# ਅਕੱਥ ਕਥਾ

## ਗੁਰ ਅਮਰਦਾਸ ਕੀ ਅਕਥ ਕਥਾ ਹੈ ਇਕ ਜੀਹ ਕਛੁ ਕਹੀ ਨ ਜਾਈ ॥



ਕਥਾ ਅਤੇ ਵੀਚਾਰ
ਸੰਤ ਸਕਾਲਰ ਨਿਰੰਜਨ ਸਿੰਘ ਜੀ
(ਸ਼੍ਰੋਮਣੀ ਕਥਾਕਾਰ)

# ਅਕੱਥ ਕਥਾ

ਸੱਚਖੰਡਵਾਸੀ ਸ੍ਰੀਮਾਨ ਸੰਤ ਸਕਾਲਰ ਨਿਰੰਜਨ ਸਿੰਘ ਜੀ
(ਸ਼੍ਰੋਮਣੀ ਕਥਾਕਾਰ)

ਲੇਖਕ:
ਮਾਤਾ ਸੁਰਜੀਤ ਕੌਰ
ਅਤੇ
ਗਿ: ਪ੍ਰਿਤਪਾਲ ਸਿੰਘ

ਇਸ ਪੁਸਤਕ ਵਿੱਚ ਗੁਰਬਾਣੀ ਦਰਜ ਹੈ । ਕਿਰਪਾ ਕਰਕੇ
ਇਸ ਨੂੰ ਪਿਆਰ ਅਤੇ ਸਤਕਾਰ ਨਾਲ ਸੰਭਾਲਣਾ ਜੀ ।

This book contains Shabads and quotations from Gurbani.
Kindly handle it with care and respect.

THIS BOOK IS DISTRIBUTED FREE
and is
**STRICTLY NOT FOR SALE.**

ਇਹ ਪੁਸਤਕ ਮੁਫ਼ਤ ਵੰਡੀ ਜਾ ਰਹੀ ਹੈ, ਵੇਚਣ ਲਈ ਨਹੀ ਹੈ । ਇਸ ਪੁਸਤਕ ਦਾ ਮੁੱਲ(ਕੀਮਤ) ਮਾਯਾ ਨਹੀ, ਬਲਕਿ ਪੜ੍ਹ ਕੇ ਆਤਮਿਕ ਗਿਆਨ ਦੀ ਪ੍ਰਾਪਤੀ ਕਰਨਾ ਹੈ । ਕਿਰਪਾ ਕਰ ਕੇ ਆਪਣਾ ਕੀਮ-ਤੀ ਸਮਾਂ ਕੱਢ ਕੇ, ਇਸ ਪੁਸਤਕ ਨੂੰ ਪੜ੍ਹੋ, ਸਮਝੋ ਅਤੇ ਅਪਣੇ ਜੀਵਨ ਵਿਚ ਢਾਲਨ ਦੀ ਕੋਸ਼ਿਸ਼ ਕਰੋ ।
The price of this spiritual guide is not monetary but spiritual. Kindly read, understand and make an attempt to follow the teachings explained in this book.

## OTHER INSPIRING BOOKS
## BY SAINT SCHOLAR NARANJAN SINGH JI

1. Divine Mystic Reflections on Gurmat – Book 1
2. Divine Mystic Reflections on Gurmat – Book 2
3. ਅਰਦਾਸ ਕਲਾ
4. The Miracle of Ardaas (English translation of ਅਰਦਾਸ ਕਲਾ)
5. ਜੀਵਨ ਜੁਗਤਿ
6. Guide to Spiritual Consciousness(English translation of ਜੀਵਨ ਜੁਗਤਿ)

For details, kindly go to the following website
**www.gurukhoj.com**

# PRAYER FOR WORLD PEACE

ਸਲੋਕ ਮਃ ੩ ॥
ਜਗਤੁ ਜਲੰਦਾ ਰਖਿ ਲੈ ਆਪਣੀ ਕਿਰਪਾ ਧਾਰਿ ॥
ਜਿਤੁ ਦੁਆਰੈ ਉਬਰੈ ਤਿਤੈ ਲੈਹੁ ਉਬਾਰਿ ॥
ਸਤਿਗੁਰਿ ਸੁਖੁ ਵੇਖਾਲਿਆ ਸਚਾ ਸਬਦੁ ਬੀਚਾਰਿ ॥
ਨਾਨਕ ਅਵਰੁ ਨ ਸੁਝਈ ਹਰਿ ਬਿਨੁ ਬਖਸਣਹਾਰੁ ॥੧॥

O' Lord, the world is in flames;
Save it with Your Grace.
Save it, whatever way it can be saved.
The True Guru shows the path of Peace
in the meditation of the True Name.
Nanak says that other than God
there is no other Liberator.

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੮੫੩)

# ਤੱਤਕਰਾ

## ਭਾਗ ੧ - ਅਕੱਥ ਕਥਾ


ਭੂਮਿਕਾ ੧੦
ਪੰਚਮ ਸ਼ਤਾਬਦੀ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ੧੩
ਜਨਮ ੧੪
ਗੁਰੂ ਮਿਲਾਪ ੧੫
ਸੇਵਾ ੧੮
ਗੋਇੰਦਵਾਲ ਜਾਣਾ ੨੦
ਗੁਰਤਾ ਪ੍ਰਾਪਤੀ ੨੨
ਸਾਵਣ ਮੱਲ ੨੩
ਸੱਚਨਿ ਸੱਚ ੩੪
ਭਾਈ ਪਾਰੋ ਜੁਲਕਾ ੩੭
ਸ਼ੇਖਾਂ ਦੇ ਪੁੱਤਰ ੪੦
ਭਾਈ ਜੱਗਾ ੪੩
ਖਾਨੂ ਅਤੇ ਮਾਈਆ ੪੫
ਭਾਈ ਜੋਧ ਜੀ ਅਤੇ ਭਾਈ ਮੱਲਣ ਜੀ ੪੮
ਸ੍ਰੀ ਰਾਮਦਾਸ ਜੀ ਗੋਇੰਦਵਾਲ ਸਾਹਿਬ ਗਏ ੫੦
ਬੀਬੀ ਭਾਨੀ ਜੀ ਦੇ ਵਿਆਹ ਦੀ ਗੱਲ ੫੨
ਬੀਰਬਲ ੫੫
ਇੱਕ ਮਾਈ ਦਾ ਪੁੱਤਰ ਜਿਵਾਉਣਾ ੬੧
ਭਾਵਨੀ ੬੭

ਤੀਰਥ ਪਵਿੱਤਰ ਕਰਨ ਜਾਣਾ ੭੪
ਪਦਮ ਪਛਾਣਨ ਵਾਲੇ ਦਿੱਜ ਨੂੰ ਬਖਸ਼ੀਸ਼ ੮੨
ਬਾਉਲੀ ਸਾਹਿਬ ੮੬
ਕਾਬੁਲ ਵਾਲੀ ਪਤੀਬ੍ਰਤਾ ਮਾਈ ੯੪
ਮਾਂਡਵ ਰਿਸ਼ੀ ੯੮
ਰਾਮਾ ਜੀ ਅਤੇ ਸ੍ਰੀ ਰਾਮਦਾਸ ਜੀ ਦੀ ਪ੍ਰੀਖਿਆ ੧੦੨
ਬਾਉਲੀ ਸਾਹਿਬ ਦੇ ਇਸ਼ਨਾਨ ਦਾ ਮਹੱਤਵ ੧੦੭
ਗੰਗਾ ਤੇ ਲੋਟਾ ੧੦੯
ਸਿੱਧ ਜੋਗੀ - ਅਨੰਦ ਜੀ ੧੧੨
ਅਨੰਦ ਸਾਹਿਬ ਦੀ ਮਹੱਤਤਾ ੧੧੫
ਸੰਸਰਾਮ ੧੧੮
ਦੋਖੀ ਤਪਾ ੧੨੧
ਪ੍ਰੇਮਾ ਕੁਸ਼ਟੀ ੧੨੪
ਖੇਡਾ ਸੋਇਰੀ ੧੩੦
ਗੋਂਦੇ ਖੱਤਰੀ ਦੇ ਪੁੱਤਰ ੧੩੮
ਬੇਨੀ ਪੰਡਿਤ ੧੪੧
ਫਿਰਯਾ ਅਤੇ ਕਟਾਰਾ ੧੪੯
ਬਾਦਸ਼ਾਹ ਅਕਬਰ ਦਾ ਗੋਇੰਦਵਾਲ ਸਾਹਿਬ ਜਾਣਾ ੧੫੩
ਲੰਗੜੇ ਸਿੱਖ ਦਾ ਸਿਦਕ ੧੫੭
ਬੀਬੀ ਭਾਨੀ ਜੀ ਨੂੰ ਵਰਦਾਨ ੧੬੧
ਭਾਈ ਪਾਰੋ ਜੀ ਦਾ ਪ੍ਰਲੋਕ ਗਮਨ ੧੬੩
ਸ੍ਰੀ ਰਾਮਦਾਸ ਜੀ ਨੂੰ ਆਯੂ ਤੇ ਗੁਰਤਾ ਬਖ਼ਸ਼ਣੀ ੧੬੭
ਜੋਤੀ ਜੋਤਿ ਸਮਾਉਣਾ ੧੭੩

# ਭਾਗ ੨ - ਅਮਰ ਸਰੂਪ


| | |
|---|---|
| ਭੂਮਿਕਾ | ੧੭੯ |
| ਪਾਤਸ਼ਾਹੀ ਤੀਜੀ | ੧੮੩ |
| ਤ੍ਰਿਪਤ ਪਦ | ੧੮੫ |
| ਸਿੱਖੀ ਪਦ | ੧੮੯ |
| ਗਦ ਗਦ ਪਦ | ੧੯੧ |
| ਸਹਿਜ ਪਦ | ੧੯੪ |
| ਜੀਵ ਤੋਂ ਈਸ਼ | ੨੦੧ |
| ਅਨੰਦ ਬਾਣੀ | ੨੦੭ |
| ਅਨੰਦ ਮਹਾਤਮ | ੨੧੦ |
| ਅਨੰਦ ਸਾਹਿਬ ਤੇ ਦੁਨਿਆਵੀ ਕਾਰ ਵਿਹਾਰ | ੨੧੨ |
| ਅਨੰਦ ਸਾਹਿਬ | ੨੧੮ |
| ਅਮਰ ਪਦ | ੨੩੦ |
| ਗੁਰ ਪਦ | ੨੪੭ |
| ਪਾਹੁਲ | ੨੫੧ |
| ਦਰਸਨਿ ਪਰਸਿਐ ਗੁਰੂ ਕੈ ਜਨਮ ਮਰਣ ਦੁਖੁ ਜਾਇ ॥ | ੨੫੫ |
| ਗੋਇੰਦਵਾਲ - ਸਿੱਖੀ ਦਾ ਧੁਰਾ | ੨੬੧ |
| ਗੋਇੰਦਵਾਲ - ਇਕ ਪ੍ਰਯੋਗਸ਼ਾਲਾ | ੨੬੪ |

# ਭਾਗ ੧ - ਅਕੱਥ ਕਥਾ

*ਗੁਰ ਅਮਰਦਾਸ ਕੀ ਅਕਥ ਕਥਾ ਹੈ ਇਕ ਜੀਹ ਕਛੁ ਕਹੀ ਨ ਜਾਈ ॥*

ਇਹ ਕਥਾ ਸੰਤ ਸਕਾਲਰ ਗਿਆਨੀ ਨਿਰੰਜਨ ਸਿੰਘ ਜੀ ਨੇ ੨੫-੫-੧੯੭੯ ਨੂੰ ਗੁਰਦੁਆਰਾ ਦੁੱਖ ਨਿਵਾਰਨ ਸਾਹਿਬ, ਪਟਿਆਲਾ ਵਿੱਚ ਅਰੰਬ ਕੀਤੀ - ਜਦ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦਾ ਪੰਜ ਸੌ ਸਾਲਾ ਪ੍ਰਕਾਸ਼ ਉਤਸਵ ਮਨਾਇਆ ਜਾ ਰਿਹਾ ਸੀ । ਕਥਾ ਕਰਦੇ ਕਹਿ ਰਹੇ ਹਨ, ਪੰਜ ਸੌ ਸਾਲ ਬਾਅਦ ਵੀ ਇਹ ਕਥਾ ਕਿਤਨੀ ਪਿਆਰੀ ਲੱਗ ਰਹੀ ਹੈ ।

# ਭੂਮਿਕਾ

ਸੁਰਜੀਤ ਕੌਰ ਗਾਂਧੀ

ੴ ਸਤਿਗੁਰ ਪ੍ਰਸਾਦਿ ॥

ਨਿਮਾਣਿਆਂ ਦੇ ਮਾਣ, ਨਿਤਾਣਿਆਂ ਦੇ ਤਾਣ, ਨਿਓਟਿਆਂ ਦੀ ਓਟ, ਤੇ ਨਿਆਸਰਿਆਂ ਦੇ ਆਸਰੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦਾ ੫੦੦ ਸਾਲਾ ਉਤਸਵ ੧੯੭੯ ਨੂੰ ਜਦੋਂ ਸੰਸਾਰ ਪੱਧਰ ਤੇ ਮਨਾਇਆ ਗਿਆ ਤਾਂ ਗੁਰੂ ਨਾਨਕ ਆਸ਼ਰਮ, ਪਟਿਆਲਾ ਵਿਖੇ ਸ੍ਰੀ ਮਾਨ ਸੰਤ ਸਕਾਲਰ, ਸ਼੍ਰੋਮਣੀ ਕਥਾਕਾਰ ਗਿਆਨੀ ਨਿਰੰਜਨ ਸਿੰਘ ਜੀ ਨੇ, ਇੱਕ ਸਾਲ ਨਿਰੰਤਰ ਸ੍ਰੀ ਅਖੰਡ ਪਾਠ ਸਾਹਿਬ ਆਰੰਭ ਕਰ ਦਿੱਤੇ ਤੇ ਗੁਰਬਾਣੀ ਦਾ ਪ੍ਰਵਾਹ ਚਲਾ ਦਿੱਤਾ। ਆਪ ਅੰਮ੍ਰਿਤ ਵੇਲੇ ਤਿੰਨ ਵਜੇ ਤੋਂ ਪੰਜ ਵਜੇ ਤੱਕ ਅੰਮ੍ਰਿਤ ਕੀਰਤਨ ਦੇ ਰੂਪ ਵਿੱਚ ਸਾਧਨਾ ਕਰਦੇ ਤਾਂ ਪਹਿਲੀ ਤੁਕ ਇਹ ਪੜ੍ਹਦੇ :

ਗੁਰੁ ਅਮਰਦਾਸੁ ਜਿਨ੍ ਸੇਵਿਅਉ ਤਿਨ੍ ਦੁਖੁ ਦਰਿਦ੍ਰੁ ਪਰਹਰਿ ਪਰੈ॥੩॥੧੭॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੩੯੫)

ਭਲੇ ਅਮਰਦਾਸ ਗੁਣ ਤੇਰੇ ਤੇਰੀ ਉਪਮਾ ਤੋਹਿ ਬਨਿ ਆਵੈ ॥੧॥੨੨॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੩੯੬)

ਸ੍ਰੀ ਗੁਰ ਰਾਮਦਾਸ ਜਯੋ ਜਯ ਜਗ ਮਹਿ ਤੈ ਹਰਿ ਪਰਮ ਪਦੁ ਪਾਇਯਉ॥੨॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੪੦੫)

ਫਿਰ ਵਿਸ਼ਵ ਸ਼ਾਂਤੀ ਲਈ ਨਿੱਤ ਅਰਦਾਸ ਕਰਦੇ :

ਸਲੋਕ ਮਃ ੩ ॥
ਜਗਤੁ ਜਲੰਦਾ ਰਖਿ ਲੈ ਆਪਣੀ ਕਿਰਪਾ ਧਾਰਿ ॥
ਜਿਤੁ ਦੁਆਰੈ ਉਬਰੈ ਤਿਤੈ ਲੈਹੁ ਉਬਾਰਿ ॥

ਸਤਿਗੁਰਿ ਸੁਖੁ ਵੇਖਾਲਿਆ ਸਚਾ ਸਬਦੁ ਬੀਚਾਰਿ ॥
ਨਾਨਕ ਅਵਰੁ ਨ ਸੁਝਈ ਹਰਿ ਬਿਨੁ ਬਖਸਣਹਾਰੁ ॥੧॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੮੫੩)

ਫਿਰ ੮ ਤੋਂ ੯ ਵਜੇ ਸ੍ਰੀ ਅਖੰਡ ਪਾਠ ਸਾਹਿਬ ਜੀ ਦੇ ਭੋਗ ਪੈਂਦੇ, ਉਪਰੰਤ ਕੀਰਤਨ ਹੁੰਦਾ ਤਾਂ ਉਸ ਵਿੱਚ ਇਹ ਤੁਕਾਂ ਅਵੱਸ਼ ਪੜ੍ਹਦੇ :

ਗੁਰੁ ਅਮਰਦਾਸੁ ਨਿਜ ਭਗਤੁ ਹੈ ਦੇਖਿ ਦਰਸੁ ਪਾਵਉ ਮੁਕਤਿ ॥੪॥੧੩॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੩੯੪)

ਆਪਿ ਨਰਾਇਣੁ ਕਲਾ ਧਾਰਿ ਜਗ ਮਹਿ ਪਰਵਰਿਯਉ ॥
ਨਿਰੰਕਾਰਿ ਆਕਾਰੁ ਜੋਤਿ ਜਗ ਮੰਡਲਿ ਕਰਿਯਉ ॥
ਜਹ ਕਹ ਤਹ ਭਰਪੂਰੁ ਸਬਦੁ ਦੀਪਕਿ ਦੀਪਾਯਉ ॥
ਜਿਹ ਸਿਖਹ ਸੰਗ੍ਰਹਿਓ ਤਤੁ ਹਰਿ ਚਰਣ ਮਿਲਾਯਉ ॥
ਨਾਨਕ ਕੁਲਿ ਨਿੰਮਲੁ ਅਵਤਰ੍ਹਿਉ ਅੰਗਦ ਲਹਣੇ ਸੰਗਿ ਹੁਅ ॥
ਗੁਰ ਅਮਰਦਾਸ ਤਾਰਣ ਤਰਣ ਜਨਮ ਜਨਮ ਪਾ ਸਰਣਿ ਤੁਅ ॥੨॥੧੬॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੩੯੫)

ਉਪਰੰਤ ਪੰਗਤ ਦਾ ਪਹਿਰਾ ਚੱਲਦਾ । ਇਹ ਇੱਕ ਅਨੋਖਾ ਦ੍ਰਿਸ਼ ਹੁੰਦਾ । ਸ਼ਾਮ ਨੂੰ ੫ ਵਜੇ ਤੋਂ ੬ ਵਜੇ ਤੱਕ ਗੁਰਦੁਆਰਾ ਸ੍ਰੀ ਦੁਖ ਨਿਵਾਰਨ ਸਾਹਿਬ, ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੀ ਅਕੱਥ ਕਥਾ ਕਰਦੇ । ਕਥਾ ਨਦੀ ਦੇ ਪ੍ਰਵਾਹ ਦੀ ਤਰ੍ਹਾਂ ਚਲਦੀ । ਕਥਾ ਕਰਦਿਆਂ ਹੋਇਆਂ ਸੰਤ ਜੀ ਕਿਹਾ ਕਰਦੇ, "ਕੋਈ ਵੀ ਗਿਆਨੀ, ਮਨੋਵਿਗਿਆਨੀ, ਇਤਿਹਾਸਕਾਰ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੀ ਉਪਮਾ ਨਹੀਂ ਕਰ ਸਕੂਗਾ ।"

ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਭਾਵਨੀ ਰੂਪ, ਨਦਰ ਰੂਪ, ਦਰਸ਼ਨ ਰੂਪ, ਤੀਰਥ ਰੂਪ ਵਿੱਚ ਦਰਸ਼ਨ ਹੋ ਰਹੇ ਹਨ ।

ਜਦ ਆਪ ਜੀ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੀ ਕਥਾ ਕਰਦੇ ਤਾਂ ਇੱਕ ਗੁਪਤ ਪ੍ਰੇਰਨਾ ਅਨੁਸਾਰ, ਇਹ ਅੱਖਰ ਨੋਟ ਕਰਦੀ ਰਹੀ । ਹੁਣ, ਸੰਤ

ਜੀ ਦੀ ਯਾਦ ਵਿੱਚ ਜੋ ਬਚਨ ਨੋਟ ਕੀਤੇ, ਭੇਟ ਕਰਨ ਦਾ ਯਤਨ ਕਰਦੀ ਹਾਂ । ਸਾਧ ਸੰਗਤ ਜੀ, ਮਨੁੱਖ ਸਦਾ ਹੀ ਭੁੱਲਣਹਾਰ ਹੈ । ਮੈਂ ਤਾਂ ਖਿਨ-ਖਿਨ ਭੁੱਲਣਹਾਰ ਹਾਂ, ਸਾਧਸੰਗਤ ਬਖਸ਼ਣਹਾਰ ਹੈ ।

ਦੇਖੋਂ ਵਿਧਾਤਾ ਦੀ ਕੀ ਵਿਧੀ ਹੈ - ਕਿ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਸਮਾਗਮ ਦੀ ਸਮਾਪਤੀ ਗੁਰੂ ਨਾਨਕ ਆਸ਼ਰਮ, ਪਟਿਆਲਾ ਵਿਖੇ ੨੩, ੨੪, ੨੫ ਮਈ ੧੯੯੦ ਨੂੰ ਹੋਈ । ਅਕਾਲ ਪੁਰਖ ਦਾ ਭਾਣਾ ਵੇਖੋਂ ਕਿ ਸ੍ਰੀ ਮਾਨ ਸੰਤ ਗਿਆਨੀ ਨਿਰੰਜਨ ਸਿੰਘ ਜੀ ੨੫ ਮਈ, ੧੯੯੪ ਨੂੰ ਬੁੱਧ ਪੂਰਨਿਮਾ ਵਾਲੇ ਦਿਨ, ਰਾਤ ੧੧ ਵੱਜ ਕੇ ੧੫ ਮਿੰਟ ਤੇ ਬ੍ਰਹਮ ਲੀਨ ਹੋ ਗਏ ।

## ਗੁਰੂ ਨਾਨਕ ਆਸ਼ਰਮ, ਪਟਿਆਲਾ
## ਵਿਸ਼ਵ-ਸ਼ਾਂਤੀ ਸੰਮੇਲਨ
## ੨੩-੨੪-੨੫ ਮਈ ੧੯੮੦

ਸੰਤ ਜੀ ਦੇ ਬਚਨ ਸਨ : ਵਿਸ਼ਵ ਦਾ ਹਰ ਪ੍ਰਾਣੀ ਹਰ ਰੋਜ਼ ਸਵੇਰੇ ਸ਼ਾਂਤੀ ਲਈ ਅਰਦਾਸ ਵਿੱਚ ਜੁੜ ਕੇ ਬਾਰ ਬਾਰ ਇਸ ਸ਼ਬਦ ਦਾ ਪਾਠ ਕਰੇ ਜਿਸ ਰਾਹੀਂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਮਹਾਰਾਜ ਨੇ ਸਰਬੱਤ ਦੇ ਭਲੇ ਲਈ ਤੇ ਵਿਸ਼ਵ ਸ਼ਾਂਤੀ ਲਈ ਆਪਣਾ ਪੈਗਾਮ ਦਿੱਤਾ ਹੈ ।

ਵਿਸ਼ਵ ਸ਼ਾਂਤੀ ਲਈ ਅਰਦਾਸ :

ਸਲੋਕ ਮ: ੩
ਜਗਤੁ ਜਲੰਦਾ ਰਖਿ ਲੈ, ਆਪਣੀ ਕਿਰਪਾ ਧਾਰਿ ।।
ਜਿਤੁ ਦੁਆਰੈ ਉਬਰੈ, ਤਿਤੈ ਲੈਹੁ ਉਬਾਰਿ ।।
ਸਤਿਗੁਰਿ ਸੁਖੁ ਵੇਖਾਲਿਆ, ਸਚਾ ਸਬਦੁ ਬੀਚਾਰਿ ।।
ਨਾਨਕ ਅਵਰੁ ਨ ਸੁਝਈ ਹਰਿ ਬਿਨੁ ਬਖਸਣਹਾਰੁ ।।੧।।

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੮੫੩)

# ਜਨਮ

ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦਾ ਪ੍ਰਕਾਸ਼ ਪਿੰਡ ਬਾਸਰਕੇ ਵਿੱਚ ਹੋਇਆ । ਆਪ ਜੀ ਦੇ ਪਿਤਾ ਜੀ ਦਾ ਨਾਮ ਤੇਜਭਾਨ ਜੀ ਸੀ ਤੇ ਮਾਤਾ ਜੀ ਦਾ ਨਾਮ ਸੁਲੱਖਣੀ ਜੀ ਸੀ । ਆਪ ਜੀ ਭੱਲੇ ਕੁੱਲ ਦੇ ਸਨ । ਆਪ ਬੜੇ ਹੀ ਧੀਰਜ ਵਾਲੇ ਸਨ । ਬੜੇ ਧਰਮੀ ਸਨ ।

# ਗੁਰੂ ਮਿਲਾਪ

ਇੱਕ ਦਿਨ, ਬੀਬੀ ਅਮਰੋ ਜੀ, ਜੋ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਦੀ ਸਪੁੱਤਰੀ ਸਨ, ਭਗਤੀ ਭਾਵਨਾ ਨਾਲ ਆਪਣੇ ਸਤਿਗੁਰ ਜੀ ਪਾਸ ਆਏ । ਬੀਬੀ ਅਮਰੋ ਜੀ ਦੀ ਸ਼ਾਦੀ, ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਭਤੀਜੇ ਨਾਲ ਹੋਈ ਸੀ । ਫਿਰ ਬੀਬੀ ਅਮਰੋ ਆਪਣੇ ਸਸੁਰਾਲ ਰਹਿਣ ਲੱਗ ਪਏ । ਬਹੁਤ ਵਰਸ਼ ਬੀਬੀ ਅਮਰੋ ਜੀ, ਜੋ ਬਹੁਤ ਹੀ ਬੁੱਧੀਵਾਨ ਸਨ, ਆਪਣੇ ਸਸੁਰਾਲ ਰਹੇ ।

ਸਾਰਾ ਘਰ ਦਾ ਕੰਮ, ਦਿਨ ਨੂੰ ਬੀਬੀ ਅਮਰੋ ਜੀ ਕਰਦੇ ਸਨ । ਪਿਛਲੀ ਰਾਤ ਜਾਗ ਜਾਂਦੇ, ਇਸ਼ਨਾਨ ਕਰਦੇ ਤੇ ਬਹੁਤ ਪ੍ਰੇਮ ਨਾਲ, ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੀ ਬਾਣੀ ਪੜ੍ਹਦੇ ਸਨ । ਨਿੱਤ ਹੀ ਇਸ਼ਨਾਨ ਕਰਕੇ ਸਿਮਰਨ ਵਿੱਚ ਲੀਨ ਹੋ ਜਾਂਦੇ ਸਨ । ਜਦ ਦਹੀਂ ਬਿਲੋਂਦੇ ਸਨ, ਤਾਂ ਵੀ ਸਹਿਜ ਹੀ ਮੁਖ ਤੋਂ ਬਾਣੀ ਬੋਲਦੇ ਸਨ । ਪ੍ਰੇਮ ਰਸ ਵਿੱਚ ਬਿਰਤੀ ਟਿਕ ਜਾਂਦੀ ਸੀ ।

ਇੱਧਰ ਬਾਬਾ ਅਮਰਦਾਸ ਜੀ ਦੀ ਅਵਸਥਾ ਬੜੀ ਹੀ ਵੈਰਾਗਮਈ ਹੋ ਗਈ ਸੀ । ਸੱਚੇ ਗੁਰੂ ਦੇ ਦਰਸ਼ਨਾਂ ਵਾਸਤੇ ਬਹੁਤ ਬੇਚੈਨ ਸਨ । ਇੱਕ ਦਿਨ ਰਾਤ ਨੂੰ ਕੰਨ ਵਿੱਚ ਇੱਕ ਧੁਨੀ ਪਈ । ਸੁੰਦਰ ਗੁਰਬਾਣੀ ਸੁਣਨ ਲੱਗ ਪਏ । ਆਪ ਉੱਠ ਕੇ ਇੱਕ ਓਟ ਵਿੱਚ ਹੋ ਗਏ ਅਤੇ ਮਿੱਠੀ ਬਾਣੀ ਸੁਣਨ ਲੱਗ ਪਏ । ਸੋਚਣ ਲੱਗੇ ਕੇ ਇਹ ਸ਼ੁਭ ਮਤਿ ਵਾਲੀ ਪ੍ਰਬੀਨਾ ਬੀਬੀ ਮੈਨੂੰ ਦੇਖ ਨਾ ਲਵੇ । ਬਹੁਤ ਚਿਰ ਹੈਰਾਨ ਹੋ ਕੇ ਇਸ ਬੀਬੀ ਦੀ ਮਧੁਰ ਬਾਣੀ ਸੁਣਦੇ ਰਹੇ, ਤੇ ਉਜਾਲਾ ਹੋ ਗਿਆ ।

ਜਦੋਂ ਪ੍ਰਭਾਤ ਦਾ ਵੇਲਾ ਹੋਇਆ ਤੇ ਆਪ ਜੀ ਨੇ ਬੀਬੀ ਅਮਰੋ ਜੀ ਦੇ ਮੁੱਖ ਤੋਂ ਹਰੀ ਜੱਸ, ਰੱਬੀ ਸਿਫਤ ਸਲਾਹ ਸੁਣੀ ਤਾਂ ਮਨ ਵਿੱਚ ਬੜੀ ਖਿੱਚ ਪਈ । ਆਪ ਜੀ ਨੇ ਬੀਬੀ ਅਮਰੋ ਜੀ ਤੋਂ ਪੁੱਛਿਆ ਤੇ ਉਹਨਾਂ ਨੇ

ਦੱਸਿਆ ਕਿ ਇਹ ਬਾਣੀ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੀ ਹੈ । ਉਸ ਗੱਦੀ ਤੇ ਮੇਰੇ ਪਿਤਾ, ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਬਿਰਾਜਮਾਨ ਹਨ । ਤਾਂ ਬਾਬਾ ਅਮਰਦਾਸ ਜੀ ਨੇ ਕਿਹਾ, ਪੁੱਤਰੀ ਇੱਕ ਵਾਰੀ ਫਿਰ, ਇਹ ਬਾਣੀ ਮੈਨੂੰ ਸੁਣਾ ਦੇਵੋ ।

ਬੀਬੀ ਅਮਰੋ ਜੀ ਨੇ ਗੁਰਸ਼ਬਦ ਦਾ ਉਚਾਰਨ ਕੀਤਾ:

ਮਾਰੂ ਮਹਲਾ ੧ ਘਰੁ ੧ ॥
ਕਰਣੀ ਕਾਗਦੁ ਮਨੁ ਮਸਵਾਣੀ ਬੁਰਾ ਭਲਾ ਦੁਇ ਲੇਖ ਪਏ ॥
ਜਿਉ ਜਿਉ ਕਿਰਤੁ ਚਲਾਏ ਤਿਉ ਚਲੀਐ ਤਉ ਗੁਣ ਨਾਹੀ ਅੰਤੁ ਹਰੇ ॥੧॥
ਚਿਤ ਚੇਤਸਿ ਕੀ ਨਹੀ ਬਾਵਰਿਆ ॥
ਹਰਿ ਬਿਸਰਤ ਤੇਰੇ ਗੁਣ ਗਲਿਆ ॥੧॥ ਰਹਾਉ ॥
ਜਾਲੀ ਰੈਨਿ ਜਾਲੁ ਦਿਨੁ ਹੂਆ ਜੇਤੀ ਘੜੀ ਫਾਹੀ ਤੇਤੀ ॥
ਰਸਿ ਰਸਿ ਚੋਗ ਚੁਗਹਿ ਨਿਤ ਫਾਸਹਿ ਛੂਟਸਿ ਮੂੜੇ ਕਵਨ ਗੁਣੀ ॥੨॥
ਕਾਇਆ ਆਰਣੁ ਮਨੁ ਵਿਚਿ ਲੋਹਾ ਪੰਚ ਅਗਨਿ ਤਿਤੁ ਲਾਗਿ ਰਹੀ ॥
ਕੋਇਲੇ ਪਾਪ ਪੜੇ ਤਿਸੁ ਊਪਰਿ ਮਨੁ ਜਲਿਆ ਸੰਨ੍ਹੀ ਚਿੰਤ ਭਈ ॥੩॥
ਭਇਆ ਮਨੂਰੁ ਕੰਚਨੁ ਫਿਰਿ ਹੋਵੈ ਜੇ ਗੁਰੁ ਮਿਲੈ ਤਿਨੇਹਾ ॥
ਏਕੁ ਨਾਮੁ ਅੰਮ੍ਰਿਤੁ ਓਹੁ ਦੇਵੈ ਤਉ ਨਾਨਕ ਤ੍ਰਿਸਟਸਿ ਦੇਹਾ ॥੪॥੩॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੯੯੦)

ਇਹ ਗੁਰਸ਼ਬਦ ਸੁਣ ਕੇ, ਬਾਬਾ ਅਮਰਦਾਸ ਜੀ ਦਾ ਮਨ ਹੁਲਾਸ ਵਿੱਚ ਆ ਗਿਆ ।

ਬਾਬਾ ਅਮਰਦਾਸ ਜੀ ਨੇ ਬੀਬੀ ਅਮਰੋ ਜੀ ਨੂੰ ਬੇਨਤੀ ਕੀਤੀ, ਮੇਰੇ ਤੇ ਇਹ ਇੱਕ ਉਪਕਾਰ ਕਰ ਦਿਓ । ਮੈਨੂੰ ਆਪਣੇ ਨਾਲ ਹੀ ਲੈ ਚੱਲੋ ਤੇ ਉਨ੍ਹਾਂ ਦੇ ਦਰਸ਼ਨ ਕਰਵਾ ਦੇਵੋ । ਮੇਰੇ ਅੰਦਰ ਦਰਸ਼ਨ ਦੀ ਪਿਆਸ ਜਾਗ ਪਈ ਹੈ ਤੇ ਹੁਣ ਰਹਿਆ ਨਹੀਂ ਜਾਂਦਾ । ਮੈਂ ਬਿਰਧ ਹੋ ਗਿਆ ਹਾਂ,

ਅਨਾਥ ਹਾਂ । ਮੇਰੇ ਵਿੱਚ ਹੁਣ ਬਲ ਵੀ ਨਹੀਂ ਹੈ । ਮੈਨੂੰ ਮਰੇ ਹੋਏ ਨੂੰ, ਬੀਬੀ ਜੀ, ਤੁਸੀਂ ਜੀਵਨ ਦਾਨ ਦਿੱਤਾ ਹੈ । ਤੁਸੀਂ ਤਾਂ ਬਹੁਤ ਹੀ ਨਿਪੁੰਨ ਬੇਟੀ ਹੋ ।

ਬਾਬਾ ਅਮਰਦਾਸ ਜੀ ਦੀ ਦੀਨ ਦਸ਼ਾ ਵੇਖ ਕੇ ਬੀਬੀ ਅਮਰੋ ਜੀ ਨੇ ਤਿਆਰੀ ਕਰ ਲਈ । ਹੌਲੀ ਹੌਲੀ ਗ੍ਰਾਮ ਖਡੂਰ ਸਾਹਿਬ ਵੱਲ ਚੱਲ ਪਏ । ਤੁਸੀਂ ਗ੍ਰਾਮ ਦੇ ਕੋਲ ਬੈਠ ਜਾਓ, ਮੈਂ ਅੱਗੇ ਜਾਂਦੀ ਹਾਂ ।

ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਨੇ ਬੇਟੀ ਅਮਰੋ ਜੀ ਨੂੰ ਪੁੱਛਿਆ, ਜਿਨ੍ਹਾਂ ਨੂੰ ਨਾਲ ਲੈ ਕੇ ਆਏ ਹੋ, ਫਿਰ ਉਹਨਾਂ ਨੂੰ ਨਾਲ ਲੈ ਕੇ ਇਥੇ ਕਿਉਂ ਨਹੀਂ ਆਏ ?

ਫਿਰ ਬੀਬੀ ਅਮਰੋ ਜੀ ਉੱਠ ਕੇ ਬਾਬਾ ਅਮਰਦਾਸ ਜੀ ਦੇ ਪਾਸ ਗਏ ਤੇ ਆਵਾਜ਼ ਦਿੱਤੀ । ਮਨ ਵਿੱਚ ਅਤੀ ਪ੍ਰਸੰਨ ਹੋ ਕੇ ਬਾਬਾ ਅਮਰਦਾਸ ਜੀ ਦਰਬਾਰ ਵਿੱਚ ਪਹੁੰਚ ਗਏ । ਕੰਵਲ ਫੁੱਲ ਵਰਗੇ ਮੁੱਖ ਦੇ ਦਰਸ਼ਨ ਕੀਤੇ । ਦਰਸ਼ਨ ਕਰਨ ਸਾਰ ਹੀ ਬਾਬਾ ਅਮਰਦਾਸ ਜੀ, ਚਰਨਾਂ ਤੇ ਡਿੱਗ ਪਏ ਤੇ ਬੰਦਨਾ ਕੀਤੀ । ਹੁਣ ਮੈਂ ਕਿਤੇ ਹੋਰ ਨਹੀਂ ਜਾਣਾ ਹੈ, ਇਹ ਮੈਂ ਮਨ ਵਿੱਚ ਦ੍ਰਿੜ ਇਰਾਦਾ ਕਰ ਲਿਆ ਹੈ ।

# ਸੇਵਾ

ਸਿਆਲ, ਮੀਂਹ, ਝੱਖੜ, ਹਨੇਰੀ, ਕਿਤਨੀ ਸਰਦੀ ਪਵੇ ਪਰ ਬਾਬਾ ਅਮਰਦਾਸ ਜੀ ਗੁਰੂ ਜੀ ਦੇ ਇਸ਼ਨਾਨ ਵਾਸਤੇ ਬਿਆਸਾ ਨਦੀ ਤੋਂ (ਜੋ ੧੨ ਕੋਹ ਤੇ ਸੀ) ਜਲ ਅਵੱਸ਼ ਲੈ ਕੇ ਆਉਂਦੇ ।

ਆਲਸ ਨਹੀਂ ਕਰਦੇ, ਹੌਲ਼ੀ ਹੌਲ਼ੀ ਗਾਗਰ ਸੀਸ ਤੇ ਰੱਖਦੇ, ਪ੍ਰੇਮ ਨਾਲ ਜਲ ਇਸ਼ਨਾਨ ਵਾਸਤੇ ਲੈ ਕੇ ਆਉਂਦੇ । ਇਸ ਗੱਲ ਦਾ ਬਹੁਤ ਧਿਆਨ ਰੱਖਦੇ ਕਿ ਕਿਤੇ ਪੈਰ ਨਾ ਫਿਸਲ ਜਾਏ ਤੇ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਦੇ ਇਸ਼ਨਾਨ ਵਾਸਤੇ ਜਲ ਲੈ ਕੇ ਨਾ ਪਹੁੰਚ ਸਕਾਂ । ਪਰ ਰਸਤੇ ਵਿੱਚ ਇੱਕ ਜੁਲਾਹੇ ਦਾ ਘਰ ਵੀ ਆਉਂਦਾ ਸੀ । ਹਲਕੀਆਂ ਹਲਕੀਆਂ ਬੂੰਦਾਂ ਪੈ ਰਹੀਆਂ ਸਨ, ਇਸ ਕਰਕੇ ਹੋਰ ਵੀ ਸਾਵਧਾਨ ਹੋ ਕੇ ਚਲ ਰਹੇ ਸੀ । ਇੱਕ ਹਨੇਰੀ ਰਾਤ, ਮੀਂਹ ਝੱਖੜ ਵਿੱਚ ਜਦ ਜਲ ਨਾਲ ਭਰੀ ਗਾਗਰ ਲੈ ਕੇ ਆ ਰਹੇ ਸੀ, ਤਾਂ ਜੁਲਾਹੇ ਦੀ ਖੱਡੀ ਵਿੱਚ ਆਪ ਜੀ ਦਾ ਠੇਡਾ ਲੱਗ ਗਿਆ, ਤੇ ਆਪਣੇ ਆਪ ਨੂੰ ਸੰਭਾਲ ਨਹੀਂ ਸਕੇ । ਪੂਰਾ ਬਲ ਲਗਾਇਆ ਕਿ ਜਲ ਦੀ ਭਰੀ ਹੋਈ ਗਾਗਰ ਨਾ ਗਿਰ ਜਾਏ ਤੇ ਸਹਜੇ ਸਹਜੇ ਗਾਗਰ ਨੂੰ ਸਿਰ ਤੇ ਰੱਖ ਲਿਆ । ਮਨ ਵਿੱਚ ਚਿੰਤਾ ਹੋ ਗਈ - ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਦੇ ਇਸ਼ਨਾਨ ਕਰਾਉਣ ਵਿੱਚ ਦੇਰੀ ਨਾ ਹੋ ਜਾਏ ।

ਉੱਥੇ ਹੀ ਨਾਲ ਜੁਲਾਹੇ ਦੇ ਘਰ, ਜੁਲਾਹਾ ਤੇ ਜੁਲਾਹੀ ਸੌਂ ਰਹੇ ਸੀ । ਖੜਕੇ ਦੀ ਆਵਾਜ਼ ਸੁਣ ਕੇ ਜੁਲਾਹੇ ਨੇ ਪੁੱਛਿਆ, ਕੌਣ ਹੈ ਜੋ ਇਸ ਹਨੇਰੀ ਰਾਤ ਵਿੱਚ, ਮੀਂਹ ਝੱਖੜ ਵਿੱਚ, ਇਤਨੀ ਸਰਦੀ ਵਿੱਚ, ਬਾਹਰ ਹੈ ? ਬਾਹਰੋਂ ਬਾਬਾ ਅਮਰਦਾਸ ਜੀ ਨੇ ਕਿਹਾ, ਮੈਂ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਦਾ ਦਾਸ ਹਾਂ । ਜਲ ਲੈ ਕੇ ਗੁਰੂ ਜੀ ਦੇ ਇਸ਼ਨਾਨ ਕਰਵਾਉਣ ਵਾਸਤੇ ਜਾ ਰਿਹਾ ਹਾਂ ।

ਜੁਲਾਹੀ ਨੇ ਕਿਹਾ, ਇਹ ਤਾਂ ਅਮਰੂ ਨਿਥਾਵਾਂ ਹੈ । ਇਸ ਨੂੰ ਤਾਂ ਚੈਨ

ਨਹੀਂ । ਬੜੇ ਹੀ ਕੁਬੋਲ ਬੋਲੇ ।

ਬਾਬਾ ਅਮਰਦਾਸ ਜੀ ਬੋਲੇ, ਮੈਂ ਨਿਥਾਵਾਂ ਨਹੀਂ ਹਾਂ ! ਮੈਂ ਤਾਂ ਬੜੀ ਸ਼ੁਭ ਭਾਵਨਾਂ ਨਾਲ ਸਤਿਗੁਰ ਜੀ ਦੀ ਸੇਵਾ ਕਰਦਾ ਹਾਂ । ਤੂੰ ਤਾਂ ਕਮਲੀ ਹੈਂ, ਵਿਚਾਰ ਕੇ ਗੱਲ ਕਰ । ਤੂੰ ਸੋਚ ਕੇ ਤਾਂ ਗੱਲ ਕਰ । ਇਹ ਕਹਿ ਕੇ, ਸਿਰ ਤੇ ਗਾਗਰ ਲੈ ਕੇ, ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਦੇ ਸਥਾਨ ਤੇ ਆ ਗਏ, ਇਸ਼ਨਾਨ ਕਰਾਉਣ ਵਾਸਤੇ ।

ਪ੍ਰਭਾਤ ਵੇਲੇ, ਜੋ ਰਾਤ ਨੂੰ ਘਟਨਾ ਹੋਈ ਸੀ, ਸਾਰੀ ਜਾਣੀ-ਜਾਣ ਗੁਰੂ ਜਾਣ ਗਏ । ਤਾਂ ਬਾਬਾ ਅਮਰਦਾਸ ਜੀ ਨੂੰ ਬੁਲਵਾਇਆ । ਬਾਬਾ ਅਮਰਦਾਸ ਜੀ ਨੇ ਆ ਕੇ ਬੰਦਨਾ ਕੀਤੀ ਤੇ ਦੋਨੋਂ ਹੱਥ ਜੋੜ ਕੇ ਖੜ੍ਹੇ ਹੋ ਗਏ । ਦਰਸ਼ਨ ਕਰਨ ਸਾਰ ਬੈਰਾਗ ਨਾਲ ਅੱਖਾਂ ਵਿਚੋਂ ਜਲ ਧਾਰਾ ਵਗ ਪਈ । ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਨੇ ਕਿਹਾ, ਰਾਤ ਕੀ ਘਟਨਾ ਹੋਈ, ਸਾਰਾ ਹਾਲ ਦੱਸੋ ।

ਬਾਬਾ ਅਮਰਦਾਸ ਜੀ ਨੇ ਹੱਥ ਜੋੜ ਕੇ ਬੇਨਤੀ ਕੀਤੀ, ਆਪ ਤਾਂ ਅੰਤਰਜਾਮੀ ਹੋ, ਘਟ ਘਟ ਦੇ ਜਾਨਣਹਾਰ ਹੋ, ਤੁਸੀਂ ਤਾਂ ਬਿਨਾ ਕਹੇ ਸਭ ਜਾਣਦੇ ਹੋ । ...

ਤਾਂ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਨੇ ਵਰਦਾਨ ਦਿੱਤੇ : ਅਮਰਦਾਸ, ਤੂੰ ਨਿਮਾਣਿਆਂ ਦਾ ਮਾਣ, ਨਿਥਾਂਵਿਆਂ ਦੀ ਥਾਂ, ਨਿਓਟਿਆਂ ਦੀ ਓਟ, ਨਿਆਸਰਿਆਂ ਦਾ ਆਸਰਾ ਤੇ ਨਿਧਿਰਿਆਂ ਦੀ ਧਿਰ ਹੈ (ਕੁਲ ਬਾਰਾਂ ਵਰ ਦਿੱਤੇ) । ਮੈਂ ਤੇ ਤੂੰ ਇੱਕ ਹੋ ਗਏ ਹਾਂ, ਸਾਡੇ ਵਿੱਚ ਕੋਈ ਭੇਦ ਨਹੀਂ ਹੈ ।

# ਗੋਇੰਦਵਾਲ ਜਾਣਾ

ਅਗਲੇ ਦਿਨ ਸ੍ਰੀ ਸਤਿਗੁਰੂ ਜੀ ਸੰਗਤ ਵਿੱਚ ਦਰਸ਼ਨ ਦੇ ਰਹੇ ਸਨ, ਵਿਚਾਰ ਕਰ ਰਹੇ ਸਨ ਤੇ ਸੇਵਕਾਂ ਨੂੰ ਦਰਸ਼ਨ ਦੇ ਕੇ ਨਿਹਾਲ ਕਰ ਰਹੇ ਸਨ ।

ਇੱਕ ਖੱਤਰੀ ਗੋਂਦਾ ਉੱਥੇ ਆ ਗਿਆ । ਸੀਸ ਨਿਵਾ ਕੇ ਦਰਸ਼ਨ ਕੀਤੇ । ਫਿਰ ਹੱਥ ਜੋੜ ਕਰ ਕੇ ਬੇਨਤੀ ਕੀਤੀ, ਮੇਰਾ ਗ੍ਰਾਮ  ਉਜਾੜ ਪਿਆ ਹੈ । ਉੱਥੇ ਭੂਤਾਂ ਪਰੇਤਾਂ ਦਾ ਵਾਸਾ ਹੈ । ਭੂਤਾਂ ਪਰੇਤਾਂ ਦੇ ਡਰ ਤੋਂ ਕੋਈ ਵੀ ਉੱਥੇ ਆ ਕੇ ਵਸਦਾ ਨਹੀਂ ਹੈ । ਮੈਂ ਗ੍ਰਾਮ ਨੂੰ ਕਈ ਵਾਰ ਵਸਾਉਣ ਦਾ ਯਤਨ ਕੀਤਾ ਹੈ ਪਰ ਲੋਕ ਭੂਤਾਂ ਪ੍ਰੇਤਾਂ ਦੇ ਡਰ ਤੋਂ ਭੱਜ ਜਾਂਦੇ ਹਨ । ਕ੍ਰਿਪਾ ਕਰਕੇ ਮੇਰੇ ਗ੍ਰਾਮ ਵਿੱਚ ਆਪਣੇ ਚਰਨ ਪਾਵੋ ਤੇ ਗ੍ਰਾਮ ਨੂੰ ਵਸਾਵੋ ।

ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਨੇ ਬਾਬਾ ਅਮਰਦਾਸ ਜੀ ਨੂੰ ਕਿਹਾ, ਜਾਓ ਪੁਰਖਾ, ਜਿਥੇ ਇਹ ਕਹਿ ਰਹੇ ਹਨ ਭੂਤ ਪ੍ਰੇਤ ਰਹਿੰਦੇ ਹਨ, ਇੱਕ ਸੁੰਦਰ ਪੁਰੀ ਵਸਾਉਣ ਦੀ ਸੇਵਾ ਕਰਨਾ ।

ਅਜੇ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਦੇ ਮੁੱਖ ਤੋਂ ਬਚਨ ਨਿੱਕਲੇ ਹੀ ਸਨ, ਇੱਕ ਦਮ ਬਾਬਾ ਅਮਰਦਾਸ ਜੀ ਗੋਂਦੇ ਖੱਤਰੀ ਦੇ ਗ੍ਰਾਮ ਨੂੰ ਜਾਣ ਵਾਸਤੇ ਤਿਆਰ ਹੋ ਗਏ ਅਤੇ ਕਿਹਾ, ਮਹਾਰਾਜ ਵਿਧੀ ਸਮਝਾ ਦੇਵੋ ਤਾਂ ਕਿ ਵੈਸੀ ਹੀ ਪੁਰੀ ਤਿਆਰ ਹੋ ਜਾਏ ।

ਭਾਈ ਗੋਂਦਾ ਜੀ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਦਾ ਅਨਿਨ ਸੇਵਕ ਸੀ । ਇਸ ਨੇ ਆਪਣੀ ਜ਼ਮੀਨ ਗੁਰੂ ਜੀ ਨੂੰ ਭੇਂਟ ਕਰ ਦਿੱਤੀ । ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਨੇ ਭਾਈ ਗੋਂਦੇ ਦੇ ਨਾਂ ਤੇ ਇਥੇ ਗੋਇੰਦਵਾਲ ਸਾਹਿਬ ਨਗਰ ਵਸਾਉਣ ਦਾ ਹੁਕਮ ਦੇ ਦਿੱਤਾ । ਇੱਥੇ ਹੀ ਗੋਇੰਦਵਾਲ ਸਾਹਿਬ *ਪ੍ਰਚਾਰ ਦਾ ਕੇਂਦਰ* ਬਣ ਗਏ ।

ਕਈ ਸਾਲਾਂ ਬਾਦ, ਗੋਇੰਦਵਾਲ ਸਾਹਿਬ ਸਿੱਖੀ ਦਾ ਧੁਰਾ ਬਣ ਗਏ ।

ਗੁਰਬਾਣੀ ਦਾ ਪ੍ਰਵਾਹ ਚੱਲ ਪਿਆ । ਅਤੁੱਟ ਲੰਗਰ ਵਰਤਦਾ । ਹੁਕਮ ਸੀ, ਜੋ ਕੋਈ ਵੀ ਗੋਇੰਦਵਾਲ ਆਵੇ, ਪਹਿਲਾਂ ਪੰਗਤ ਵਿੱਚ ਲੰਗਰ ਛਕ ਕੇ ਸਾਡੇ ਪਾਸ ਆਵੇ । ੧੫੬੫ ਈ: ਵਿੱਚ ਅਕਬਰ ਬਾਦਸ਼ਾਹ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਦਰਸ਼ਨ ਕਰਨ ਗੋਇੰਦਵਾਲ ਸਾਹਿਬ ਆਇਆ ਤਾਂ ਉਸ ਨੇ ਲੰਗਰ ਦੀ ਪਵਿੱਤਰ ਮਰਯਾਦਾ ਅਨੁਸਾਰ ਪੰਗਤ ਵਿੱਚ ਬੈਠ ਕੇ ਲੰਗਰ ਛਕਿਆ ।

ਫਿਰ ਸੰਗਤਾਂ ਦੀਆਂ ਮੁੱਖ ਲੋੜਾਂ ਨੂੰ ਮਹਿਸੂਸ ਕਰਦਿਆਂ ਹੋਇਆਂ ਗੁਰੂ ਸਾਹਿਬਾਂ ਨੇ ਇੱਕ 'ਬਾਉਲੀ ਸਾਹਿਬ' ਬਣਾਉਣ ਦਾ ਫੈਸਲਾ ਕੀਤਾ – ਜਿਸ ਦਾ ਪਹਿਲਾ ਟੱਕ ਬਾਬਾ ਬੁੱਢਾ ਜੀ ਨੇ ਲਾਇਆ ।

ਬਾਬਾ ਬੁੱਢਾ ਜੀ, ਭਾਈ ਜੇਠਾ ਜੀ(ਸ੍ਰੀ ਗੁਰੂ ਰਾਮਦਾਸ ਸਾਹਿਬ ਜੀ) ਤੇ ਸੰਗਤਾਂ ਦੀ ਲਗਾਤਾਰ ਸੇਵਾ ਨਾਲ, ਬਾਉਲੀ ਸਾਹਿਬ ਤਿਆਰ ਹੋ ਗਏ । ਬਾਉਲੀ ਸਾਹਿਬ ਇੱਕ ਤੀਰਥ ਬਣ ਗਿਆ । ਬਾਉਲੀ ਸਾਹਿਬ ਦੀਆਂ ਚੁਰਾਸੀ (੮੪) ਪਉੜੀਆਂ ਹਨ ।

ਬਾਉਲੀ ਸਾਹਿਬ ਵਿੱਚ ਇਸ਼ਨਾਨ ਕਰਕੇ ਸਰੀਰ ਪਵਿੱਤਰ ਕਰਨਾ ਹੈ । ਨਿਰਮਲ ਹੋਣਾ ਹੈ । ਆਲਸ ਰਹਿਤ ਹੋਣਾ ਹੈ । ਨਿਰਵਿਕਾਰ ਹੋਣਾ ਹੈ । ਸਾਵਧਾਨ ਹੋਣਾ ਹੈ ।

**ਜੋ ਬਾਉਲੀ ਸਾਹਿਬ ਵਿੱਚ ਭਾਵਨੀ ਨਾਲ ਇਸ਼ਨਾਨ ਕਰੇਗਾ, ਜਪੁ ਸਾਹਿਬ ਦਾ ਪਾਠ ਕਰੇਗਾ, ਗੁਰੂ ਦਾ ਧਿਆਨ ਧਰੇਗਾ, ਜਮ ਦੀ ਫਾਂਸੀ ਕੱਟ ਜਾਂਦੀ ਹੈ ।**

# ਗੁਰਤਾ ਪ੍ਰਾਪਤੀ

ਬਾਬਾ ਅਮਰਦਾਸ ਜੀ ਦੀ ਕਰਨੀ, ਸਿਦਕ ਅਤੇ ਸੇਵਾ ਦੇਖ ਕੇ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਬਹੁਤ ਪ੍ਰਸੰਨ ਹੋ ਗਏ । ਗੁਰੂ ਦੀ ਸੇਵਾ ਨਿਸ਼ਫਲ ਨਹੀਂ ਹੋ ਸਕਦੀ ।

ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਨੇ ਗੁਰਗੱਦੀ ਬਾਬਾ ਅਮਰਦਾਸ ਜੀ ਨੂੰ ਬਖਸ਼ ਦਿੱਤੀ । ਸੁੰਦਰ, ਪਵਿੱਤਰ, ਨਿਰਮਲ ਜਲ ਨਾਲ ਇਸ਼ਨਾਨ ਕਰਾਇਆ । ਸਾਰੇ ਨਵੇਂ ਬਸਤ੍ਰ ਪਹਿਨਾਏ ਤੇ ਸਾਰੀ ਸੰਗਤ ਨੂੰ ਸੁਣਾ ਦਿੱਤਾ: ਹੁਣ ਏਹ ਮੇਰਾ ਰੂਪ ਹੋ ਗਏ ਹਨ । ਸਾਰੀ ਸੰਗਤ ਵਿੱਚ ਬਾਬਾ ਬੁੱਢਾ ਜੀ ਨੇ ਗੁਰਿਆਈ ਦਾ ਤਿਲਕ, ਬਾਬਾ ਅਮਰਦਾਸ ਜੀ ਨੂੰ ਲਾਇਆ ।

# ਸਾਵਣ ਮੱਲ

ਸਤਿਸੰਗ ਦਾ ਪਹਿਲਾ ਸਾਧਨ ਕਥਾ ਹੈ । ਕਥਾ ਦਾ ਅਰਥ ਹੈ ਇਕਾਗਰਤਾ । ਕਥਾ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਵੇਲੇ ਦੀ ਚੱਲ ਰਹੀ ਹੈ । ਜਿਵੇਂ ਜਾਮਾ ਬਦਲ ਰਿਹਾ ਹੈ, ਕੇਂਦਰ ਵੀ ਬਦਲ ਰਹੇ ਹਨ । ਪਹਿਲੇ ਜਾਮੇਂ ਵਿੱਚ ਕਰਤਾਰ ਪੁਰ, ਦੂਜੇ ਜਾਮੇ ਵਿੱਚ ਖਡੂਰ ਸਾਹਿਬ, ਤੀਜੇ ਜਾਮੇ ਵਿੱਚ ਗੋਇੰਦਵਾਲ ਸਾਹਿਬ ਦੇ ਦਰਸ਼ਨ ਹੋ ਰਹੇ ਹਨ ।

ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਵੇਲੇ; ਊਚ-ਨੀਚ, ਜਾਤ-ਪਾਤ ਦਾ ਭੇਦ ਮਿਟਾਉਣ ਵਾਸਤੇ; ਇੱਕੋ ਪੰਗਤ ਤੇ ਸੰਗਤ ਤੇ ਜ਼ੋਰ ਦਿੱਤਾ ਗਿਆ ।

ਇੱਕ ਦਿਨ ਭਾਈ ਬਲੂ ਜੀ ਨੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਪਾਸ ਬੇਨਤੀ ਕੀਤੀ ਕਿ ਮਹਾਰਾਜ, ਸੰਗਤਾਂ ਦਰਸ਼ਨਾਂ ਵਾਸਤੇ ਬਹੁਤ ਆਉਂਦੀਆਂ ਹਨ । ਉਹਨਾਂ ਦੇ ਠਹਿਰਾਉਣ ਵਾਸਤੇ ਸੁੰਦਰ ਘਰ ਬਣਨੇ ਚਾਹੀਦੇ ਹਨ । ਗੁਰੂ ਜੀ ਦੇ ਸ਼ਰਧਾਲੂਆਂ ਨੇ, ਸੰਗਤਾਂ ਦੀ ਰਿਹਾਇਸ਼ ਵਾਸਤੇ ਕਈ ਕਮਰੇ ਬਣਾਉਣੇ ਸ਼ੁਰੂ ਕਰ ਦਿੱਤੇ । ਜੇਕਰ ਮਹਾਰਾਜ ਆਪ ਜੀ ਦੀ ਕ੍ਰਿਪਾ ਹੋ ਜਾਏ ਤਾਂ ਘਰ ਬਣ ਸਕਦੇ ਹਨ । ਸਾਰੇ ਪਰਿਵਾਰ ਸੁੱਖ ਨਾਲ ਰਹਿ ਸਕਦੇ ਹਨ ।

ਭਾਈ ਬਲੂ ਜੀ ਦੀ ਗੱਲ ਸੁਣ ਕੇ, ਕ੍ਰਿਪਾ ਦੇ ਸਾਗਰ ਸ੍ਰੀ ਗੁਰੂ ਜੀ ਬੜੇ ਪ੍ਰਸੰਨ ਹੋਏ ਤੇ ਹੌਂਸਲਾ ਦਿੱਤਾ ਤੇ ਕਿਹਾ, ਕਾਸ਼ਟ (ਲਕੜੀ) ਦਾ ਪ੍ਰਬੰਧ ਹੋ ਜਾਵੇਗਾ ।

ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਭਰਾ ਦੇ ਬੇਟੇ, ਸਾਵਣ ਮੱਲ, ਨੂੰ ਕੋਲ ਬੁਲਾਇਆ ਤੇ ਕਿਹਾ, ਤੁਸੀਂ ਹਰੀਪੁਰ ਜਾਓ । ਉਥੋਂ ਲੱਕੜੀ ਦੇ ਬੇੜੇ ਬਣਾ ਕੇ ਦਰਿਆ ਵਿੱਚ ਪਾ ਦੇਣਾ । ਹੁਣ ਤੁਸੀਂ ਚਿਰ ਨਹੀਂ ਲਾਉਣਾ, ਛੇਤੀ ਜਾਣਾ ਹੈ । ਇੱਥੇ ਜੋ ਸੰਗਤਾਂ ਆਉਂਦੀਆਂ ਹਨ, ਉਹਨਾਂ ਦੇ ਰਹਿਣ ਦਾ

ਛੇਤੀ ਪ੍ਰਬੰਧ ਕਰਨਾ ਹੈ ਤਾਂ ਜੋ ਉਹ ਸੁੱਖ ਨਾਲ ਰਹਿ ਸਕਣ ।

ਜਦ ਸਾਵਣ ਮੱਲ ਦੀ ਮਾਤਾ ਨੇ ਗੁਰੂ ਜੀ ਦਾ ਹੁਕਮ ਸੁਣਿਆ, ਉਸ ਨੇ ਮੋਹ ਵੱਸ ਵਿੱਚ ਕਿਹਾ, ਮਹਾਰਾਜ, ਮੇਰਾ ਤਾਂ ਇਕੋ ਇੱਕ ਪੁੱਤਰ ਹੈ । ਸੁਣਿਆ ਹੈ ਉਥੇ ਪਹਾੜਾਂ ਵਿੱਚ ਡੈਣਾਂ ਰਹਿੰਦੀਆਂ ਹਨ । ਮੇਰੇ ਪੁੱਤਰ ਨੂੰ ਪਰਦੇਸੀ ਸਮਝ ਕੇ ਖਾ ਜਾਣਗੀਆਂ । ਮੈਂ ਬੇਨਤੀ ਕਰਦੀ ਹਾਂ । ਮਾਤਾ ਨੇ ਬੜੀ ਨਿਮਰਤਾ ਨਾਲ ਕਿਹਾ ।

ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਸਾਵਣ ਮੱਲ ਨੂੰ ਬੁਲਾ ਕੇ ਕੋਲ ਬਿਠਾ ਲਿਆ । ਮਾਤਾ ਨੂੰ ਕਿਹਾ, ਸਾਵਣ ਮੱਲ ਨੂੰ ਇਤਨੀ ਸ਼ਕਤੀ ਦੇ ਕੇ ਭੇਜਾਂਗੇ ਕਿ ਇਹ ਮਰਿਆਂ ਨੂੰ ਜਿਉਂਦਿਆਂ ਕਰ ਸਕਣਗੇ ।

ਗੁਰੂ ਜੀ ਨੇ ਇੱਕ ਰੁਮਾਲ ਸਾਵਣ ਮੱਲ ਨੂੰ ਦਿੱਤਾ ਤੇ ਕਿਹਾ, ਇਸ ਵਿੱਚ ਸਾਰੀ ਕਲਾ ਹੈ । ਇਹ ਕੱਪੜਾ ਨਹੀਂ ਹੈ, ਇਸ ਵਿੱਚ ਰਿੱਧੀਆਂ ਸਿੱਧੀਆਂ ਹਨ ।

ਸਾਵਣ ਮੱਲ ਮਨ ਹੀ ਮਨ ਵਿੱਚ ਬਹੁਤ ਖੁਸ਼ ਹੋ ਗਏ ਕਿ ਸ੍ਰੀ ਗੁਰੂ ਜੀ ਨੇ ਅਜ਼ਮਤ ਵਾਲਾ ਰੁਮਾਲ ਮੈਨੂੰ ਦਿੱਤਾ ਹੈ । ਹੁਣ ਆਪ ਹੀ ਸਾਰੇ ਕਾਰਜ ਸਫਲ ਕਰਨਗੇ ।

ਸਾਵਣ ਮੱਲ, ਰਾਜੇ ਦੀ ਰਾਜਧਾਨੀ, ਹਰੀਪੁਰ ਪਹੁੰਚੇ । ਜਦ ਰਾਜੇ ਦੇ ਸੁੰਦਰ ਮਹਿਲ ਕੋਲ ਪਹੁੰਚੇ ਤਾਂ ਰੁਦਨ ਦੀ, ਵਿਰਲਾਪ ਦੀ, ਆਵਾਜ਼ ਸੁਣੀ । ਹਾਹਾਕਾਰ ਮਚੀ ਹੋਈ ਹੈ । ਸੈਂਕੜੇ ਲੋਕ ਵਿਰਲਾਪ ਕਰ ਰਹੇ ਹਨ । ਸਾਵਣ ਮੱਲ ਨੇ ਇਸ ਵਿਰਲਾਪ, ਰੁਦਨ ਤੇ ਹਾਹਾਕਾਰ ਦਾ ਕਾਰਨ ਪੁੱਛਿਆ । ਸਾਰੀ ਨਗਰੀ ਵਿੱਚ ਇਤਨਾ ਦੁੱਖ ਕਿਉਂ ਹੈ ? ਕਿਸ ਗੱਲ ਦਾ ਇਤਨਾ ਸ਼ੋਕ ਹੈ ? ਕੋਈ ਵੀ ਪ੍ਰਸੰਨ ਨਜ਼ਰ ਨਹੀਂ ਆਉਂਦਾ, ਸਾਰੇ ਹੀ ਉਦਾਸ ਹਨ ।

ਤਾਂ ਸਾਵਣ ਮੱਲ ਨੂੰ ਦੱਸਿਆ ਗਿਆ ਕਿ ਹਰੀਪੁਰ ਦੇ ਰਾਜੇ ਦਾ ਇੱਕੋ ਪੁੱਤਰ

ਸੀ ਤੇ ਰਾਜਾ ਰਾਣੀ ਦਾ ਅਤੀ ਪਿਆਰਾ ਸੀ, ਉਸ ਦੀ ਅੱਜ ਹੀ ਮ੍ਰਿਤੂ ਹੋ ਗਈ ਹੈ । ਇਸ ਕਰਕੇ ਰਾਜਾ ਤੇ ਰਾਣੀ ਤੇ ਸਾਰੀ ਨਗਰੀ ਰੁਦਨ ਕਰ ਰਹੇ ਹਨ । ਇਸ ਕਰਕੇ ਰਾਣੀ ਬਾਰ ਬਾਰ ਮੂਰਛਿਤ (faint) ਹੋ ਰਹੀ ਹੈ । ਬਹੁਤ ਹੀ ਕਲੇਸ ਹੋ ਗਿਆ ਹੈ ।

ਸਾਵਣ ਮੱਲ ਨੂੰ, ਜੋ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਅਜ਼ਮਤ ਵਾਲਾ ਰੁਮਾਲ ਦਿੱਤਾ ਸੀ, ਯਾਦ ਆ ਗਿਆ । ਗੁਰੂ ਜੀ ਨੇ ਕਿਹਾ ਸੀ, ਇਹ ਕਲਾ ਵਾਲਾ ਰੁਮਾਲ ਹੈ - ਮਰਿਆਂ ਨੂੰ ਜਿਵਾਲ ਸਕਦਾ ਹੈ ।

ਸਾਵਣ ਮੱਲ ਨੇ ਰਾਜੇ ਨੂੰ ਸੁਨਿਹਾ (message) ਭੇਜਿਆ : ਜੇ ਤੂੰ ਗੋਇੰਦਵਾਲ ਵਾਲੇ ਗੁਰੂ ਦਾ ਸਿੱਖ ਬਣ ਜਾਵੇਂ, ਤਾਂ ਪੁੱਤਰ ਸੁਰਜੀਤ ਹੋ ਜਾਵੇਗਾ । ਜੇ ਤੂੰ ਸਿੱਖੀ ਦਾ ਮਾਰਗ ਪਰਵਾਨ ਕਰ ਲਵੇਂ ਤਾਂ ਮੇਰੇ ਪਾਸ ਗੁਰਾਂ ਦੀ ਦਿੱਤੀ ਐਸੀ ਦਾਤ ਹੈ, ਜਿਸ ਵਿੱਚ ਸ਼ਕਤੀ ਹੈ, ਉਸ ਦੀ ਛੋਹ ਨਾਲ ਮਰਿਆ ਪੁੱਤਰ ਸੁਰਜੀਤ ਹੋ ਜਾਏਗਾ । ਜੇਕਰ ਪਹਿਲਾਂ ਉਹ ਸਿੱਖੀ ਦਾ ਮਾਰਗ ਪਰਵਾਨ ਕਰੇ ਤੇ ਫਿਰ ਸੈਨਾ ਵੀ ਸਿੱਖੀ ਮਾਰਗ ਵਿੱਚ ਆ ਜਾਵੇ ।

ਰਾਜੇ ਨੇ ਜਦ ਇਹ ਬਚਨ ਸੁਣਿਆ ਤਾਂ ਉਸ ਨੇ ਸਾਵਣ ਮੱਲ ਨੂੰ ਆ ਕੇ ਕਿਹਾ, ਮੈਂ ਸਿੱਖੀ ਧਾਰਨ ਕਰ ਲਵਾਂਗਾ । ਗੋਇੰਦਵਾਲ ਵਾਲੇ ਗੁਰੂ ਦਾ ਸੇਵਕ ਬਣ ਜਾਂਵਾਂਗਾ । ਰਾਜੇ ਨੇ ਕਿਹਾ, ਮੈਂ ਰਾਜ-ਪਾਟ, ਹਾਥੀ, ਘੋੜੇ, ਧਨ, ਦੌਲਤ ਸਭ ਭੇਟ ਕਰ ਦੇਵਾਂਗਾ ।

ਤਾਂ ਸਾਵਣ ਮੱਲ ਨੇ ਕਿਹਾ, ਪੁੱਤਰ ਮੇਰੇ ਕੋਲ ਲੈ ਕੇ ਆਓ ।

ਸਭ ਸ਼ਾਂਤ ਹੋ ਗਏ । ਪਟਰਾਣੀ ਨੂੰ ਕਿਹਾ, ਸਿਰ ਨੰਗਾ ਨਹੀਂ ਰੱਖੋ । ਕੋਈ ਵਿਰਲਾਪ ਰੋਣਾ ਨਹੀਂ ਕਰੋ ।

ਸਾਵਣ ਮੱਲ ਦੇ ਬਚਨ ਸੁਣ ਕਰਕੇ, ਹਰੀਪੁਰ ਦਾ ਰਾਜਾ ਮ੍ਰਿਤਕ ਪੁੱਤਰ ਨੂੰ ਉਸੀ ਸਮੇਂ ਜਾ ਕੇ ਲੈ ਆਇਆ ਤੇ ਸਾਵਣ ਮੱਲ ਦੇ ਅੱਗੇ ਰੱਖ ਦਿੱਤਾ ।

ਸਾਵਣ ਮੱਲ ਨੇ ਕਿਹਾ, ਸਭ ਰੁਦਨ ਦੀ ਜਗ੍ਹਾ ਸਿਮਰਨ ਵਿੱਚ ਜੁੜ ਜਾਓ । ਵਾਹਿਗੁਰੂ ਵਾਹਿਗੁਰੂ ਦਾ ਜਾਪੁ ਕਰੋ ।

ਸਿਮਰਨ ਕਰਨ ਨਾਲ, ਵਾਹਿਗੁਰੂ ਦਾ ਜਾਪੁ ਕਰਨ ਨਾਲ, ਜੀਵਨ ਦਾ ਹਰ ਘਾਟਾ ਪੂਰਾ ਹੋ ਸਕਦਾ ਹੈ । ਸਿੱਖੀ ਦਾ ਅਰਥ ਹੈ ਭਰੋਸਾ, ਸ਼ਰਧਾ ।

ਸਾਵਣ ਮੱਲ ਨੇ ਸੁਰਤ ਵਿੱਚ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦਾ ਧਿਆਨ ਧਰ ਕੇ ਅਰਦਾਸ ਕੀਤੀ । ਬੇਨਤੀ ਜੋਦੜੀ ਅਰਜ਼ ਕੀਤੀ - ਮਹਾਰਾਜ ਮੈਂ ਬਚਨ ਕਰ ਬੈਠਾ ਹਾਂ, ਮੇਰੀ ਲਾਜ ਰੱਖਣੀ ।

ਪੁੱਤਰ ਦੇ ਮੂੰਹ ਉੱਤੋਂ ਕੱਪੜਾ ਉਤਾਰ ਦਿੱਤਾ । ਕਿਹਾ, ਜਲ ਲੈ ਆਓ ।

ਰੁਮਾਲ ਦਾ ਇੱਕ ਕੋਨਾ ਜਲ ਵਿੱਚ ਪਾ ਦਿੱਤਾ । ਸ਼ਕਤੀ ਜਲ ਵਿੱਚ ਆ ਗਈ । ਜਲ ਅੰਮ੍ਰਿਤ ਬਣ ਗਿਆ । ਅੰਮ੍ਰਿਤ ਮਰੇ ਨੂੰ ਜਿਵਾਲਣ ਵਾਲੀ ਸ਼ਕਤੀ ਹੈ । ਅੰਮ੍ਰਿਤ ਸੀਸ ਤੇ ਪਾਇਆ । ਫਿਰ ਜਲ ਮੁੱਖ ਵਿੱਚ ਪਾਇਆ । ਰਾਜੇ ਦੇ ਪੁੱਤਰ ਦੇ ਸਵਾਸ ਚੱਲਣ ਲੱਗ ਪਏ । ਰਾਜ-ਪੁੱਤਰ ਉੱਠ ਕੇ ਖੜ੍ਹਾ ਹੋ ਗਿਆ ।

ਤਰੇਤੇ ਯੁੱਗ ਵਿੱਚ ਵੀ ਐਸਾ ਚਮਤਕਾਰ ਹੋਇਆ ਸੀ । ਯੁੱਧ ਵਿੱਚ ਮੇਘ ਰਾਜ ਦੀ ਬਰਛੀ, ਲਛਮਣ ਦੇ ਕਾਲਜੇ ਵਿੱਚ ਲੱਗ ਗਈ ਸੀ । ਇੱਕ ਸਾਧੂ ਨੇ ਦੱਸਿਆ - ਭੀਲਣੀ ਦੇ ਬੇਰ ਲਛਮਣ ਨੇ ਵਗਾਹ ਦਿੱਤੇ ਸਨ, ਪਰ ਰਾਮ ਜੀ ਨੇ ਖਾ ਲਏ ਸੀ । ਉਥੇ ਕੁੱਝ ਜੂਠੇ ਬੇਰ ਡਿੱਗ ਪਏ ਸਨ ਤਾਂ ਇੱਕ ਬੂਟੀ ਉੱਗ ਪਈ ਜਿਸ ਦਾ ਨਾਂ 'ਸਲਬਿਸੁਲ' ਬੂਟੀ ਸੀ, ਸੰਜੀਵਨੀ ਬੂਟੀ ਵੀ ਸੀ । ਉਸ ਬੂਟੀ ਨੂੰ ਖਾਣ ਨਾਲ ਲਛਮਣ ਸੁਰਜੀਤ ਹੋ ਗਏ ਸਨ । ਹਨੂੰਮਾਨ ਇਹ ਬੂਟੀ ਹੀ ਨਹੀਂ, ਬਲਕਿ ਪਹਾੜ ਹੀ ਲੈ ਕੇ ਆ ਗਏ ਸਨ । ਹੁਣ ਕਲਯੁੱਗ ਵਿੱਚ ਇਸੀ ਤਰ੍ਹਾਂ ਦੀ ਕਥਾ ਸੁਣ ਰਹੇ ਹੋ ।

ਜਦ ਰਾਜ-ਪੁੱਤਰ ਉੱਠ ਕੇ ਖੜ੍ਹਾ ਹੋ ਗਿਆ ਤਾਂ ਰਾਜੇ ਤੇ ਰਾਣੀ ਨੇ ਬਹੁਤ ਪਿਆਰ ਦਿੱਤਾ । ਸਾਵਣ ਮੱਲ ਦੇ ਗਲੇ ਵਿੱਚ ਪੁਸ਼ਪ ਮਾਲਾ ਪਹਿਨਾਈ ।

ਰਾਜੇ ਨੇ ਕਿਹਾ, ਮੇਰੇ ਹਾਥੀ ਘੋੜੇ ਸਭ ਇਸ ਸਿੱਖ ਨੂੰ ਭੇਟ ਕਰ ਦੇਵੋ ।

ਜਿਸ ਤਰ੍ਹਾਂ ਸੂਰਜ ਦੀਆਂ ਕਿਰਨਾਂ ਨਹੀਂ ਗਿਣ ਸਕਦੇ, ਸਮੁੰਦਰ ਦੇ ਕਤਰੇ, ਧਰਤੀ ਦੇ ਜ਼ਰੇ ਗਿਣੇ ਨਹੀਂ ਜਾ ਸਕਦੇ, ਠੀਕ ਉਸੀ ਤਰ੍ਹਾਂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਗੁਣ ਕਥਨ ਵਿੱਚ ਨਹੀਂ ਆ ਸਕਦੇ ।

*ਭਲੇ ਅਮਰਦਾਸ ਗੁਣ ਤੇਰੇ ਤੇਰੀ ਉਪਮਾ ਤੋਹਿ ਬਨਿ ਆਵੈ ॥੧॥੨੨॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੩੯੬)

ਦੇਖੋ ਕਿਵੇਂ ਹਰੀਪੁਰ ਦਾ ਰਾਜਾ ਗੁਰੂ ਜੀ ਦਾ ਸਿੱਖ ਬਣ ਗਿਆ । ਪਹਾੜੀ ਰਾਜਾ ਉਥੇ ਹੀ ਸਿੱਖ ਬਣ ਗਿਆ ।

ਕਈ ਵਾਰ ਸ਼ੰਕਾ ਆਉਂਦੀ ਹੈ । ਪਰ ਨਾਮਦੇਵ ਜੀ ਨੇ ਵੀ ਮੋਇਆ ਹੋਇਆ ਹਾਥੀ ਜਿਵਾਲ ਦਿੱਤਾ ਸੀ । ਦਿੱਲੀ ਦੇ ਬਾਦਸ਼ਾਹ ਨੇ ਨਾਮਦੇਵ ਜੀ ਨੂੰ ਕਿਹਾ ਸੀ, ਜਾਂ ਤੇ ਮੁਸਲਮਾਨ ਬਣ ਜਾਓ ਜਾਂ ਮੇਰੀ ਮੋਈ ਗਾਂ ਜਿਵਾਲ ਦੇਵੋ । ਨਾਮਦੇਵ ਜੀ ਨੇ ਸੱਤ ਘੜੀਆਂ ਮੰਗੀਆਂ ਸਨ । ਨਾਮਦੇਵ ਜੀ ਦੀ ਮਾਤਾ ਰੋਈ ਤੇ ਕਿਹਾ, ਪੁੱਤਰ ਅੱਲਾ ਅੱਲਾ ਜਪ ਲੈ । ਪਰ ਨਾਮਦੇਵ ਜੀ ਨੇ ਮੋਈ ਗਾਂ ਜਿਵਾ ਦਿੱਤੀ । ਮਹਾਂਮੁਨੀ ਵਿਸ਼ਿਸ਼ਟ ਜੀ ਦੇ ਸੌ (੧੦੦) ਪੁੱਤਰਾਂ ਨੂੰ ਵਿਸ਼ਵਾਮਿੱਤਰ ਜੀ ਨੇ ਮਾਰ ਦਿੱਤਾ ਤਾਂ ਗਾਇਤਰੀ ਮੰਤਰ ਪੜ੍ਹ ਕੇ ਪੁੱਤਰ ਜਿਊਂਦੇ ਕਰ ਦਿੱਤੇ ।

*ਪਾਂਡੇ ਤੁਮਰੀ ਗਾਇਤ੍ਰੀ ਲੋਧੇ ਕਾ ਖੇਤੁ ਖਾਤੀ ਥੀ ॥*
*ਲੈ ਕਰਿ ਠੇਗਾ ਟਗਰੀ ਤੋਰੀ ਲਾਂਗਤ ਲਾਂਗਤ ਜਾਤੀ ਥੀ ॥੧॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੯੯੦)

ਗੁਰੂ ਤੇ ਪਰਮੇਸ਼ਵਰ ਸਮਰੱਥ ਹਨ । ਸਮਰੱਥ ਗੁਰੂ ਜੀ - ਪਾਤਸ਼ਾਹ ਨੂੰ ਘਾਹੀ, ਕੀੜੇ ਨੂੰ ਪਾਤਸ਼ਾਹ ਬਣਾ ਸਕਦੇ ਹਨ । ਸਿੱਖ ਕੋਲ ਚਾਹੇ ਰੁਮਾਲ ਹੈ ਪਰ ਸ਼ਕਤੀ ਸਮਰੱਥ ਗੁਰੂ ਜੀ ਦੀ ਹੈ । ਨਗਰੀ ਸਿੱਖ ਬਣ ਰਹੀ ਹੈ ।

ਰਾਜੇ ਨੇ ਮਹਿਸੂਸ ਕੀਤਾ, ਮੇਰਾ ਪੁੱਤਰ ਹੀ ਨਹੀਂ ਜੀਵਾਇਆ ਹੈ, ਮੈਨੂੰ

ਹੀ ਜਿਵਾ ਦਿੱਤਾ ਹੈ । ਹੁਣ ਸਾਵਣ ਮੱਲ ਨੇ ਰਾਜੇ ਨੂੰ ਕਿਹਾ, ਗੋਇੰਦਵਾਲ ਸੇਵਾ ਹੋ ਰਹੀ ਹੈ । ਗੁਰਦੁਆਰੇ ਤੇ ਸਥਾਨ ਬਣ ਰਹੇ ਹਨ । ਤੁਸੀਂ ਇੱਥੋਂ ਕਾਠ ਕੱਟ ਕੱਟ ਕੇ ਦਰਿਆ ਵਿੱਚ ਪਾ ਦੇਵੋ । ਹੌਲੀ-ਹੌਲੀ ਇਹ ਸ਼ਤੀਰ ਬਿਆਸ ਨਦੀ ਵਿੱਚ ਤਰ ਕੇ ਗੋਇੰਦਵਾਲ ਪਹੁੰਚ ਜਾਣਗੇ । ਉੱਥੇ ਬਿਆਸ ਨਦੀ ਵਿੱਚੋਂ ਕਾਠ ਕੱਢ ਲਿਆ ਕਰਾਂਗੇ । ਇਹ ਸੁਣ ਕੇ ਹਰੀਪੁਰ ਦੇ ਰਾਜਾ ਨੇ ਬਹੁਤ ਲੋਕ ਜੰਗਲ ਕੱਟਣ ਤੇ ਲਾ ਦਿੱਤੇ ।

**ਗੁਰੂ ਘਰ ਵਿੱਚ ਸੇਵਾ ਤੇ ਸਿਮਰਨ ਨੂੰ ਹੀ ਮਹਾਨ ਸਥਾਨ ਪ੍ਰਾਪਤ ਹੈ । ਸੇਵਾ ਸਰੀਰ ਨੂੰ ਅਤੇ ਸਿਮਰਨ ਮਨ ਨੂੰ ਸ਼ੁੱਧ ਕਰ ਦਿੰਦਾ ਹੈ ।**

ਪੁਰਾਣੇ ਸਾਧੂ ਕਹਿੰਦੇ ਸੀ, ਘਰ ਦੀ ਕੀ ਲੋੜ ਹੈ? ਗੁਰੂ ਤੇ ਵੀ ਸ਼ੰਕਾ ਕੀਤੀ ਗਈ । ਤੁਸੀਂ ਗੁਰੂ ਹੋ ਕੇ ਘਰ ਲੰਗਰ ਬਣਵਾ ਰਹੇ ਹੋ, ਤਾਂ ਗੁਰੂ ਜੀ ਨੇ ਇੱਕ ਸ਼ੇਰ ਦੀ ਸਾਖੀ ਸੁਣਾਈ । ਕਹਿਰ ਦੀ ਸਰਦੀ ਪੈ ਰਹੀ ਸੀ, ਸ਼ੇਰ ਕੰਦਰਾਂ ਵਿੱਚ ਬੈਠਾ ਸੀ । ਦੋ ਮੁਸਾਫਿਰ ਆ ਗਏ । ਸ਼ੇਰ ਆਪ ਬਾਹਰ ਆ ਗਿਆ ਤੇ ਮੁਸਾਫਰਾਂ ਨੂੰ ਅੰਦਰ ਠਹਿਰਾ ਦਿੱਤਾ । ਕੰਦਰਾਂ ਦੇ ਅੱਗੇ ਸਿਲਾ ਲਾ ਦਿੱਤੀ ਕਿ ਡਰ ਨਾ ਜਾਣ । ਸਵੇਰੇ ਜਦ ਮੁਸਾਫਿਰ ਬਾਹਰ ਆਏ ਤਾਂ ਦੇਖਿਆ ਕਿ ਸ਼ੇਰ ਮਰਿਆ ਪਿਆ ਹੈ । ਗੁਰਾਂ ਕਿਹਾ, ਇੱਕ ਮਾਸ ਖਾਣ ਵਾਲਾ ਜਾਨਵਰ ਘਰ ਦੇ ਸਕਦਾ ਹੈ, ਤਾਂ ਕੀ ਮਨੁੱਖ ਲਈ ਐਸਾ ਕਰਨਾ ਉਚਿੱਤ ਨਹੀਂ ?

ਇਸ ਲਈ ਗੁਰੂ ਜੀ ਨੇ ਕਿਹਾ, ਗੁਰਦੁਆਰੇ ਲੰਗਰ ਬਣਾਉਣੇ ਉੱਤਮ ਕਰਮ ਹਨ ।

ਗੁਰੂ ਜੀ ਨੇ ਨਗਰ ਦਾ ਨਾਂ ਗੋਇੰਦਵਾਲ ਰੱਖਿਆ ਸੀ । ਗੋਂਦਾ, ਇਕ ਖੱਤਰੀ ਸੀ । ਇਹ ਨਗਰ ਉਸ ਦੇ ਨਾਂ ਤੇ ਹੈ । ਉਸ ਨੇ ਝੂਠੀ ਸੌਂਹ ਖਾਧੀ ਸੀ ਪਰ ਗੁਰੂ ਜੀ ਨੇ ਉਸ ਨੂੰ ਬਖਸ਼ ਦਿੱਤਾ ਸੀ ।

ਇੱਥੇ ਗੋਇੰਦਵਾਲ ਵਿੱਚ ਅੱਠੇ ਪਹਿਰ ਲੰਗਰ ਚੱਲਦਾ ਸੀ । ਰਾਤ ਨੂੰ ਸਾਰੇ

ਭਾਂਡੇ ਮੂਧੇ ਮਾਰ ਦਿੰਦੇ ਸੀ । ਜੋ ਲੰਗਰ ਬਚਦਾ ਸੀ ਦਰਿਆ ਵਿੱਚ ਪਾ ਦਿੰਦੇ ਸਨ । ਕੱਲ੍ਹ ਦੀ ਚਿੰਤਾ ਨਹੀਂ ਕਰਨੀ ।

**ਚਿੰਤਾ ਕਿਸ ਦੀ ਕਰਨੀ ਹੈ ? – ਕਿ ਮੇਰਾ ਅੰਮ੍ਰਿਤ ਵੇਲਾ ਨਾ ਖੁੱਸ ਜਾਏ । ਚਿੰਤਾ ਦੀ ਜਗ੍ਹਾ ਸ਼ਰਧਾ, ਪ੍ਰੇਮ, ਭਰੋਸਾ ਆ ਜਾਏ । ਭਾਵਨਾ ਜਾਗ ਉੱਠੇ ।**

**ਬਾਉਲੀ ਸਾਹਿਬ ਦੀ ਸੇਵਾ ਹੋਈ ਤਾਂ ਬਚਨ ਹੋਏ: ਜੋ ਚੌਰਾਸੀ ਪਾਠ ਜਪੁ ਜੀ ਸਾਹਿਬ ਦੇ ਕਰੇਗਾ, ਉਸ ਦੀ ਜੂਨ ਕੱਟੀ ਜਾਊਗੀ ।**

ਹੁਣ ਸਾਵਣ ਮੱਲ ਦੀ ਮਹਾਨਤਾ ਹੋਣ ਲੱਗ ਪਈ । ਸੰਗਤਾਂ ਵਿੱਚ ਸਾਵਣ ਮੱਲ ਦੀ ਬੜੀ ਉਪਮਾ ਹੋਣ ਲੱਗ ਪਈ । ਸੰਗਤਾਂ ਵਿੱਚ ਸ਼ਰਧਾ ਭਾਵਨਾ ਵਧਣ ਲੱਗ ਪਈ । ਜਿਸ ਦੀ ਜੋ ਭਾਵਨਾ ਹੁੰਦੀ, ਸਾਵਣ ਮੱਲ ਉਸ ਅਜ਼ਮਤ ਵਾਲੇ ਰੁਮਾਲ ਨਾਲ ਸਭ ਦੀਆਂ ਮਨੋਕਾਮਨਾਂਵਾਂ ਪੂਰੀਆਂ ਕਰ ਦਿੰਦੇ । ਰਾਜਾ ਤੇ ਰਾਣੀ ਨਿੱਤ ਹੀ ਬਹੁਤ ਸੇਵਾ ਕਰਦੇ । ਰਾਜੇ ਦੀ ਜਗ੍ਹਾ ਹੁਕਮ ਸਾਵਣ ਮੱਲ ਦਾ ਚੱਲਣ ਲੱਗ ਪਿਆ ਹੈ ।

ਕਈ ਵਾਰ ਸਭ ਕੁੱਝ ਮਿਲ ਜਾਂਦਾ ਹੈ ਪਰ ਬਾਤ ਵਿਗੜ ਜਾਂਦੀ ਹੈ । ਸਾਵਣ ਮੱਲ ਦੇ ਮਨ ਵਿੱਚ ਆ ਗਿਆ, ਜਿਸ ਪ੍ਰਯੋਜਨ ਲਈ ਆਇਆ ਸੀ, ਉਹ ਪੂਰਾ ਹੋ ਗਿਆ ਹੈ । ਗੋਇੰਦਵਾਲ ਵਿੱਚ ਸਾਰਾ ਕਾਰਜ ਠੀਕ ਹੋ ਰਿਹਾ ਹੈ । ਕਾਸ਼ਟ ਪਹੁੰਚ ਗਈ ਹੈ । ਪੁਰੀ ਵਿੱਚ ਲੋਕਾਂ ਦੇ ਘਰ ਬਣ ਜਾਣਗੇ । ਹੁਣ ਗੁਰੂ ਜੀ ਦੇ ਪਾਸ ਜਾਣਾ ਚਾਹੀਦਾ ਹੈ । ਗੁਰੂ ਜੀ ਤੋਂ ਬੇਮੁਖ ਨਹੀਂ ਹੋਣਾ ਚਾਹੀਦਾ ਹੈ । ਪਰ ਨਾਲ ਹੀ ਇੱਕ ਚਿੰਤਾ ਹੋ ਗਈ – ਜੇ ਮੁੜ ਗੁਰੂ ਜੀ ਕੋਲ ਗਿਆ ਤਾਂ ਗੁਰੂ ਜੀ ਰੁਮਾਲ ਖੋਹ ਲੈਣਗੇ । ਹੁਣ ਤਾਂ ਰਾਜਾ ਮੇਰੀ ਸੇਵਾ ਕਰ ਰਿਹਾ ਹੈ । ਫਿਰ ਰਾਜਾ ਗੁਰੂ ਜੀ ਦੀ ਸੇਵਾ ਕਰਨ ਲੱਗ ਪਵੇਗਾ । ਮੈਂ ਸ਼ਕਤੀਹੀਨ ਹੋ ਜਾਵਾਂਗਾ । ਮੇਰੀ ਕੋਈ ਵਡਿਆਈ ਨਹੀਂ ਕਰੂਗਾ, ਮੇਰਾ ਮਾਨ ਘੱਟ ਜਾਊਗਾ ।

ਸਿੱਖ ਗੁਰੂ ਤੋਂ ਬੇਮੁੱਖ ਹੋ ਗਿਆ, ਤੇ ਫੈਸਲਾ ਕਰ ਲਿਆ – ਨਾ ਗੋਇੰਦਵਾਲ ਜਾਊਂਗਾ, ਨਾ ਰੁਮਾਲ ਵਾਪਸ ਕਰੂੰਗਾ, ਨਾ ਹੀ ਮਹਾਨਤਾ ਘਟੂਗੀ । ਮੇਰੀ ਤਾਂ ਇੱਥੇ, ਨਾਲੇ ਰਾਜਾ, ਨਾਲ ਹੀ ਸਾਰੀ ਪਰਜਾ, ਸੇਵਾ ਕਰਦੇ ਹਨ । ਧਨ ਭੇਟ ਕਰਦੇ ਹਨ । ਕਲਾ ਵਾਲਾ ਰੁਮਾਲ ਮੇਰੇ ਕੋਲ ਹੈ । ਮੇਰੀ ਬੜੀ ਮਹਿਮਾ ਵਧ ਗਈ ਹੈ ।

ਇਸ ਤਰ੍ਹਾਂ ਮਨ ਵਿੱਚ ਇਰਾਦਾ ਕਰ ਲਿਆ, ਮੈਂ ਹੁਣ ਗੋਇੰਦਵਾਲ ਨਹੀਂ ਜਾਣਾ ।

ਜਦ ਇਸੀ ਤਰ੍ਹਾਂ ਕਈ ਮਹੀਨੇ ਬੀਤ ਗਏ ਤਾਂ ਜਾਣੀ-ਜਾਣ ਗੁਰੂ ਜੀ ਸਾਰੀ ਗੱਲ ਸਮਝ ਗਏ ਤੇ ਸਾਵਣ ਮੱਲ ਨੂੰ ਬੁਲਾ ਲਿਆ । ਹੁਕਮਨਾਮਾ ਲਿਖ ਭੇਜਿਆ ਕਿ ਹੁਕਮਨਾਮੇ ਨੂੰ ਮੇਰਾ ਰੂਪ ਜਾਣਕੇ ਉਥੋਂ ਚੱਲ ਪੈਣਾ । ਹੁਕਮਨਾਮਾ ਪੜ੍ਹ ਕੇ ਸਾਵਣ ਮੱਲ ਨੇ ਲਿਖ ਭੇਜਿਆ, ਰਾਜਾ ਮੈਨੂੰ ਆਉਣ ਨਹੀਂ ਦਿੰਦਾ । ਗੁਰੂ ਜੀ ਜਾਣ ਗਏ, ਸਿੱਖ ਨੂੰ ਮਾਣ ਹੋ ਗਿਆ ਹੈ । ਇਹ ਮਨਮੁਖ ਹੋ ਗਿਆ ਹੈ । ਹੁਕਮ ਦੇ ਦਿੱਤਾ, ਰੁਮਾਲ ਵਾਪਸ ਲੈ ਆਓ । ਸਾਵਣ ਮੱਲ ਨੂੰ ਛੱਡ ਕੇ ਤੱਤ ਛਿਨ ਰੁਮਾਲ ਗੋਇੰਦਵਾਲ ਸਾਹਿਬ ਆ ਗਿਆ ਤੇ ਸਾਵਣ ਮੱਲ ਹਰੀਪੁਰ ਵਿੱਚ ਹੈ ।

**ਬਖਸ਼ਿਸ਼, ਨਦਰਿ ਤਾਂ ਨਿਸ਼ਾਨੀ ਵਿੱਚ ਹੈ । ਜਿਸ ਤਰ੍ਹਾਂ ਗੁਰੂ ਜੀ ਦੀ ਨਿਸ਼ਾਨੀ ਹੈ: ਕੜਾ, ਸ੍ਰੀ ਸਾਹਿਬ, ਕੇਸ ।** ਇਸ ਤਰ੍ਹਾਂ ਜਦ ਨਿਸ਼ਾਨੀ ਸਾਵਣ ਮੱਲ ਕੋਲੋਂ ਚਲੀ ਗਈ ਤਾਂ ਮੇਹਰ ਵੀ ਨਹੀਂ ਰਹੀ । ਨੋਟ ਤਦ ਚੱਲਦਾ ਹੈ ਜੇ ਗਵਰਨਰ ਦੀ ਮੋਹਰ ਉਸ ਤੇ ਹੋਵੇ । ਜਦ ਪਾਸਪੋਰਟ ਦਾ ਸਮਾਂ ਖਤਮ ਹੋ ਜਾਂਦਾ ਹੈ ਤਾਂ ਫਿਰ ਉਸ ਨੂੰ ਇਸਤੇਮਾਲ ਨਹੀਂ ਕਰ ਸਕਦੇ ।

ਹੁਣ ਸਿੱਖ ਗੁਰੂ ਤੋਂ ਵੀ ਗਿਆ ਤੇ ਮਿਹਰ, ਨਦਰਿ, ਬਖਸ਼ਿਸ਼ (Grace) ਤੋਂ ਵੀ ਗਿਆ । ਸਾਵਣ ਮੱਲ ਬੜੀ ਸੋਚ ਵਿੱਚ ਹੈ, ਰੁਮਾਲ ਕਿੱਧਰ ਗਿਆ ? ਫਿਰ ਸਮਝ ਗਿਆ ਇਹ ਤਾਂ ਗੁਰੂ ਮਹਾਰਾਜ ਜੀ ਦੀ ਹੀ ਲੀਲਾ ਹੈ ।

ਮਨ ਉਦਾਸ ਹੋ ਗਿਆ ।

ਜੇ ਮਨ ਖੁਸ਼ ਹੈ ਤਾਂ ਸਭ ਕੁੱਝ ਚੰਗਾ ਲੱਗਦਾ ਹੈ ਪਰ ਜੇਕਰ ਅੰਦਰ ਅਨੰਦ ਨਹੀਂ, ਤਾਂ ਬਾਹਰ ਵੀ ਅਨੰਦ ਨਹੀਂ ।

ਹੁਣ ਸੋਚਦਾ ਹੈ, ਕਿਤੇ ਰਾਜਾ ਮਹਿਲਾਂ ਵਿੱਚੋਂ ਹੀ ਨਾ ਕੱਢ ਦੇਵੇ । ਸੋਚਦਾ ਹੈ ਮੈਂ ਅਕਿਰਤਘਣ ਹੋ ਗਿਆ, ਮੈਂ ਗੁਰੂ ਜੀ ਤੋਂ ਹੀ ਬੇਮੁਖ ਹੋ ਗਿਆ, ਮੈਨੂੰ ਚਾਹੀਦਾ ਹੈ ਜਿੱਥੋਂ ਟੁੱਟਿਆ ਹਾਂ ਉੱਥੇ ਹੀ ਜਾ ਕੇ ਜੁੜ ਜਾਵਾਂ । ਮੈਂ ਗੁਰੂ ਜੀ ਪਾਸ ਜਾ ਕੇ ਆਪਣੀ ਭੁੱਲ ਬਖਸ਼ਾ ਲਵਾਂ । ਗੁਰੂ ਜੀ ਤਾਂ ਬਖਸ਼ ਦਿੰਦੇ ਹਨ । ਜਿਸ ਗੁਰੂ ਕਾਰਨ ਮੇਰੀ ਸੇਵਾ ਹੋਈ, ਜਾ ਡਿੱਗਾਂ ਉਹਨਾਂ ਦੇ ਚਰਨਾਂ ਤੇ । ਗੁਰੂ ਜੀ ਦੀ ਖੁਸ਼ੀ ਵਿੱਚੋਂ ਹੀ ਸੁੱਖ ਮਿਲਦਾ ਹੈ । ਜੋ ਆਪਣੀ ਪੂਜਾ ਕਰਾਉਂਦਾ ਹੈ, ਉਹ ਗੁਰੂ ਦੀ ਪੂਜਾ ਨਹੀਂ ਕਰ ਸਕਦਾ ਹੈ । ਹੁਣ ਸਾਵਣ ਮੱਲ ਨੇ ਮਨ ਵਿੱਚ ਇਰਾਦਾ ਕਰ ਲਿਆ ਤੇ ਰਾਜੇ ਨੂੰ ਕਿਹਾ, ਮੈਂ ਆਪਣੇ ਸ੍ਰੀ ਸਤਿਗੁਰੂ ਜੀ ਪਾਸ ਜਾਣਾ ਹੈ ।

ਸਾਵਣ ਮੱਲ ਗੋਇੰਦਵਾਲ ਸਾਹਿਬ ਵੱਲ ਤੁਰ ਪਿਆ । ਰਾਜਾ ਵੀ ਨਾਲ ਹੀ ਜਾਣ ਲਈ ਤਿਆਰ ਹੋ ਗਿਆ । ਰਾਜੇ ਦਾ ਪਰਿਵਾਰ ਬੜਾ ਖੁਸ਼ ਹੈ – ਜਿਸ ਸਿੱਖ ਤੇ ਇਤਨੀ ਮਿਹਰ ਹੈ, ਉਸ ਦਾ ਗੁਰੂ ਕੈਸਾ ਹੋਵੇਗਾ? ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਦਿਦਾਰ ਦੀ ਤਾਂਘ ਵਿੱਚ, ਜਾ ਰਹੇ ਹਨ । ਸਾਵਣ ਮੱਲ ਭਾਵੇਂ ਭੁੱਲ ਬੈਠਾ ਹੈ ਪਰ ਸਿੱਖ ਤਾਂ ਗੁਰੂ ਦਾ ਹੈ ।

ਹੁਣ ਸਾਰੇ ਗੋਇੰਦਵਾਲ ਪੁਰੀ ਵਿੱਚ ਆ ਗਏ ਹਨ । ਸਾਵਣ ਮੱਲ ਗੁਰੂ ਜੀ ਪਾਸ ਗਿਆ । ਪਹਿਲਾਂ ਤਾਂ ਲਾਜ ਆਈ । ਫਿਰ ਚਰਨ ਫੜ ਲਏ ਤੇ ਸੀਸ ਰੱਖ ਕੇ ਬੰਦਨਾ ਕੀਤੀ । ਗੁਰੂ ਜੀ ਨੂੰ ਸਾਰੀ ਗੱਲ ਦਾ ਪਤਾ ਹੀ ਸੀ । ਰਾਜੇ ਨੂੰ ਕੁੱਝ ਵੀ ਨਹੀਂ ਪਤਾ ਹੈ । ਸਾਵਣ ਮੱਲ ਨੇ ਕਿਹਾ, ਮੇਰੀ ਭੁੱਲ ਬਖ਼ਸ਼ ਦਿਓ । ਛੋਟੇ ਤਾਂ ਵਿਗਾੜਦੇ ਆਏ ਹਨ, ਵੱਡੇ ਬਖਸ਼ ਦਿੰਦੇ ਹਨ ।

ਸੁਤੁ ਅਪਰਾਧ ਕਰਤ ਹੈ ਜੇਤੇ ॥
ਜਨਨੀ ਚੀਤਿ ਨ ਰਾਖਸਿ ਤੇਤੇ ॥੧॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੪੭੮)

ਪਾਪੀ ਹੈ, ਤਦੇ ਤਾਂ *ਪਤਿਤ ਪਾਵਨ* ਹੈ । ਹੱਥ ਜੋੜ ਕੇ ਸਾਵਣ ਮੱਲ ਖੜ੍ਹਾ ਹੋ ਗਿਆ । ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਮੁਸਕਰਾਏ । ਆਪ ਨਦਰਿ ਦੇ ਸਮੁੰਦਰ ਸਨ । ਸ੍ਰੀ ਸਤਿਗੁਰੂ ਜੀ ਬੋਲੇ, ਇਹ ਰੱਬੀ ਭੇਦ ਹੈ ਜੋ ਸਾਨੂੰ ਅਕਾਲ ਪੁਰਖ ਨੇ ਭਲਾ ਕਰਨ ਵਾਸਤੇ ਭੇਜਿਆ ਹੈ । ਫੁੱਲ ਨੇ ਸੁਗੰਧੀ ਦੇਣੀ ਹੈ । ਹਰੀਪੁਰ ਦਾ ਰਾਜਾ ਤੇ ਇਹ ਸੰਗਤ ਤੇਰੀ ਸੇਵਾ ਵਿੱਚ ਰਹਿਣਗੇ । ਤੂੰ ਸਦਾ ਸੁੱਖ ਵਿੱਚ ਰਹੇਂਗਾ । ਪ੍ਰਲੋਕ ਵਿੱਚ ਵੀ ਤੇਰੀ ਬਾਂਹ ਪਕੜਾਂਗਾ । ਤੈਨੂੰ ਕੋਈ ਭੂਤ ਪ੍ਰੇਤ ਡਰਾ ਨਹੀਂ ਸਕੂਗਾ । ਸਭ ਤੇਰੀ ਆਗਿਆ ਵਿੱਚ ਰਹਿਣਗੇ । ਲੋਕ ਪ੍ਰਲੋਕ ਸਵਾਰ ਦੇਵਾਂਗੇ । ਜਿਤਨੀਆਂ ਅਵਗਤ ਰੂਹਾਂ ਭਟਕਦੀਆਂ ਹਨ, ਜਿਸ ਤੇ ਤੂੰ ਨਦਰ ਕਰੇਂਗਾ, ਮੁਕਤ ਹੋ ਜਾਣਗੀਆਂ । ਗੁਰੂ ਜੀ ਨੇ ਕੋਈ ਔਗੁਣ ਨਹੀਂ ਚਿਤਾਰਿਆ । ਤੂੰ ਰੁਮਾਲ ਲੈਣ ਵਾਸਤੇ ਮੁੜ ਕੇ ਆ ਗਿਆ ਹੈਂ । ਰੁਮਾਲ ਫਿਰ ਦੇ ਦੇਵਾਂਗੇ । ਇੱਕ ਨਹੀਂ, ਜਿੰਨੇ ਚਾਹੇਂਗਾ ਮਿਲ ਜਾਵਣਗੇ । ਜਾ ਰੁਮਾਲ ਲੈ ਜਾ । ਨਾਲ ਹੀ ਰਾਜ, ਰਿਆਸਤਾਂ, ਸਿੱਖੀ ਤੈਨੂੰ ਸੰਭਾਲ ਦਿੱਤੀ । ਅਨੰਦ ਵਿੱਚ ਰਹੋ । ਰੁਮਾਲ ਅਸੀਂ ਲੈ ਲਿਆ ਸੀ, ਕਿਉਂਕੇ ਤੂੰ ਹੰਕਾਰੀ ਹੋ ਗਿਆ ਸੀ – *ਹੰਕਾਰਿਆ ਸੋ ਮਾਰਿਆ* । ਤੇਰੀ ਹਰ ਤਰ੍ਹਾਂ ਰਕਸ਼ਾ ਹੋਵੇਗੀ ਤੇ ਜਾ ਕੇ ਸਤਿਨਾਮ ਦਾ ਸਿਮਰਨ ਕਰੋ ।

ਇਸ ਤਰ੍ਹਾਂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ, ਆਪਣਾ ਜਾਣ ਕੇ, ਦੋਨਾਂ ਲੋਕਾਂ ਦਾ ਸੁੱਖ ਬਖਸ਼ ਦਿੱਤਾ । ਸਭ ਗੁਰੂ ਜੀ ਦੀ ਧੰਨ ਧੰਨ ਕਰ ਰਹੇ ਹਨ । ਗੁਰੂ ਜੀ ਨੇ ਕਿਹਾ, ਇਹ ਰੁਮਾਲ ਦੀ ਗੱਲ ਨਹੀਂ ਹੈ । ਜਿਸ ਵਸਤੂ ਤੇ ਗੁਰੂ ਜੀ ਦੀ ਛੋਹ ਹੋ ਜਾਂਦੀ ਹੈ, ਉਹ ਆਪਣੇ ਆਪ ਇੱਕ ਕਲਾ ਬਣ ਜਾਂਦੀ ਹੈ ।

ਜਿਵੇਂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੀ ਖੜਾਂਵ, ਸੱਚਨਿ ਸੱਚ ਸਿੱਖ ਦੇ ਹੱਥ ਇੱਕ ਜੰਗਲੀ ਬਲਾ ਨੂੰ ਗਿਆਨਮਈ, ਸ਼ੁੱਧ ਜੀਵਨ, ਨਿਰਮਲ ਜੀਵਨ ਬਖਸ਼ਣਹਾਰੀ ਹੋ ਗਈ ।

ਹੁਣ ਸਾਵਣ ਮੱਲ ਤੇ ਹਰੀਪੁਰ ਦਾ ਰਾਜਾ ਖੁਸ਼ੀ ਖੁਸ਼ੀ ਵਾਪਸ ਹਰੀਪੁਰ ਜਾ ਰਹੇ ਹਨ ।

# ਸੱਚਨਿ ਸੱਚ

ਇੱਕ ਰਾਣੀ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਦਰਸ਼ਨ ਕਰਨ ਆ ਗਈ ਤਾਂ ਗੁਰੂ ਜੀ ਦੇ ਮੂੰਹੋਂ ਨਿੱਕ.ਲ ਗਿਆ, ਇਹ ਤਾਂ ਕਮਲੀ ਹੋ ਗਈ ਹੈ । ਰਾਣੀ ਨੂੰ ਸੁਧਿ ਬੁਧਿ ਹੀ ਨਾ ਰਹੀ ਤੇ ਬੇਪੜਦ(naked) ਹੋ ਕੇ ਜੰਗਲਾਂ ਵਿੱਚ ਫਿਰਨ ਲੱਗ ਗਈ ।

ਇੱਕ ਸਿੱਖ ਨਿੱਤ ਗੁਰੂ ਦੇ ਲੰਗਰ ਵਿੱਚ ਲੱਕੜਾਂ ਲੈ ਕੇ ਜਾਂਦਾ ਹੁੰਦਾ ਸੀ । ਇਹ ਨਿੱਤ ਹੀ ਜੰਗਲ ਵਿੱਚ ਲੱਕੜਾਂ ਲੈਣ ਜਾਂਦਾ ਸੀ ਤਾਂ ਰਾਣੀ ਬੜੀ ਵਿਕਰਾਲ ਰੂਪ ਧਾਰਨ ਕਰਕੇ ਦੌੜੀ ਹੋਈ ਇਸ ਸਿੱਖ ਵੱਲ ਆਈ । ਰਾਣੀ ਦੇ ਸਾਰੇ ਵਾਲ ਖਿੱਲਰੇ ਹੋਏ ਸੀ ਤੇ ਬੇਪੜਦ ਸੀ । ਇੱਕ ਦਿਨ ਇਸ ਰਾਣੀ ਨੇ ਸਿੱਖ ਨਾਲ ਕਮਲਿਆਂ ਵਾਲਾ ਵਰਤਾਉ ਕੀਤਾ । ਸਿੱਖ ਜ਼ਖਮੀ ਹੋ ਗਿਆ । ਸਿੱਖ ਦੇ ਸਰੀਰ ਤੋਂ ਲਹੂ ਵਗਣ ਲੱਗ ਪਿਆ । ਰਾਣੀ ਨੇ ਨਾਖੁਨਾਂ ਨਾਲ ਜਖ਼ਮੀ ਕਰ ਦਿੱਤਾ । ਸਿੱਖ ਨੇ ਬੜੇ ਯਤਨ ਨਾਲ ਆਪਣੇ ਆਪ ਨੂੰ ਛੁਡਾਇਆ । ਸਿੱਖ ਨੇ ਸਾਰੀ ਵਿੱਥਿਆ ਗੁਰੂ ਜੀ ਨੂੰ ਸੁਣਾ ਦਿੱਤੀ ।

ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਕਿਹਾ, ਤੂੰ ਤਾਂ ਬੜੀ ਨਦਰ ਵਾਲਾ ਸਿੱਖ ਹੈਂ । ਤੂੰ ਇਸ ਤੋਂ ਡਰ ਨਾ । ਇਹ ਹਰੀਪੁਰ ਦੇ ਰਾਜੇ ਦੀ ਰਾਣੀ ਹੈ । ਬਾਵਰੀ ਹੋ ਗਈ ਹੈ, ਸੁੱਧ ਬੁੱਧ ਨਹੀਂ ਰਹੀ । ਇਸ ਦਾ ਭਲਾ ਤੇਰੇ ਹੀ ਹੱਥੋਂ ਹੋਣਾ ਹੈ ।

ਗੁਰੂ ਜੀ ਨੇ ਕਿਹਾ, ਇਹ ਖੜਾਂਵ ਲੈ ਜਾਓ । ਭਾਵੇਂ ਇਹ ਲੱਕੜ ਦੀ ਹੈ ਪਰ ਇਸ ਨੂੰ ਸਾਡੀ ਛੋਹ ਲੱਗੀ ਹੋਈ ਹੈ । ਇਸ ਵਿੱਚ ਕਲਾ ਆ ਗਈ ਹੈ ।

**ਸਮਰੱਥ ਪੁਰਸ਼ ਜਿਸ ਨਾਲ ਛੋਹ ਜਾਏ, ਉਸ ਦੇ ਕਰਮ ਦਾ ਨਾਸ਼ ਹੋ ਜਾਂਦਾ ਹੈ । ਜਦ ਗੁਰੂ ਨਦਰਿ ਕਰਦੇ ਹਨ, ਲੋਹਾ ਲਾਲ ਹੋ ਜਾਂਦਾ ਹੈ ।**

ਗੁਰੂ ਜੀ ਦੇ ਐਸੇ ਬਚਨ ਸੁਣ ਕੇ ਸੰਗਤ ਹੈਰਾਨ ਹੋ ਗਈ ।

ਇਸ ਸਿੱਖ ਦਾ ਨਾਮ "ਸੱਚਨਿ ਸੱਚ" ਸੀ, ਕਦੇ ਝੂਠ ਨਹੀਂ ਸੀ ਬੋਲਿਆ । ਜਦ ਇਹ ਸਿੱਖ ਦੂਸਰੇ ਦਿਨ ਜੰਗਲ ਵਿੱਚ ਗਿਆ, ਤਾਂ ਰਾਣੀ ਦੀ ਹੋਰ ਵੀ ਭਿਆਨਕ ਦਸ਼ਾ ਸੀ । ਇਤਨਾ ਭਿਆਨਕ ਰੂਪ ਸੀ, ਜੋ ਵੇਖਿਆ ਵੀ ਨਹੀਂ ਸੀ ਜਾ ਸਕਦਾ । ਰਾਣੀ, ਇੱਕ ਤਾਂ ਬੇਪੜਦ ਭਟਕ ਰਹੀ ਸੀ, ਦੂਜਾ, ਸਿੱਖ ਨੇ ਸੋਚਿਆ, ਅੱਜ ਤੇ ਇਹ ਮੈਨੂੰ ਖਾ ਜਾਊਗੀ । ਜਦੋਂ ਹੀ ਸਿੱਖ ਨੂੰ ਮਾਰਨ ਵਾਸਤੇ ਦੌੜੀ, ਤਾਂ ਸਿੱਖ ਨੇ ਖੜਾਂਵ ਸਿਰ ਤੇ ਕੱਢ ਮਾਰੀ । ਜਦ ਸਿੱਖ ਨੇ ਖੜਾਂਵ ਸਿਰ ਤੇ ਮਾਰੀ ਤੇ ਖੜਾਂਵ ਮੱਥੇ ਨਾਲ ਛੋਹ ਗਈ, ਤਾਂ ਰਾਣੀ ਦਾ ਕਮਲਾ-ਪਣ ਕਿੱਧਰ ਨੂੰ ਗਿਆ । ਰਾਣੀ ਗੁਰਸਿੱਖ ਦੇ ਚਰਨਾਂ ਤੇ ਡਿੱਗ ਪਈ ਤੇ ਕਿਹਾ, ਮੈਂ ਬੇਪੜਦ ਹਾਂ, ਮੈਨੂੰ ਕੋਈ ਕੱਪੜਾ ਦੇ ।

ਰਾਣੀ ਬਹੁਤ ਰੋਈ । ਕਿਹਾ, ਸਿੱਖਾ, ਮੈਨੂੰ ਗੋਇੰਦਵਾਲ ਸਾਹਿਬ ਲੈ ਚੱਲ । ਲੱਕੜ ਤਾਂ ਤੂੰ ਕੱਲ੍ਹ ਵੀ ਮਾਰੀ ਸੀ । ਮੈਨੂੰ ਗੁਰੂ ਜੀ ਕੋਲ ਲੈ ਚੱਲ, ਤੂੰ ਮੈਨੂੰ ਜ਼ਿੰਦਗੀ ਬਖਸ਼ੀ ਹੈ ।

ਸਿੱਖ ਨੇ ਆਪਣਾ ਕੰਬਲ ਲਾਹ ਕੇ ਰਾਣੀ ਨੂੰ ਦੇ ਦਿੱਤਾ । ਜੋ ਰਾਣੀ ਸੁੰਦਰ ਬਸਤਰ ਪਾਉਂਦੀ ਸੀ ਅੱਜ ਸੂਫੀਆਂ ਵਾਲੀ ਕੰਬਲੀ ਲੈ ਕੇ ਆ ਗਈ ।

ਗੋਇੰਦਵਾਲ, ਸਿੰਘਾਸਨ ਤੇ ਸੱਚੇ ਪਾਤਸ਼ਾਹ ਬੈਠੇ ਹਨ । ਸਿੱਖ ਤੇ ਰਾਣੀ ਖੜ੍ਹੇ ਹੋ ਗਏ । ਮਹਾਰਾਜ ਜਾਣੀ-ਜਾਣ ਸਨ । ਕਿਹਾ, ਸਿੱਖਾ, ਤੂੰ ਇਸ ਨੂੰ ਬੇਪੜਦ ਵੇਖਿਆ ਹੈ । ਇਹ ਤੇਰੀ ਇਸਤਰੀ ਹੋ ਗਈ । ਤੁਸੀਂ ਹੁਣ ਘਰ ਚਲੇ ਜਾਓ । ਸਿੱਖਾ, ਤੇਰਾ ਕਰਮ ਸਫਲ ਹੋ ਗਿਆ ਹੈ ।

**ਜਦੋਂ ਗਿਆਨ ਆ ਜਾਂਦਾ ਹੈ, ਕਰਮ ਦਾ ਨਾਸ਼ ਹੋ ਜਾਂਦਾ ਹੈ । ਜਦ ਪਵਿੱਤਰਤਾ ਲਈ ਕਰਮ ਕਰਦਾ ਹੈ, ਤਾਂ ਇਹ ਕਰਮ ਸੇਵਾ ਬਣ ਜਾਂਦਾ ਹੈ ।**

ਗੁਰੂ ਜੀ ਨੇ ਕਿਹਾ, ਵਿਵਾਹ ਦੀ ਖੁਸ਼ੀ ਵਿੱਚ ਖੜਾਂਵ ਦਿੰਦੇ ਹਾਂ । ਇਸ

ਵਿੱਚ ਸ਼ਕਤੀ ਕਲਾ ਹੈ । ਇਸ ਦੀ ਸ਼ਕਤੀ ਨਾਲ ਤਿੰਨਾਂ ਤਾਪਾਂ ਦਾ ਅੰਤ ਹੋ ਜਾਂਦਾ ਹੈ । ਤਨ ਤੇ ਕੋਈ ਦੁੱਖ ਨਹੀਂ ਰਹੂਗਾ । ਹੁਣ ਕੋਈ ਚਿੰਤਾ ਨਹੀਂ ਰਹੂਗੀ । ਤੁਹਾਡੇ ਅੰਗ ਸੰਗ ਹੋਵਾਂਗਾ, ਜਾ ਕੇ ਸਿੱਖੀ ਦ੍ਰਿੜਾਓ ।

ਜਿਹੜਾ ਭੇਤ, ਰਹੱਸ, mystery, ਗੰਢ ਨਹੀਂ ਖੁੱਲ੍ਹਦੀ, ਗੁਰੂ ਜੀ ਦੀ ਕ੍ਰਿਪਾ ਨਾਲ ਛਿਨਾਂ ਵਿੱਚ ਖੁੱਲ੍ਹ ਜਾਂਦੀ ਹੈ । ਲੱਕੜਾਂ ਢੋਣ ਵਾਲਾ ਸੱਚਨਿ ਸੱਚ ਨਦਰੀ ਨਦਰਿ ਨਿਹਾਲ ਹੋ ਰਿਹਾ ਹੈ ।

# ਭਾਈ ਪਾਰੋ ਜੁਲਕਾ

ਗੁਰੂ ਜੀ ਵੇਲੇ, ੭੨ ਸਿੱਖ ਹੋਏ । ਦੀਪਾ, ਮਾਲੂ, ਸ਼ਾਹੀ, ਕੇਦਾਰੀ ਆਦਿ । ਇਹਨਾਂ ਸਭ ਦਾ ਉਧਾਰ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਕੀਤਾ । ਗੁਰੂ ਜੀ ਦੀ ਕ੍ਰਿਪਾ ਨਾਲ, ਇਹਨਾਂ ਨੂੰ ਆਤਮ ਗਿਆਨ ਮਿਲਿਆ ਸੀ ।

ਭਾਈ ਪਾਰੋ ਜੁਲਕਾ ਡੱਲੇ ਗ੍ਰਾਮ ਦੇ ਵਾਸੀ ਸਨ । ਇਹ ਅਤੀ ਪ੍ਰੇਮ ਰੰਗ ਵਿੱਚ ਰੰਗੇ ਹੋਏ ਸਨ । ਇਹਨਾਂ ਨੇ ਗੁਰੂ ਜੀ ਦੀ ਬੜੀ ਮਹਿਮਾ, ਉਪਮਾ ਸੁਣੀ ਸੀ । ਇੱਕ ਵਾਰੀ ਗੁਰੂ ਜੀ ਪਾਸ ਆਏ । ਸ਼ਰਧਾ ਨਾਲ ਨਮਸਕਾਰ ਕਰਕੇ, ਕੋਲ ਬੈਠ ਗਏ । ਅੰਤਰਗਤਿ ਵੈਰਾਗ ਦਾ ਦਰਿਆ ਚੱਲ ਪਿਆ । ਗੁਰੂ ਜੀ, ਜੋ ਘਟ ਘਟ ਦੇ ਜਾਨਣਹਾਰ ਹਨ, ਸਭ ਕਿਛੁ ਜਾਣ ਗਏ ਤੇ ਪਾਰੋ ਜੁਲਕਾ ਦਾ ਨਾਮ 'ਪਰਮ ਹੰਸ' ਰੱਖ ਦਿੱਤਾ ਤੇ ਬ੍ਰਹਮ ਪ੍ਰਕਾਸ਼ ਕਰ ਦਿੱਤਾ ।

ਹੁਣ ਪਰਮ ਹੰਸ ਜੀ ਨੂੰ, ਸਭ ਇੱਕ ਰੂਪ ਲੱਗਦੇ ਹਨ । ਆਪ ਗੁਰੂ ਜੀ ਦੀ ਸ਼ਰਣ ਵਿੱਚ ਆਉਂਦੇ ਹਨ ਤੇ ਗੁਰੂ ਜੀ ਨੇ ਆਪ ਜੀ ਨੂੰ ਰਿੱਧੀਆਂ ਸਿੱਧੀਆਂ ਬਖਸ਼ ਦਿੱਤੀਆਂ । ਗੁਰੂ ਜੀ ਤੇ ਬਹੁਤ ਸ਼ਰਧਾ, ਪ੍ਰਤੀਤ ਅਤੇ ਭਰੋਸਾ ਹੋ ਗਿਆ ਹੈ । ਆਪ ਕਦੇ ਘਰ ਚਲੇ ਜਾਂਦੇ, ਫਿਰ ਆ ਜਾਂਦੇ ਹਨ ਪਰ ਹੁਣ ਘਰ ਵਿੱਚ ਟਿਕਿਆ ਨਹੀਂ ਜਾਂਦਾ ਹੈ । ਹਰ ਵੇਲੇ ਦਿਲ ਵਿੱਚ ਦਰਸ਼ਨਾਂ ਦੀ ਤਾਂਘ ਲੱਗੀ ਰਹਿੰਦੀ ਹੈ ।

ਭਾਈ ਪਾਰੋ ਜੀ ਇੱਕ ਦਿਨ ਘੋੜੀ ਤੇ ਚੜ੍ਹ ਕੇ ਆ ਰਹੇ ਸਨ ਕਿ ਰਾਹ ਵਿੱਚ ਦਿੱਲੀ ਦਾ ਨਵਾਬ ਮਿਲ ਗਿਆ । ਭਾਈ ਪਾਰੋ ਜੀ ਨੇ ਕ੍ਰਿਪਾ ਵਾਲੀ ਨਿਗਾਹ ਨਾਲ ਉਹਨਾਂ ਵੱਲ ਵੇਖਿਆ ।

ਨਵਾਬ ਨੇ ਹੱਥ ਜੋੜ ਕੇ ਭਾਈ ਪਾਰੋ ਜੀ ਨੂੰ ਪੁੱਛਿਆ, ਆਪ ਦਾ ਨਾਮ ਕੀ ਹੈ ? ਆਪ ਕਿੱਥੋਂ ਆਏ ਹੋ ? ਆਪ ਕਿੱਥੇ ਜਾ ਰਹੇ ਹੋ ?

ਭਾਈ ਪਾਰੋ ਜੀ ਨੇ ਕਿਹਾ, ਮੇਰਾ ਨਾਮ ਪਾਰੋ ਹੈ ਤੇ ਮੈਂ ਗੁਰੂ ਜੀ ਦੇ ਦਰਸ਼ਨਾਂ ਨੂੰ ਜਾ ਰਿਹਾ ਹਾਂ ।

ਇਹ ਸੁਣ ਕੇ ਨਵਾਬ ਦੇ ਹਿਰਦੇ ਵਿੱਚ ਸਿਦਕ, ਤਾਂਘ, ਭਰੋਸਾ ਜਾਗ ਪਿਆ । ਭਾਈ ਪਾਰੋ ਜੀ ਤੋਂ ਪੁੱਛਿਆ, ਆਪ ਜੀ ਦੇ ਪੀਰ ਕਿੱਥੇ ਰਹਿੰਦੇ ਹਨ ? ਧੰਨ ਉਹ ਗੁਰੂ ਜੀ ਹਨ ਜਿਨ੍ਹਾਂ ਦੇ ਪਾਸ ਆਪ ਜਾਂਦੇ ਹੋ ।

ਭਾਈ ਪਾਰੋ ਜੀ ਪੂਰਨ ਕਮਾਈ ਵਾਲੇ ਮਹਾਂਪੁਰਸ਼ ਹਨ । ਕੋਈ ਭੇਦ ਭਾਵ ਨਹੀਂ, ਸਭ ਨੂੰ ਇੱਕ ਰੂਪ ਦੇਖਦੇ ਹਨ । ਨਵਾਬ ਨੂੰ ਕਿਹਾ, ਜੇਕਰ ਗੁਰੂ ਜੀ ਦੇ ਦਰਸ਼ਨ ਕਰਨੇ ਹਨ, ਤਾਂ ਕੇਵਲ ਆਪ ਹੀ ਮੇਰੇ ਨਾਲ ਚੱਲੋ ।

ਆਪਣੇ ਬੇਟੇ ਨੂੰ ਸਾਰੀ ਗੱਲ ਸਮਝਾ ਦਿੱਤੀ ਤੇ ਆਪ ਨਵਾਬ, ਭਾਈ ਪਾਰੋ ਜੀ ਨਾਲ, ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਦਰਸ਼ਨਾਂ ਵਾਸਤੇ ਚੱਲ ਪਏ । ਨਵਾਬ ਨੇ ਤੇ ਭਾਈ ਪਾਰੋ ਜੀ ਨੇ ਗੁਰੂ ਜੀ ਨੂੰ ਬਹੁਤ ਸਤਿਕਾਰ ਨਾਲ ਬੰਦਨਾ, ਨਮਸਕਾਰ ਕੀਤੀ ਤੇ ਬੈਠ ਗਏ । ਭਾਈ ਪਾਰੋ ਜੀ ਦੀ ਧੰਨ ਧੰਨ ਹੋ ਰਹੀ ਹੈ । ਆਪ ਤਾਂ ਨਦਰਿ ਲੈ ਹੀ ਰਹੇ ਹਨ, ਆਪ ਤਾਂ ਅਨੰਦ ਹੀ ਅਨੰਦ ਵਿੱਚ ਹਨ, ਪਰ ਆਪ ਦੂਸਰਿਆਂ ਦਾ ਜੀਵਨ ਵੀ ਸਫਲਾ ਕਰ ਰਹੇ ਹਨ ।

ਭਾਈ ਪਾਰੋ ਜੀ ਨੇ ਸਾਰੀ ਗੱਲ ਸੁਣਾ ਦਿੱਤੀ, ਕਿਸ ਤਰ੍ਹਾਂ ਇਹ ਨਵਾਬ ਰਾਹ ਵਿੱਚ ਮਿਲ ਗਏ ਤੇ ਆਪ ਜੀ ਦੇ ਦਰਸ਼ਨ ਕਰਕੇ, ਆਪਣਾ ਜੀਵਨ ਸਫਲਾ ਕਰਨਾ ਚਾਹੁੰਦੇ ਹਨ । ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਦਯਾ ਦ੍ਰਿਸ਼ਟੀ ਨਾਲ ਵੇਖਿਆ, ਤੇ ਨਵਾਬ ਦਾ ਜਨਮ ਮਰਨ ਕੱਟ ਦਿੱਤਾ ।

ਗੁਰੂ ਜੀ ਦੇ ਦਰਸ਼ਨ ਕਰਕੇ ਨਵਾਬ ਗਦ-ਗਦ ਹੋ ਗਿਆ । ਫਿਰ ਕਈ ਦਿਨ ਗੁਰੂ ਜੀ ਪਾਸ ਰਿਹਾ । ਸੰਤ ਦੇ ਦਰਸ਼ਨ ਕਰਕੇ ਜਿਵੇਂ ਪਾਰਸ ਸੋਨਾ ਬਣ ਜਾਂਦਾ ਹੈ, ਮਿੱਟੀ ਸੋਨਾ ਬਣ ਜਾਂਦੀ ਹੈ, ਉਸ ਤਰ੍ਹਾਂ ਨਵਾਬ ਪਰਮਾਨੰਦ ਅਵਸਥਾ ਵਿੱਚ, ਭਾਈ ਪਾਰੋ ਜੀ ਨਾਲ ਵਿਦਾ ਹੋ ਕੇ ਜਾ ਰਹੇ ਹਨ । ਦੇਖੋ

ਕਿਸ ਵਿਧੀ ਨਾਲ ਨਵਾਬ ਦੇ ਹਿਰਦੇ ਵਿੱਚ, ਭਾਈ ਪਾਰੋ ਜੀ ਨੇ ਭਗਤੀ ਜਗਾ ਦਿੱਤੀ ।

# ਸ਼ੇਖਾਂ ਦੇ ਪੁੱਤਰ

ਜਦ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਗੋਇੰਦਵਾਲ ਬਾਉਲੀ ਸਾਹਿਬ ਦੀ ਸੇਵਾ ਕਰਾ ਰਹੇ ਸਨ, ਤਾਂ ਬੜੀਆਂ ਸੰਗਤਾਂ ਸੇਵਾ ਕਰਨ ਆਉਂਦੀਆਂ ਸਨ । ਸੰਗਤਾਂ ਸ਼ਬਦ ਪੜ੍ਹਦੀਆਂ ਤੇ ਪਾਣੀ ਭਰ ਭਰ ਕੇ ਬਿਆਸਾ ਨਦੀ ਤੋਂ ਲੈ ਕੇ ਆਉਂਦੀਆਂ ।

ਸ਼ੇਖਾਂ ਦੇ ਪੁੱਤਰ ਗੁਰੂ ਜੀ ਦੀ ਮਹਿਮਾ ਜਰ ਨਹੀਂ ਸਕੇ । ਵੇਖਿਆ, ਪੰਗਤਾਂ ਲੱਗ ਰਹੀਆਂ ਹਨ, ਸੰਗਤਾਂ ਸੇਵਾ ਵਿੱਚ ਰਾਤ ਦਿਨ ਨਿਰੰਤਰ ਲੀਨ ਹਨ । ਸਿੱਖੀ ਦੀ ਧੰਨ ਧੰਨ ਹੋ ਰਹੀ ਹੈ । ਤੀਸਰੇ ਜਾਮੇ ਵਿੱਚ ਜੋਤਿ ਜੋ ਜਗੀ ਹੈ, ਦਿਨਸ ਰੈਣ ਸੇਵਾ ਵਿੱਚ ਲੱਗੇ ਹਨ । ਬੜੀ ਈਰਖਾ ਜਾਗੀ ।

ਹੁਣ ਜਦ ਸੰਗਤਾਂ ਜਲ ਭਰ ਕੇ ਸੇਵਾ ਵਾਸਤੇ ਲੈ ਕੇ ਜਾਂਦੀਆਂ ਹਨ, ਤਾਂ ਇਹਨਾਂ ਦੇ ਘੜੇ ਗੁਲੇਲਾਂ ਨਾਲ ਪੱਥਰ ਮਾਰ ਕੇ ਭੰਨ ਦਿੰਦੇ ਹਨ । ਤਾਂ ਸੰਗਤਾਂ ਨੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਪਾਸ ਜਾ ਕੇ ਬੇਨਤੀ ਕੀਤੀ, ਕਿ ਸ਼ੇਖਾਂ ਦੇ ਪੁੱਤਰ ਘੜੇ ਭੰਨ ਦਿੰਦੇ ਹਨ, ਤਾਂ ਕਿ ਜਲ ਲੰਗਰ ਤੱਕ ਨਾ ਪਹੁੰਚ ਸਕੇ ।

ਗੁਰੂ ਜੀ ਨੇ ਬੇਨਤੀ ਸੁਣ ਕੇ, ਬੜੀ ਨਿਮਰਤਾ ਨਾਲ ਕਿਹਾ, **ਜੁਗਤੀ ਨਾਲ ਮੁਕਤੀ ਮਿਲ ਜਾਂਦੀ ਹੈ** । ਤੁਸੀਂ ਤਰੀਕਾ ਹੀ ਬਦਲ ਲਵੋ, ਜਲ ਮਸ਼ਕਾਂ ਵਿੱਚ ਲੈ ਕੇ ਆਇਆ ਕਰੋ ।

ਸ਼ੇਖਾਂ ਦੇ ਪੁੱਤਰ ਅਹੰਕਾਰ ਵਿੱਚ ਆ ਕੇ, ਤੀਰ ਮਾਰ ਕੇ ਮਸ਼ਕਾਂ ਵਿੱਚ ਛੇਕ ਕਰਨ ਲੱਗ ਪਏ । **ਅਹੰਕਾਰੀ ਨੂੰ ਜਦ ਤੱਕ ਰੱਬ ਦੀ ਮਾਰ ਨਾ ਪਵੇ, ਅਹੰਕਾਰ ਛੱਡ ਨਹੀਂ ਸਕਦਾ ।** ਹਰਨਾਖਸ਼ ਦਾ ਹੰਕਾਰ ਪ੍ਰਹਿਲਾਦ ਨੇ ਤੋੜਿਆ । ਸੰਗਤਾਂ ਨੇ ਜਾ ਕੇ ਫੇਰ ਬੇਨਤੀ ਕੀਤੀ ਤਾਂ ਮਹਾਰਾਜ, ਜੋ ਕਰੁਣਾ ਦੇ ਸਾਗਰ ਹਨ, ਨੇ ਕਿਹਾ, ਤੁਸੀਂ ਗਾਗਰਾਂ ਵਿੱਚ ਜਲ ਲੈ ਕੇ ਆ

ਜਾਇਆ ਕਰੋ ।

**ਸਿੱਖੀ ਦਾ ਭਾਵ ਹੈ, ਗੁਰੂ ਦੇ ਬਚਨ ਤੇ ਪਹਿਰਾ ਦੇਣਾ ।** ਹੁਣ ਸ਼ੇਖਾਂ ਦੇ ਪੁੱਤਰ ਗਾਗਰਾਂ ਤੇ ਪੱਥਰ ਮਾਰਨ ਲੱਗ ਪਏ । ਅਭਿਮਾਨੀ, ਅਹੰਕਾਰੀ ਦੀ ਬਿਰਤੀ ਠੀਕ ਸੋਚ ਹੀ ਨਹੀਂ ਸਕਦੀ । ਪਰ ਵੈਰ, ਅਹੰਕਾਰ ਥੋੜ੍ਹਾ ਚਿਰ ਹੀ ਚੱਲਦਾ ਹੈ ।

ਫਿਰ ਸੰਗਤ ਆ ਗਈ ਤੇ ਗੁਰੂ ਜੀ ਅੱਗੇ ਅਰਜ਼ ਕੀਤੀ, ਸ਼ੇਖਾਂ ਦੇ ਪੁੱਤਰ ਤੇ ਗਾਗਰਾਂ ਵੀ ਤੋੜਦੇ ਹਨ । ਗੁਰੂ ਜੀ ਥੋੜ੍ਹੀ ਦੇਰ ਚੁੱਪ ਕਰ ਗਏ ਤੇ ਕੋਈ ਉੱਤਰ ਨਹੀਂ ਦਿੱਤਾ ।

ਫਿਰ ਸੱਚੇ ਪਾਤਸ਼ਾਹ ਬੋਲੇ, **ਜੋ ਦੂਸਰਿਆਂ ਨਾਲ ਬੁਰਾ ਕਰਦਾ ਹੈ, ਉਸ ਦਾ ਆਪਣਾ ਕਦੇ ਵੀ ਭਲਾ ਨਹੀਂ ਹੁੰਦਾ ਹੈ ।** ਉਹ ਆਪ ਕਦੇ ਵੀ ਸੁਖੀ ਨਹੀਂ ਰਹਿ ਸਕਦਾ ਹੈ ਤੇ ਨਾਲ ਹੀ ਕਹਿ ਦਿੱਤਾ, ਜੋ ਹੁਣ ਕੋਈ ਵੀ ਵਾਰ ਕਰਨਗੇ ਤਾਂ ਵਾਰ ਉਲਟਾ ਪਊਗਾ । **ਮਨੁੱਖ ਜਦ ਇਹ ਸੋਚਦਾ ਹੈ, ਬਦਲਾ ਮੈਂ ਆਪ ਲੈਣਾ ਹੈ ਤਾਂ ਵਾਹਿਗੁਰੂ ਮਦਦ ਨਹੀਂ ਕਰਦਾ ਹੈ । ਅਸੀਂ ਆਪ ਹੀ ਰੁਕਾਵਟ ਬਣ ਜਾਂਦੇ ਹਾਂ । ਤੁਸੀਂ ਸਬਰ ਕਰੋ । ਦੇਖੋ ਕੀ ਕੌਤਕ ਵਰਤਦਾ ਹੈ ।** ਗਾਗਰਾਂ ਭੰਨਣ ਵਾਲੇ ਨਾਲ ਕੀ ਬਣਦੀ ਹੈ ?

ਉਸ ਸਮੇਂ ਹੀ ਤੁਰਕਾਂ ਦੀ ਫੌਜ ਨੇ ਓਥੇ ਡੇਰਾ ਲਾਇਆ । ਉਹ ਨਗਰ ਦੇ ਚਾਰ-ਚੁਫੇਰੇ ਬੈਠ ਗਏ । ਰਾਤ ਕੱਟਣ ਲਈ ਉਹ ਓਥੇ ਰੁਕ ਗਏ । ਉਨ੍ਹਾਂ ਨਾਲ ਅਨੇਕਾਂ ਖੱਚਰਾਂ (donkeys) ਸਨ । ਖੱਚਰਾਂ ਧਨ ਨਾਲ ਲੱਦੀਆਂ ਹੋਈਆਂ ਸਨ ।

ਸਵੇਰੇ ਸਵੱਖਤੇ ਹੀ ਉਨ੍ਹਾਂ ਨੇ ਚੱਲਣ ਦੀ ਤਿਆਰੀ ਕੀਤੀ । ਉਸ ਸਮੇਂ ਬਹੁਤ ਹਨੇਰੀ (typhoon) ਆਈ । ਕੁੱਝ ਵੀ ਨਹੀਂ ਸੀ ਦਿੱਸਦਾ । ਹਵਾ ਦੇ ਜ਼ੋਰ ਨਾਲ, ਘੋੜੇ ਡਿੱਗ ਰਹੇ ਸਨ । ਖੱਚਰਾਂ ਭੱਜ ਕੇ ਨਗਰ ਦੇ ਅੰਦਰ ਚਲੀਆਂ ਗਈਆਂ ।

ਇਕ ਖੱਚਰ ਉਨ੍ਹਾਂ ਸ਼ੇਖਾਂ ਦੇ ਘਰ ਅੰਦਰ ਜਾ ਵੜੀ, ਜਿਹੜੇ ਸ਼ੇਖ ਗੁਰੂ ਜੀ ਨਾਲ ਵਿਰੋਧ ਕਰਦੇ ਸਨ । ਤੁਰੰਤ ਸ਼ੇਖਾਂ ਨੇ ਖੱਚਰ ਨੂੰ ਇਕ ਕਮਰੇ ਅੰਦਰ ਰੱਖ ਲਿਆ ।

ਹਨੇਰੀ ਹਟੀ ਤਾਂ ਤੁਰਕ ਆਪਣੀਆਂ ਖੱਚਰਾਂ ਨੂੰ ਵੇਖਣ ਲੱਗੇ । ਲੱਭ ਲੱਭ ਥੱਕ ਗਏ, ਪਰ ਇਕ ਖੱਚਰ ਨਾ ਮਿਲੀ । ਨਿਰਾਸ ਹੋ ਕੇ ਜਦ ਚੱਲਣ ਲੱਗੇ ਤਾਂ ਇਕ ਘਰ ਅੰਦਰ ਖੱਚਰ ਹਿਣਕੀ । ਫੌਜੀ ਦੌੜ ਕੇ ਉਸ ਪਾਸੇ ਗਏ ਤੇ ਸ਼ੇਖਾਂ ਦੇ ਘਰ ਵਿੱਚੋਂ ਖੱਚਰ ਲੱਭ ਲਈ ।

ਤੁਰਕ ਫੌਜੀ ਇਹ ਵੇਖ ਕੇ ਬਹੁਤ ਗੁੱਸੇ ਵਿੱਚ ਆਏ ਤੇ ਸ਼ੇਖਾਂ ਦੇ ਘਰ-ਬਾਰ ਜ਼ਬਤ ਕਰ ਲਏ । ਕਈ ਸ਼ੇਖਾਂ ਨੂੰ ਓਸੇ ਵੇਲੇ ਗਲ ਘੁੱਟ ਕੇ ਮਾਰ ਦਿੱਤਾ । ਕਈਆਂ ਨੂੰ ਉਨ੍ਹਾਂ ਬਹੁਤ ਕੁੱਟ-ਮਾਰ ਕੇ ਜਲੀਲ ਕੀਤਾ ।

ਸਿੱਖਾਂ ਨੇ ਪ੍ਰਸ਼ਨ ਕੀਤਾ: ਜੇ ਕੋਈ ਕਿਸੇ ਦਾ ਬੁਰਾ ਕਰੇ ਤਾਂ ਉਹ ਕੀ ਕਰੇ ?

ਸ੍ਰੀ ਗੁਰੂ ਅਮਰਦਾਸ ਜੀ ਨੇ ਸਿੱਖਾਂ ਨੂੰ ਸਮਝਾਇਆ ਕਿ, ਭਲਾ ਕਰਦਿਆਂ, ਅਗਰ ਕੋਈ ਬੁਰਾ ਕਰੇ, ਤਾ ਬੁਰੇ ਤੋਂ ਬਦਲਾ ਲੈਣੋਂ ਹਟ ਜਾਵੋ । ਜੇ ਫਿਰ ਵੀ ਕੋਈ ਬੁਰਾ ਕਰੇ, ਤਾਂ ਭੀ ਭਲਾਈ ਕਰੇ । ਬੁਰੇ ਦਾ ਭਲਾ ਕਰਨ ਨਾਲ, ਉਹ ਬੁਰਾ ਆਪੇ ਦੁੱਖ ਭੋਗੇਗਾ । ਇਥੋਂ ਤੱਕ ਕੇ ਉਹ ਬੁਰਾ ਕਰਨ ਜੋਗਾ ਹੀ ਨਹੀਂ ਰਹੇਗਾ, ਆਪੇ ਹੀ ਮਰ ਜਾਵੇਗਾ । **ਗੁਰੂ ਘਰ ਵਿੱਚ ਜੋ ਨੀਵਾਂ ਬਣੇਗਾ, ਸੋ ਵਧੇਗਾ** । ਪਰਮੇਸ਼ਰ ਆਪ ਸਮਰੱਥ ਹੈ ।

# ਭਾਈ ਜੱਗਾ

ਭਾਈ ਜੱਗਾ ਤੀਸਰੇ ਪਾਤਸ਼ਾਹ ਜੀ ਕੋਲ ਆਇਆ । ਦਰਸ਼ਨ ਕਰਨ ਸਾਰ ਸੀਸ ਨਿਵਾ ਦਿੱਤਾ । ਮਹਾਰਾਜ, ਮੇਰੇ ਤੇ ਉਪਕਾਰ ਕਰੋ । ਮੇਰਾ ਭਲਾ ਹੋ ਜਾਏ । ਮਹਾਰਾਜ, ਮੈਂ ਇੱਕ ਦਿਨ ਇੱਕ ਜੋਗੀ ਕੋਲ ਗਿਆ ਤੇ ਆਪਣੀ ਗੱਲ ਕੀਤੀ । ਤਾਂ ਜੋਗੀ ਨੇ ਮੈਨੂੰ ਕਿਹਾ, ਤੂੰ ਘਰ-ਬਾਰ, ਰਿਸ਼ਤੇਦਾਰ ਸਭ ਤਿਆਗ ਦੇ । ਫਿਰ ਤੂੰ ਮੇਰੇ ਕੋਲ ਆ । ਫਕੀਰ ਹੋ ਜਾ, ਤਾਂ ਮੈਂ ਉਪਦੇਸ਼ ਦੇ ਸਕਦਾ ਹਾਂ ।

**ਮਹਾਰਾਜ ਮੈਂ ਇਹ ਹੀ ਪੁੱਛਣ ਆਇਆ ਹਾਂ, ਕਿ ਮਹਾਰਾਜ, ਜੋਗੀ ਵਾਲਾ ਰਾਹ ਠੀਕ ਹੈ ? ਦੂਸਰੀ ਗੱਲ ਮਹਾਰਾਜ, ਭਗਤੀ ਕਿਸ ਤਰ੍ਹਾਂ ਪ੍ਰਾਪਤ ਹੁੰਦੀ ਹੈ ?**

ਗੁਰੂ ਜੀ ਨੇ ਦੇਖਿਆ ਕਿ ਇਹ ਸ਼ਰਧਾਵਾਨ ਹੈ ਤੇ ਕਿਹਾ, ਘਰ ਤਿਆਗਣ ਦੀ ਮਨ ਵਿੱਚ ਇੱਛਾ ਨਾ ਕਰ । ਜੇ ਘਰ-ਬਾਰ ਛੱਡ ਕੇ, ਤਿਆਗ ਕੇ ਰਹਿਣਾ ਹੈ, ਤਾਂ ਫਿਰ ਏਹ ਫਕੀਰ ਘਰ ਘਰ ਮੰਗਣ ਕਿਉਂ ਜਾਂਦੇ ਹਨ ? ਫਿਰ ਲੜਾਈ ਝਗੜੇ ਵੀ ਹੋ ਜਾਂਦੇ ਹਨ ।

ਗੁਰੂ ਜੀ ਨੇ ਕਿਹਾ, **ਗ੍ਰਿਹਸਤਿ ਵਿੱਚ ਹੀ ਰਹਿ ਕੇ ਸੰਨਿਆਸੀ ਵਾਲਾ ਜੀਵਨ ਬਣਾਓ । ਗ੍ਰਿਹਸਤਿ ਵਿੱਚ ਹੀ ਰਹਿ ਕੇ ਨਾਮ ਜਪਣ ਵਾਲੇ ਪੈਦਾ ਕਰੋ । ਘਰ ਵਿੱਚ ਰਹਿ ਕੇ ਨਿਰਲੇਪ ਰਹੋ ।**

*ਗੁਰਸਿੱਖ ਕਿਰਤ ਕਰੇ, ਯਥਾ ਸ਼ਕਤੀ ਧਿਆਨ ਅਕਾਲ ਪੁਰਖ ਨਾਲ ਜੋੜੇ ।*

ਭਾਈ ਜੱਗਾ ਨੂੰ ਸਮਝ ਆ ਗਈ, ਕਲਜੁਗ ਵਿੱਚ ਧਰਮ ਹੈ - ਸੇਵਾ ਕਰੋ । ਬ੍ਰਹਮਗਿਆਨੀ ਬਿਨਾਂ ਗਤੀ ਨਹੀਂ । ਗ੍ਰਿਹਿਸਤੀ ਹੀ ਧਰਮ ਹੈ, ਜੇਕਰ ਜੁਗਤ ਆ ਜਾਏ । ਨਹੀਂ ਤਾਂ ਗ੍ਰਿਹਿ ਹੀ ਕਲੇਸ਼ ਹੈ । ਗ੍ਰਿਹ ਹੀ ਦੁੱਖ ਦਾ ਕਾਰਨ ਬਣ ਜਾਂਦਾ ਹੈ । ਕਿਰਤ ਕਰੋ, ਗ੍ਰਿਹਿ ਵਿੱਚ ਰਹਿ ਕੇ

ਸੇਵਾ ਕਰੋ । ਮਨ ਨਾਲ ਸਿਮਰਨ ਕਰੋ । ਇਹ ਰਸਤਾ ਸੁਖਾਲਾ ਹੈ । ਇਹ ਰਸਤਾ, ਦੇਣ ਵਾਲਾ ਹੈ । ਲੈਣ ਵਾਲਾ ਨਹੀਂ ਹੈ । ਗ੍ਰਿਹਿ ਨੂੰ ਛੱਡ ਕੇ ਨਹੀਂ ਜਾਣਾ ਹੈ । **ਗ੍ਰਹਿ ਵਿੱਚ ਰਹਿ ਕੇ ਸੇਵਾ ਕਰੋ, ਸਿਮਰਨ ਕਰੋ ।**

ਪੂਜਾ ਤਾਂ ਬਿਖੁ ਬਣ ਜਾਂਦੀ ਹੈ । ਫਿਰ ਇਹ ਕਲੇਸ਼ ਦਾ ਕਾਰਨ ਬਣ ਜਾਂਦੀ ਹੈ । ਗੁਰੂ ਜੀ ਦੇ ਵਿਚਾਰ ਸੁਣ ਕੇ ਮਨ ਵਿੱਚ ਫੈਸਲਾ ਕਰ ਲਿਆ । ਕਿਰਤ ਕਰਨਾ ਹੀ ਲਾਭਦਾਇਕ ਹੈ । **ਗੁਰਮਤਿ ਵਿੱਚ, ਭਗਤੀ ਦੇ ਨਾਲ ਕਿਰਤ ਬਹੁਤ ਜ਼ਰੂਰੀ ਹੈ ।** ਭਾਈ ਜੱਗਾ ਗੁਰੂ ਜੀ ਦੀ ਸੇਵਾ ਵਿੱਚ ਲੱਗ ਗਿਆ । ਆਪ ਗੁਰੂ ਜੀ ਦੇ ਉਪਦੇਸ਼ ਨੂੰ ਸੁਣ ਕੇ ਬਹੁਤ ਹੀ ਪ੍ਰਭਾਵਿਤ ਹੋਏ ।

# ਖਾਨੂ ਅਤੇ ਮਾਈਆ

ਖਾਨੂ ਅਤੇ ਮਾਈਆ ਇੱਕ ਪਿਤਾ ਤੇ ਪੁੱਤਰ ਸਨ । ਜਦ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਦਰਸ਼ਨ ਕੀਤੇ ਤਾਂ ਨਦਰੀ ਨਦਰਿ ਨਿਹਾਲ ਹੋ ਗਏ ਤੇ ਕਿਹਾ, ਮਹਾਰਾਜ, ਅਸੀਂ ਆਪ ਜੀ ਦੀ ਸ਼ਰਣ ਵਿੱਚ ਆਏ ਹਾਂ । ਸਾਨੂੰ ਉਪਦੇਸ਼ ਦੇਵੋ ਕਿ ਸਾਡਾ ਵੀ ਭਲਾ ਹੋ ਜਾਵੇ । ਤਾਂ ਗੁਰੂ ਜੀ ਨੇ ਕਿਹਾ, ਭਗਤੀ ਦਾ ਮਾਰਗ ਸ਼੍ਰੋਮਣੀ ਹੈ । ਫਿਰ ਖਾਨੂ ਅਤੇ ਮਾਈਆ ਨੇ ਕਿਹਾ, ਮਹਾਰਾਜ, ਭਗਤੀ ਦਾ ਰਸਤਾ, ਭਗਤੀ ਦਾ ਸਾਧਨ ਦੱਸੋ ।

ਤਾਂ ਸਤਿਗੁਰ ਜੀ ਨੇ ਕਿਹਾ, **ਭਗਤੀ ਤਿੰਨ ਪ੍ਰਕਾਰ ਦੀ ਹੈ । ਨਵਧਾ ਭਗਤੀ, ਪ੍ਰੇਮਾ ਭਗਤੀ ਅਤੇ ਪਰਾ ਭਗਤੀ ।**

ਮਹਾਰਾਜ ਨੇ ਕਿਹਾ, **ਪਹਿਲਾਂ ਹੈ ਨਵਧਾ ਭਗਤੀ** । ਜੇ ਨਵਧਾ ਭਗਤੀ ਦੀ ਬਖਸ਼ਿਸ਼ ਹੋ ਜਾਏ, ਤਾਂ ਦੁੱਖ ਕਲੇਸ਼ ਨਹੀਂ ਰਹਿੰਦੇ । ਇਸ ਵਿੱਚ ਗੁਰੂ ਜੀ ਦੇ ਬਚਨਾਂ ਤੇ ਪੂਰੀ ਪੂਰੀ ਸ਼ਰਧਾ ਰੱਖੋ । ਸ਼ਰਧਾ ਨਾਲ ਗੁਰੂ ਜੀ ਦੇ ਬਚਨ ਸੁਣੋ, ਸਰਵਨ ਕਰੋ । ਸਤਿਸੰਗ ਵਿੱਚ ਜਾਵੋ । ਪ੍ਰਭੂ ਦੇ ਗੁਣ ਗਾਵੋ । ਤੀਸਰੀ ਗੱਲ ਹੈ ਕਿ ਫਿਰ ਸਿਮਰਨ ਚੱਲ ਪੈਂਦਾ ਹੈ । ਹੌਲੀ ਹੌਲੀ ਇਤਨਾ ਅਭਿਆਸ ਹੋ ਜਾਂਦਾ ਹੈ ਕਿ ਕਥਾ ਕੀਰਤਨ ਬਿਨਾਂ ਰਿਹਾ ਹੀ ਨਹੀਂ ਜਾਂਦਾ ਹੈ । ਬੰਦਗੀ, ਸਿਮਰਨ ਸੁਭਾਵਿਕ ਹੋ ਜਾਂਦਾ ਹੈ । ਸਾਰਾ ਕਰਮ ਹੀ ਭਜਨ ਬਣ ਜਾਂਦਾ ਹੈ । ਸੰਤਾਂ ਦੀ ਸੇਵਾ ਕਰੋ । ਪ੍ਰਸ਼ਾਦ ਜਦ ਵੀ ਛਕੋ, ਅਰਦਾਸ ਕਰੋ, ਸ਼ੁਕਰ ਕਰੋ ।

ਵਾਹਿਗੁਰੂ ਨੂੰ ਮਿੱਤਰ, ਸਖਾ, ਮਾਲਕ ਸਮਝ ਲਓ ਤਾਂ ਮਨ ਡੋਲਦਾ ਨਹੀਂ ਹੈ । ਪਿਆਰ ਦੀ ਨਿਸ਼ਾਨੀ ਹੀ ਇਹ ਹੈ ਕਿ ਉਸ ਦਾ ਸਭ ਕੁੱਝ ਚੰਗਾ ਲੱਗਦਾ ਹੈ । ਸੱਚਾ ਮਿੱਤਰ ਸਦਾ ਹੀ ਭਲਾ ਚਾਹੁੰਦਾ ਹੈ । ਮੰਦਾ ਸੋਚਣਾ ਹੀ ਨਹੀਂ ਹੈ । ਸ਼ੰਕਾ ਨਹੀਂ ਕਰਨੀ ਹੈ ।

ਇਸ ਤਰ੍ਹਾਂ ਤੀਸਰੇ ਪਾਤਸ਼ਾਹ ਨਵਧਾ ਭਗਤੀ ਸਮਝਾ ਰਹੇ ਹਨ ਤੇ ਦੱਸ ਰਹੇ ਹਨ । ਫਿਰ ਇਹ ਅਵਸਥਾ ਆ ਜਾਂਦੀ ਹੈ ਕਿ 'ਸਭ ਕਿਛੁ ਮੇਰੇ ਪਿਆਰੇ ਦਾ ਹੈ' । Life is to give.

ਹੁਣ ਮਹਾਰਾਜ **ਪ੍ਰੇਮਾ ਭਗਤੀ** ਸਮਝਾ ਰਹੇ ਹਨ । ਪਹਿਲਾਂ ਬਿਰਛ ਦਾ ਫਲ ਕੱਚਾ ਹੁੰਦਾ ਹੈ । ਫਿਰ ਕੌੜਾ ਹੁੰਦਾ ਹੈ । ਸਾਂਵਲਾ ਵੀ ਹੁੰਦਾ ਹੈ । ਫਿਰ ਖੱਟਾ ਹੋ ਜਾਂਦਾ ਹੈ । ਫਿਰ ਫਲ ਪੀਲਾ ਹੋ ਜਾਂਦਾ ਹੈ । ਫਲ ਤੱਕ ਪਹੁੰਚਣ ਲਈ ਕਈ ਅਵਸਥਾਵਾਂ ਤੋਂ ਨਿਕਲਣਾ ਪੈਂਦਾ ਹੈ । ਫਿਰ ਫਲ ਪੱਕ ਜਾਂਦਾ ਹੈ । ਉਸ ਵਿੱਚ ਰਸ ਆ ਜਾਂਦਾ ਹੈ । ਜਦ ਪੱਕ ਜਾਂਦਾ ਹੈ, ਰੰਗ ਲਾਲ ਹੋ ਜਾਂਦਾ ਹੈ ਤੇ ਬਹੁਤ ਮਿੱਠਾ ਹੋ ਜਾਂਦਾ ਹੈ ।

ਇਸੀ ਤਰ੍ਹਾਂ, ਵਾਹਿਗੁਰੂ ਦੇ ਪ੍ਰੇਮੀ ਹੁੰਦੇ ਹਨ । ਪਹਿਲਾਂ ਰੋਂਦਾ ਹੈ । ਪ੍ਰੀਤਮ ਦੇ ਦਰਸ਼ਨ ਦੀ ਉਮੰਗ ਜਾਗ ਪੈਂਦੀ ਹੈ ।

ਅੰਦਰੋਂ ਇਤਨਾ ਵੈਰਾਗ ਜਾਪਦਾ ਹੈ ਕਿ ਵਿਆਕੁਲ ਹੋ ਜਾਂਦਾ ਹੈ । ਕਦੀ ਕਦੀ ਬਾਣੀ ਵੀ ਨਹੀਂ ਪੜ੍ਹ ਸਕਦਾ । ਰੋਮ ਰੋਮ ਵਿੱਚ ਅੱਗ ਬਲਣ ਲੱਗ ਜਾਂਦੀ ਹੈ । ਸਰੀਰ ਕਾਲਾ ਪੈ ਜਾਂਦਾ ਹੈ । ਜਿਉਂ ਜਿਉਂ ਪ੍ਰੇਮ ਵੱਧਦਾ ਹੈ, ਆਹਾਰ, ਭੁੱਖ, ਘੱਟ ਜਾਂਦੀ ਹੈ । ਧੀਰਜ ਨਹੀਂ ਰਹਿੰਦਾ । ਕਾਲਾ ਰੰਗ ਪੀਲਾ ਹੋ ਜਾਂਦਾ ਹੈ । ਜਿਥੇ ਕੋਈ ਵਾਹਿਗੁਰੂ ਦੀ ਗੱਲ ਕਰਦਾ ਹੈ, ਉੱਥੇ ਹੀ ਜਾਂਦਾ ਹੈ । ਸਤਿਸੰਗਤ ਨਾਲ ਉਸ ਦੀ ਵੱਧ ਤੋਂ ਵੱਧ ਪ੍ਰੀਤ ਹੋ ਜਾਂਦੀ ਹੈ । ਫਿਰ ਮੁੱਖ ਤੇ ਲਾਲੀ ਆ ਜਾਂਦੀ ਹੈ । ਫਿਰ ਮਨ ਸ਼ਾਂਤ ਹੋ ਜਾਂਦਾ ਹੈ । ਬਾਣੀ ਵਿੱਚ ਮਿਠਾਸ ਆ ਜਾਂਦੀ ਹੈ । ਮਨ ਸਥਿਰ ਹੋ ਜਾਂਦਾ ਹੈ ।

**ਪਰਾ ਭਗਤੀ** – ਜਦ ਇਹ ਭਗਤੀ ਜਾਗ ਪੈਂਦੀ ਹੈ ਤਾਂ ਬਾਣੀ, ਸ਼ਬਦ, ਧੁਨੀ ਵਿੱਚ ਲੀਨ ਹੋ ਜਾਂਦੀ ਹੈ ।

ਪਰਾ ਭਗਤੀ ਤੋਂ ਪ੍ਰੇਮਾ ਭਗਤੀ ਦੀ ਅਵਸਥਾ ਤੋਂ ਪਹੁੰਚ ਕੇ, ਜਿਸ ਫਲ ਦੀ ਪ੍ਰਾਪਤੀ ਹੁੰਦੀ ਹੈ, ਉਹ ਬ੍ਰਹਮ ਰੂਪ ਹੈ ।

ਪਰਾ ਭਗਤੀ ਵਿੱਚ ਵਾਹਿਗੁਰੂ ਨਾਲ ਅਭੇਦ ਹੋਣਾ ਹੈ । ਤੇ ਉਹ ਤੁਰੀਆ ਅਵਸਥਾ ਤੇ ਪਹੁੰਚ ਜਾਂਦਾ ਹੈ । ਪਰਾ ਭਗਤੀ ਉਹ ਭਗਤੀ ਹੁੰਦੀ ਹੈ ਜੋ ਦ੍ਰਿਸ਼ਟਮਾਨ ਤੋਂ ਚੁੱਕ ਕੇ ਦ੍ਰਿਸ਼ਟਾ ਵਿੱਚ ਲੈ ਜਾਂਦੀ ਹੈ । ਇਹ ਵਾਹਿਗੁਰੂ ਮਿਲਾਪ ਦੀ ਅਵਸਥਾ ਹੈ ।

ਇਸ ਤਰ੍ਹਾਂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਬਚਨ ਜੋ ਨਵਧਾ ਭਗਤੀ, ਪ੍ਰੇਮਾ ਭਗਤੀ, ਪਰਾ ਭਗਤੀ ਦੇ ਸੰਬੰਧ ਵਿੱਚ ਕੀਤੇ, ਖਾਨੂ ਅਤੇ ਮਾਈਆ ਸੁਣ ਕੇ ਬੜੇ ਪ੍ਰਸੰਨ ਹੋਏ ।

# ਭਾਈ ਜੋਧ ਜੀ ਅਤੇ ਭਾਈ ਮੱਲਣ ਜੀ

ਭਾਈ ਜੋਧ ਜੀ, ਗੁਰੂ ਜੀ ਦੇ ਲੰਗਰ ਦੇ ਲਾਂਗਰੀ ਸਨ । ਲੰਗਰ ਦੀ ਸੇਵਾ ਕਰਦੇ ਸਨ । ਬੜੀ ਨਿਮਰਤਾ ਨਾਲ ਸੇਵਾ ਕਰਦੇ ਸਨ ।

ਸਿੱਖ ਜੋ ਵੀ ਧਨ ਸੇਵਾ ਵਾਸਤੇ ਲੈ ਕੇ ਆਉਂਦੇ, ਗੁਰੂ ਜੀ ਅੱਗੇ ਭੇਂਟ ਕਰਦੇ ਸਨ । ਸਾਰਾ ਕੁੱਝ ਲੰਗਰ ਵਿੱਚ ਲਗਾ ਦਿੰਦੇ ਸਨ ।

ਲੰਗਰ ਛਕਾ ਕੇ ਜੋ ਕੁਝ ਵੀ ਲੰਗਰ ਵਿੱਚ ਵੱਧ ਜਾਂਦਾ ਸੀ, ਪਸ਼ੂਆਂ ਨੂੰ ਪਾ ਦਿੰਦੇ ਸੀ । ਗਾਗਰਾਂ ਵੀ ਖਾਲੀ ਕਰ ਦਿੰਦੇ ਸਨ । ਹੋਰ ਵੀ ਅਗਰ ਕੁੱਝ ਬਚ ਜਾਂਦਾ ਤਾਂ ਦਰਿਆ ਵਿੱਚ ਗਿਰਾ ਦਿੰਦੇ ਸਨ ।

ਲੰਗਰ ਦੀ ਸੇਵਾ ਵੇਲੇ ਤਤਪਰ ਰਹਿੰਦੇ ਸੀ । ਆਲਸ ਨਹੀਂ ਕਰਦੇ ਸਨ । ਸੰਗਤਾਂ ਜਿਸ ਵੇਲੇ ਵੀ ਆ ਜਾਂਦੀਆਂ, ਉਸੀ ਵੇਲੇ ਲੰਗਰ ਤਿਆਰ ਕਰ ਲੈਂਦੇ । ਬਹੁਤ ਪ੍ਰੇਮ ਨਾਲ ਪ੍ਰਸ਼ਾਦਾ ਛਕਾ ਦਿੰਦੇ ਸਨ । ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਭਾਈ ਜੋਧ ਜੀ ਦੀ ਸੇਵਾ ਤੋਂ ਬਹੁਤ ਹੀ ਪ੍ਰਸੰਨ ਹੋ ਗਏ ਤੇ ਆਪ ਨੇ ਭਾਈ ਜੋਧ ਜੀ ਦਾ ਜਨਮ ਮਰਨ ਦਾ ਦੁੱਖ ਨਿਵਾਰ ਦਿੱਤਾ ਸੀ । ਆਪ ਸਦਾ ਹੀ ਅਨੰਦ ਵਿੱਚ ਰਹਿੰਦੇ ਸਨ । **ਗੁਰੂ ਜੀ ਨੇ ਕਿਹਾ, ਸਰੀਰ ਨੇ ਤਾਂ ਇੱਕ ਦਿਨ ਬਿਨਸ ਹੀ ਜਾਣਾ ਹੈ । ਚੰਗੇ ਉਹ ਲੋਕ ਹਨ ਜੋ ਇੱਜ਼ਤ ਲੈ ਕੇ ਜਾਂਦੇ ਹਨ । ਉਹਨਾਂ ਦਾ ਜੀਵਨ ਸਫਲ ਹੈ, ਜੋ ਹਰ ਵੇਲੇ ਵਾਹਿਗੁਰੂ ਦੀ ਯਾਦ ਵਿੱਚ ਲਿਵਲੀਨ ਰਹਿੰਦੇ ਹਨ ।**

ਇੱਕ ਸਿੱਖ (ਜਿਸ ਦਾ ਨਾਮ ਸੀ ਮੱਲਣ) ਗੁਰੂ ਜੀ ਦੇ ਚਰਨਾਂ ਤੇ ਆ ਕੇ ਡਿੱਗ ਪਿਆ । ਚਰਨਾਂ ਤੇ ਬੰਦਨਾ ਕਰਕੇ ਬੇਨਤੀ ਕੀਤੀ । ਮਹਾਰਾਜ, ਮੈਨੂੰ ਕੋਈ ਉਪਦੇਸ਼ ਦਿਓ, ਜਿਸ ਨਾਲ ਸਾਰੇ ਕਲੇਸ਼ ਮੁੱਕ ਜਾਵਣ । ਤਾਂ ਗੁਰੂ ਜੀ ਨੇ ਕਿਹਾ, ਅਹੰਕਾਰ ਛੱਡੋ, ਮਹਾਂ ਪੁਰਖਾਂ ਦੀ ਸੇਵਾ ਕਰੋ, ਸ਼ਰਧਾ ਨਾਲ ਪ੍ਰਸ਼ਾਦ ਛਕਾਓ ਅਤੇ ਗੁਰੂਆਂ ਦੇ ਵਸਤਰ ਬਣਾਓ । ਇਸ ਤਰ੍ਹਾਂ ਸੇਵਾ

ਕਰਦਿਆਂ ਕਰਦਿਆਂ ਗੁਰੂਆਂ ਦੀ ਖੁਸ਼ੀ, ਨਦਰਿ ਬਖਸ਼ਿਸ਼ ਮਿਲਦੀ ਹੈ । ਫਿਰ ਮਨ ਸਤਿਨਾਮ ਸਿਮਰਨ ਵਿੱਚ ਲੱਗ ਜਾਂਦਾ ਹੈ । ਮਨੁੱਖ ਜਨਮ ਦਾ ਕਲਿਆਣ ਹੋ ਜਾਂਦਾ ਹੈ ।

# ਸ੍ਰੀ ਰਾਮਦਾਸ ਜੀ ਗੋਇੰਦਵਾਲ ਸਾਹਿਬ ਗਏ

ਪਿਤਾ ਹਰਿਦਾਸ ਜੀ ਨੇ ਆਪਣੇ ਪੁੱਤਰ ਸ੍ਰੀ ਰਾਮਦਾਸ ਜੀ ਨੂੰ ਪਾਸ ਬੁਲਾ ਕੇ ਕਿਹਾ ਕਿ ਖੇਡਣ ਦੇ ਦਿਨ ਹੁਣ ਗੁਜ਼ਰ ਗਏ ਹਨ। ਕੋਈ ਕੰਮ ਕਰੋ ਤਾਂਕਿ ਘਰ ਵਿੱਚ ਸੁਖੀ ਰਹਿਣ ਵਾਸਤੇ ਕੋਈ ਧਨ ਆਵੇ। ਸ੍ਰੀ ਰਾਮਦਾਸ ਜੀ ਸੱਤਬਚਨ ਕਹਿ ਕੇ ਮੰਨ ਗਏ।

ਜਦ ਰਾਤ ਬੀਤ ਗਈ, ਸਵੇਰ ਹੋਈ ਤਾਂ ਮਾਤਾ ਨੇ ਛੋਲੇ ਉਬਾਲ ਦਿੱਤੇ। ਚੰਗੇਰ ਭਰ ਕੇ ਪੁੱਤਰ ਨੂੰ ਦੇ ਦਿੱਤੀ। ਜਾਉ ਬੇਟਾ, ਜਾ ਕੇ ਵੇਚ ਆਓ। ਚੰਗੇਰ ਲੈ ਕੇ ਬਜ਼ਾਰ ਚਲੇ ਗਏ। ਬੋਲੀ ਬੜੀ ਮਿੱਠੀ ਹੈ। ਸਭ ਦਾ ਸੌਦਾ ਵਿਕਣਾ ਬੰਦ ਹੋ ਗਿਆ। ਇੱਕ ਸਾਧੂ ਨੇ ਮਿੱਠੀ ਆਵਾਜ਼ ਸੁਣੀ ਤੇ ਬੁਲਾ ਲਿਆ। ਕਿਹਾ, ਇਹ ਘੁੰਘਣੀਆਂ ਮੈਨੂੰ ਦੇ ਦੇ। ਸਾਧੂ ਦੀ ਗੱਲ ਸੁਣ ਕੇ ਇੱਕ ਮੁੱਠ ਭਰ ਕੇ ਘੁੰਘਣੀਆਂ ਦੇਣ ਲੱਗੇ। ਸਾਧੂ ਨੇ ਕਿਹਾ, ਮੈਨੂੰ ਇੱਕ ਮੁੱਠ ਨਹੀਂ ਚਾਹੀਦੀ। ਤਾਂ ਸਾਧੂ ਦੇ ਬਚਨ ਤੋਂ ਮੁਗਧ ਹੋ ਕੇ ਸਾਰੀਆਂ ਘੁੰਘਣੀਆਂ ਪਾ ਦਿੱਤੀਆਂ। ਸਾਧੂ ਨੇ ਕਿਹਾ, ਅਣਗਿਣਤ ਦੇਵੇਂਗਾ, ਅਣਗਿਣਤ ਮਿਲੇਗਾ। ਜਿਤਨਾ ਸੌਦਾ ਹੈ, ਪਾ ਦੇ ਮੇਰੀ ਝੋਲੀ ਵਿੱਚ। ਪਹਿਲੇ ਹੀ ਦਿਨ ਸਾਰੀ ਚੰਗੇਰ ਉਲਟਾ ਦਿੱਤੀ।

ਜਦ ਘਰ ਆਏ, ਪਿਤਾ ਜੀ ਨੇ ਦੇਖਿਆ, ਇਹ ਤਾਂ ਖਾਲੀ ਆ ਰਹੇ ਹਨ। ਪਿਤਾ ਜੀ ਨੂੰ ਬਹੁਤ ਗੁੱਸਾ ਚੜ੍ਹ ਗਿਆ। ਬੜੇ ਕਰੋਧ ਵਿੱਚ ਆ ਗਏ। ਸ੍ਰੀ ਰਾਮਦਾਸ ਜੀ ਰੋਂਦੇ ਰੋਂਦੇ ਬਾਹਰ ਆ ਗਏ। ਕੀ ਦੇਖਿਆ, ਬਾਹਰ ਸੰਗਤਾਂ ਗੋਇੰਦਵਾਲ ਜਾ ਰਹੀਆਂ ਹਨ। ਕੀਰਤਨ ਕਰਦੀਆਂ ਜਾ ਰਹੀਆਂ ਹਨ। ਅਕਾਲ ਪੁਰਖ ਵਿਧੀ ਬਣਾਉਂਦੇ ਹਨ। ਰੋਂਦਾ ਮਨੁੱਖ ਆਸਰਾ ਭਾਲਦਾ ਹੈ। ਸ੍ਰੀ ਰਾਮਦਾਸ ਜੀ ਵੀ ਨਾਲ ਹੀ ਸੰਗਤਾਂ ਦੇ, ਗੋਇੰਦਵਾਲ ਵੱਲ ਤੁਰ ਪਏ। ਅੱਗੇ ਜਦ ਸੰਗਤਾਂ ਨੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਦਰਸ਼ਨ ਕੀਤੇ, ਤਾਂ ਆਪ ਜੀ ਨੇ ਵੀ ਦਰਸ਼ਨ ਕਰਨ ਸਾਰ ਜਾ ਮੱਥਾ

ਟੇਕਿਆ ।

ਬੱਸ, ਗੁਰੂ ਜੀ ਦੇ ਪਾਸ ਹੀ ਠਹਿਰ ਗਏ ਅਤੇ ਗੁਰੂ ਜੀ ਦੀ ਆਗਿਆ ਨਾਲ ਲੰਗਰ ਦੀ ਸੇਵਾ ਕਰਨ ਲੱਗ ਪਏ । ਸਾਰੀ ਸੰਗਤ ਦੀ ਸੇਵਾ ਕਰਨ ਲੱਗ ਪਏ ।

# ਬੀਬੀ ਭਾਨੀ ਜੀ ਦੇ ਵਿਆਹ ਦੀ ਗੱਲ

ਗੁਰੂ ਜੀ ਦੇ ਮਹਲ ਬੋਲੇ, ਮਹਾਰਾਜ, ਆਪ ਜੀ ਦਾ ਸਾਰਾ ਸਮਾਂ ਸੰਗਤਾਂ ਵਿੱਚ ਬਤੀਤ ਹੋ ਜਾਂਦਾ ਹੈ । ਆਪ ਵੇਖੋ, ਬੀਬੀ ਭਾਨੀ ਜੀ ਵਰ ਦੇ ਯੋਗ ਹੋ ਗਏ ਹਨ ।

ਗੁਰੂ ਜੀ ਬਚਨ ਸੁਣ ਕੇ ਚੁੱਪ ਹੋ ਗਏ । ਇੱਧਰ ਇੱਕ ਬ੍ਰਾਹਮਣ ਬੋਲਿਆ, ਮਹਾਰਾਜ, ਲਾਹੌਰ ਤੋਂ ਸੰਗਤ ਆਈ ਹੈ । ਨਾਲ ਇੱਕ ਬਾਲ ਆਇਆ ਹੈ । ਉਸ ਦੀ ਬਾਣੀ ਬੜੀ ਮਿੱਠੀ ਹੈ । ਬੀਬੀ ਭਾਨੀ ਜੀ ਦੇ ਯੋਗ ਹੈ ।

ਪੂਰਨ ਪੁਰਸ਼ ਹਨ, ਸਭ ਜਾਣਦੇ ਹਨ ਤੇ ਕਿਹਾ, ਬੁਲਾ ਕੇ ਲੈ ਆਓ । ਸ੍ਰੀ ਰਾਮਦਾਸ ਜੀ ਆ ਗਏ । ਗੁਰੂ ਜੀ ਪਾਸ ਆ ਕੇ ਹੱਥ ਜੋੜ ਕੇ ਬੈਠ ਗਏ । ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਪੁੱਛ ਲਿਆ, ਤੁਸੀਂ ਕਿਸ ਦੇ ਬੇਟੇ ਹੋ? ਤੁਹਾਡੀ ਜਾਤ ਕੀ ਹੈ ? ਤੁਸੀਂ ਸਾਰਾ ਵਿਸਥਾਰ ਨਾਲ ਦੱਸੋ ।

ਬਾਲਕ ਬੋਲਿਆ, ਸੋਢੀ ਵੰਸ਼ ਦਾ ਹਾਂ । ਲਵਪੁਰ (ਲਾਹੌਰ) ਦਾ ਵਾਸੀ ਹਾਂ । ਜੇਠਾ ਕਹਿੰਦੇ ਹਨ । ਮੇਰਾ ਨਾਮ ਰਾਮਦਾਸ ਹੈ । ਇਹ ਸਭ ਸੁਣ ਕੇ ਗੁਰੂ ਜੀ ਬੜੇ ਖੁਸ਼ ਹੋਏ । ਕਹਿਣ ਲੱਗੇ, ਇਸ ਨੂੰ ਦੇਣਾ ਪੈਣਾ ਹੈ । ਇਹ ਤਾਂ ਆਇਆ ਹੀ ਲੈਣ ਲਈ ਹੈ । ਜੇਕਰ ਇਸ ਨੇ ਲੈਣਾ ਨਾ ਹੁੰਦਾ, ਤਾਂ ਛੋਲੇ ਹੀ ਵੇਚਦਾ ਰਹਿੰਦਾ ।

ਗੁਰੂ ਜੀ ਨੇ ਸੋਚਿਆ, ਇਸ ਨੂੰ ਤਾਂ ਆਪਣੀ ਬੇਟੀ ਵੀ ਦੇਣੀ ਹੈ, ਗੱਦੀ ਵੀ ਦੇਣੀ ਹੈ, ਉਮਰ ਵੀ ਦੇਣੀ ਹੈ । ਲਾਹੌਰ ਤੇ ਗੋਇੰਦਵਾਲ ਦਾ ਸੰਬੰਧ ਜੁੜ ਗਿਆ ਹੈ । ਕਿਵੇਂ ਅੰਮ੍ਰਿਤਸਰ ਦਾ ਤਾਲ ਬਣਨਾ ਹੈ । ਕਊਏ ਨੇ ਹੰਸ ਬਣਨਾ ਹੈ । ਥੋੜ੍ਹੇ ਸਮੇਂ ਬਾਅਦ ਵਿਆਹ ਹੋ ਗਿਆ । ਜਿਹੜੇ ਗਿਆਨਵਾਨ ਸਨ, ਬੜੇ ਪ੍ਰਸੰਨ ਹੋਏ । ਨਿੰਦਕ ਬੜੇ ਔਖੇ ਹੋਏ ।

ਸ੍ਰੀ ਰਾਮਦਾਸ ਜੀ ਬਹੁਤ ਵੈਰਾਗ ਵਿੱਚ ਹਨ । ਮੇਰੇ ਮੀਤ ਗੁਰਦੇਵ, ਰਾਮ

ਨਾਮ ਦਾ ਪ੍ਰਕਾਸ਼ ਕਰ ਦੇਵੋ । ਆਪ ਦੇ ਦਰ ਦਾ ਕਿਰਮ ਹਾਂ । ਆਪ ਦੇ ਦਰਸ਼ਨ ਕਰਕੇ ਮੇਰਾ ਜਨਮ ਸਫਲ ਹੋ ਗਿਆ ਹੈ ।

ਸ੍ਰੀ ਰਾਮਦਾਸ ਜੀ ਹੁਣ ਗੁਰੂ ਦੀ ਆਗਿਆ, ਹੁਕਮ, ਬਚਨ ਵਿੱਚ ਹਨ । ਸੇਵਾ ਵਿੱਚ ਲੱਗ ਗਏ । ਕਿੰਤੂ ਨਹੀਂ ਕਰਦੇ । **ਗੁਰੂ ਦੀ ਸੇਵਾ ਨਾਲ ਕਰਮ ਕੱਟ ਜਾਂਦੇ ਹਨ ।** ਆਪ ਸੇਵਾ ਸਿਮਰਨ ਵਿੱਚ ਲੀਨ ਹਨ । ਹੁਣ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਫੁਰਮਾਇਆ, ਜੇਠਾ ਜੀ, ਤੁਸੀਂ ਠੀਕ ਹੀ ਰਾਮਦਾਸ ਸਾਬਤ ਹੋਏ ਹੋ ਤੇ ਉਹਨਾਂ ਨੂੰ *ਰਾਮਦਾਸ* ਦੇ ਨਾਮ ਨਾਲ ਸੱਦਿਆ ਜਾਣ ਲੱਗਾ ।

ਪ੍ਰਿਥੀ ਚੰਦ ਦਾ ਜਨਮ ਅੱਸੂ ਮਹੀਨੇ ਸੰਮਤ ੧੬੦੫ ਬਿਕਰਮੀ ਵਿੱਚ ਪਿੰਡ ਬਾਸਰਕੇ ਵਿੱਚ ਹੋਇਆ । ਮਾਤਾ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੀ ਪੁੱਤਰੀ ਹੈ । ਪੀਤਾ ਸ੍ਰੀ ਰਾਮਦਾਸ ਜੀ ਨੇ ਗੁਰੂ ਬਣਨਾ ਹੈ । ਵੇਲ ਤਾਂ ਅੰਮ੍ਰਿਤ ਦੀ ਹੈ ਪਰ ਫਲ ਜ਼ਹਿਰ ਦਾ ਲੱਗਿਆ ਹੈ । ਪੁੱਤਰ ਬੜਾ ਹੀ ਅਹੰਕਾਰੀ ਹੈ ।

ਮਹਾਂਦੇਵ ਜੀ ਦਾ ਜਨਮ ਹਾੜ੍ਹ ਮਹੀਨੇ ਸੰਮਤ ੧੬੦੮ ਬਿਕ੍ਰਮੀ ਵਿੱਚ ਪਿੰਡ ਬਾਸਰਕੇ ਵਿੱਚ ਹੋਇਆ । ਇਹ ਅਵਧੂਤ ਬਿਰਤੀ ਦੇ ਸਨ । ਇਹ ਅਲਮਸਤ ਹੀ ਰਹੇ । ਕਿਸੇ ਦੀ ਗੱਲ ਵਿੱਚ ਦਖ਼ਲ ਨਹੀਂ ਦਿੰਦੇ ।

੧੬੧੦ ਵਿੱਚ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਦਾ ਜਨਮ ਹੋਇਆ - ਅਠਾਰਹ ਵੈਸਾਖ, ਮੰਗਲਵਾਰ, ਸ਼ੁਭ ਲਗਨ, ਦੋ ਪਹਿਰ ਰਾਤ ਰਹਿ ਗਈ । ਰੋਹਣੀ ਨਛੱਤਰ ਦਾ ਵੇਲਾ ਸੀ । ਪਿੰਡ ਗੋਇੰਦਵਾਲ ਵਿਖੇ ਜਨਮ ਹੋਇਆ ।

ਵੇਖੋ, ਇੱਕੋ ਮਾਤਾ ਪਿਤਾ ਹਨ । ਗੋਇੰਦਪੁਰੀ ਹੈ, ਪਰ ਤਿੰਨਾਂ ਪੁੱਤਰਾਂ ਦੀ ਬਿਰਤੀ ਵੱਖਰੀ ਵੱਖਰੀ ਹੈ । ਨਾਨਕੇ ਪਿੰਡ ਵਿੱਚ ਹੀ ਖੇਲ ਖੇਲ ਕੇ ਬਚਪਨ ਵਿੱਚ ਤੇ ਇੱਥੇ ਹੀ ਵੱਡੇ ਹੋਏ ਹਨ । ਜਿਸ ਨੂੰ ਛੋਟਾ ਸਮਝ ਰਹੇ

ਹਨ, ਸਭ ਤੋਂ ਵੱਡਾ ਬਣ ਜਾਣਾ ਹੈ । ਇਥੇ ਹੀ ਵਿਆਹ ਹੋਏ । ਇਥੇ ਹੀ ਮਾਤਾ ਗੰਗਾ ਜੀ ਰਹੇ । ਮਾਤਾ ਗੰਗਾ ਸਾਹਿਬ ਪਰਉਪਕਾਰ ਕਰਦੇ ਰਹੇ ।

**ਕਥਾ ਅੰਮ੍ਰਿਤ ਦੀ ਨਦੀ ਵਾਂਗ ਚੱਲ ਰਹੀ ਹੈ । ਇਸ ਅੰਮ੍ਰਿਤ ਨੂੰ ਪੀ ਪੀ ਕੇ ਜਨਮ ਸਫਲਾ ਕਰਨਾ ਹੈ ।** ਰਾਜ ਤੇ ਜੋਗ ਦਾ ਯੁੱਗ ਆਰੰਭ ਹੋਣਾ ਹੈ ।

# ਬੀਰਬਲ

ਬੀਰਬਲ ਬਾਦਸ਼ਾਹ ਅਕਬਰ ਦਾ ਵਜ਼ੀਰ ਸੀ । ਬੀਰਬਲ ਨੌਂ ਰਤਨਾਂ ਵਿੱਚੋਂ ਸੀ । ਬੜਾ ਹੀ ਲਾਇਕ ਤੇ ਚਤੁਰ ਸੀ । ਇਹ ਸਦਾ ਬਾਦਸ਼ਾਹ ਅਕਬਰ ਦੇ ਨਾਲ ਰਹਿੰਦਾ ਸੀ । ਅਕਬਰ ਬਾਦਸ਼ਾਹ ਕਦੇ ਵੀ ਬੀਰਬਲ ਨੂੰ ਬਹੁਤਾ ਚਿਰ ਆਪਣੇ ਤੋਂ ਪਰ੍ਹੇ ਨਹੀਂ ਰੱਖਦਾ ਸੀ ।

ਹੋਣੀ ਬੜੀ ਬਲਵਾਨ ਹੈ । ਇਸ ਨੂੰ ਅਹੰਕਾਰ ਹੋ ਗਿਆ ਸੀ । ਕਹਿਣ ਲੱਗਾ, ਪੱਛਮ ਦਿਸ਼ਾ ਤੇ ਚੜ੍ਹਾਈ ਕਰਕੇ, ਜਿਤਨੇ ਆਕੀ ਲੋਕ ਹਨ, ਜਿੱਤ ਕੇ, ਸਦਾ ਲਈ ਝਗੜਾ ਹੀ ਮੁਕਾ ਦੇਵਾਂ । ਇਹ ਸੁਣ ਕੇ ਅਕਬਰ ਬਹੁਤ ਖੁਸ਼ ਹੋਇਆ ਤੇ ਕਿਹਾ, ਬੀਰਬਲ, ਤੂੰ ਤਾਂ ਧੰਨ ਹੈ ।

ਬਾਦਸ਼ਾਹ ਅਕਬਰ ਨੇ ਬੀਰਬਲ ਨੂੰ ਕਿਹਾ, ਤੇਰੇ ਜਾਏ ਬਿਨਾਂ, ਕਾਰਜ ਸਿਰੇ ਨਹੀਂ ਚੜ੍ਹਨਾ ਹੈ । ਬਹੁਤ ਸਾਰੀ ਸੈਨਾ ਨਾਲ ਜਾਣ ਵਾਸਤੇ ਤਿਆਰ ਕਰਾ ਦਿੱਤੀ ਤੇ ਅਕਬਰ ਨੇ ਇੱਕ ਪਰਵਾਨਾ ਲਿਖ ਦਿੱਤਾ – ਇਹ ਬੀਰਬਲ ਨਹੀਂ, ਸ਼ਹਿਨਸ਼ਾਹ ਆ ਰਿਹਾ ਹੈ । ਹਰ ਘਰ ਵਿਚੋਂ ਬੀਰਬਲ ਨੂੰ ਇੱਕ ਰੁਪਇਆ[੧] ਭੇਟ ਕੀਤਾ ਜਾਵੇ ।

ਬੀਰਬਲ ਨੇ ਹੁਕਮ ਸਭ ਨੂੰ ਸੁਣਾਇਆ ਕਿ ਨਜ਼ਰਾਨਾ ਲੈ ਕੇ ਸਭ ਹਾਜ਼ਰ ਹੋਣ । ਜਿੱਥੇ ਜਿੱਥੇ ਬੀਰਬਲ ਜਾਂਦਾ, ਉਸ ਨੂੰ ਇੱਕ ਰੁਪਇਆ ਭੇਟ ਕੀਤਾ ਜਾਂਦਾ ।

ਇਸ ਤਰ੍ਹਾਂ ਧਨ ਇਕੱਠਾ ਕਰਦਾ ਕਰਦਾ, ਬੀਰਬਲ ਬਿਆਸਾ ਨਦੀ ਦੇ ਕੰਢੇ ਤੇ ਆ ਗਿਆ । ਇੱਥੇ ਇੱਕ ਬੇੜੀ ਤੇ ਚੜ੍ਹ ਕੇ ਸਾਰੀ ਫੌਜ਼ ਦਰਿਆ ਪਾਰ ਕਰਕੇ ਗੋਇੰਦਵਾਲ ਪਹੁੰਚ ਗਈ ।

ਸਿਪਾਹੀਆਂ ਨੇ ਹੁਕਮ ਦੇ ਦਿੱਤਾ, ਜੋ ਵੀ ਇੱਕ ਰੁਪਇਆ ਨਜ਼ਰਾਨਾ ਨਹੀਂ

---

੧ ਉਨਾਂ ਦਿਨਾਂ ਵਿੱਚ, ਇੱਕ ਰੁਪਏ ਦਾ ਬਹੁਤ ਮੁੱਲ ਸੀ ।

ਦੇਵੇਗਾ, ਉਸ ਨੂੰ ਬਹੁਤ ਕਸ਼ਟ ਦਿੱਤੇ ਜਾਣਗੇ । ਬੀਰਬਲ ਜਦ ਦੀਵਾਨ ਵਿੱਚ ਬੈਠੇ, ਸਭ ਪਹਿਲਾਂ ਭੇਟ ਲੈ ਕੇ ਆਓ, ਨਜ਼ਰਾਨਾ ਲੈ ਕੇ ਆਓ । ਜਿਤਨੇ ਵੀ ਖੱਤਰੀਆਂ ਦੇ ਘਰ ਹਨ, ਸਾਰੇ ਮਿਲ ਕੇ ਰੁਪਏ ਲੈ ਕੇ ਆਓ । ਫਿਰ ਸਭ ਆਪਣਾ ਆਪਣਾ ਨਾਮ ਲਿਖਾਓ ।

ਇਹ ਫੁਰਮਾਨ ਸੁਣ ਕੇ ਸੰਗਤ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਪਾਸ ਗਈ ਅਤੇ ਬੇਨਤੀ ਕੀਤੀ । ਬੜੀ ਬਿਪਤਾ ਦੀ ਘੜੀ ਆ ਗਈ ਹੈ । ਇਹ ਤਾਂ ਬੜਾ ਉਤਪਾਤ ਖੜ੍ਹਾ ਕਰਨਗੇ । ਗੁਰੂ ਮਹਾਰਾਜ, ਕੋਈ ਹੁਕਮ ਦਿਓ, ਅਸੀਂ ਕੀ ਕਰੀਏ?

ਗੁਰੂ ਜੀ ਨੇ ਕਿਹਾ, ਸਾਰੇ ਨਾ ਜਾਓ । ਸਾਡੇ ਵੱਲੋਂ, ਦੋ ਸਿੱਖ, ਗੁਰੂ ਘਰ ਦੇ ਨੁਮਾਇੰਦੇ ਬਣ ਕੇ ਬੀਰਬਲ ਪਾਸ ਜਾਓ ਤੇ ਕਹਿਣਾ: ਇਹ ਗੋਇੰਦਵਾਲ ਪੁਰੀ ਹੈ । ਇੱਥੇ ਕੋਈ ਕਾਜ, ਵਿਉਪਾਰ ਨਹੀਂ ਹੋ ਰਿਹਾ । ਇੱਥੇ ਗੁਰੂ ਜੀ ਉਪਦੇਸ਼ ਦਿੰਦੇ ਹਨ । ਜੋ ਕੁੱਝ ਆਉਂਦਾ ਹੈ, ਸੰਗਤਾਂ ਨੂੰ ਛਕਾ ਦਿੰਦੇ ਹਨ । ਰਾਤ ਨੂੰ ਸਾਰੀਆਂ ਗਾਗਰਾਂ, ਦੇਗਾਂ ਮੂਧੀਆਂ ਮਾਰ ਦਿੱਤੀਆਂ ਜਾਂਦੀਆਂ ਹਨ । ਸੰਚਿਤ ਕਰਨਾ ਮਨ੍ਹਾ ਹੈ । ਇੱਥੇ ਦੀ ਇਹ ਰੀਤ ਹੈ । ਇੱਥੇ ਜੋ ਵੀ ਲੋਕ ਰਹਿੰਦੇ ਹਨ, ਗੁਰੂ ਜੀ ਦੇ ਸਨਬੰਧੀ ਹਨ ਜਾਂ ਗੁਰ ਸਿੱਖ ਹਨ । ਇੱਥੇ ਹਰ ਵੇਲੇ ਲੰਗਰ ਚਲਦੇ ਹਨ । ਆਪਣੇ ਆਪਣੇ ਦਰਬਾਰ ਦਾ ਨੇਮ ਹੁੰਦਾ ਹੈ । ਇਥੇ ਸਭ ਕੰਮ ਪਰਮੇਸ਼ਵਰ ਕਰਦਾ ਹੈ । ਇਥੇ ਤੀਸਰੇ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ, ਸ੍ਰੀ ਗੁਰੂ ਅਮਰਦਾਸ ਸਾਹਿਬ ਜੀ, ਸੰਗਤਾਂ ਨੂੰ ਉਪਦੇਸ਼ ਦਿੰਦੇ ਹਨ । ਇਹ ਬਾਬੇ ਦਾ ਤਖਤ ਹੈ । ਬਾਬਾ ਕਦੇ ਬਾਬਰ ਅੱਗੇ ਝੁਕਿਆ ਨਹੀਂ ਹੈ । ਬਾਬਰ ਹੀ ਮੱਥਾ ਟੇਕਦਾ ਰਿਹਾ ਹੈ । ਇਥੇ, ਬਿਨਾਂ ਭੇਦ ਭਾਵ ਦੇ, ਊਚ ਨੀਚ, ਸਭ ਵਰਗ ਲਈ ਲੰਗਰ ਚਲਦਾ ਹੈ । ਜਿਤਨਾ ਲੰਗਰ ਚਾਹੀਦਾ ਹੈ, ਲੈ ਸਕਦਾ ਹੈ । ਪਰ ਅਸੀਂ ਇੱਕ ਇੱਕ ਰੁਪਇਆ ਨਹੀਂ ਦੇਣਾ । ਇਹ ਸਾਡੀ ਰੀਤ ਨਹੀਂ ਹੈ ।

ਦੋ ਸਿੱਖ ਗਏ । ਜਾ ਕੇ ਬੀਰਬਲ ਕੋਲ ਬੈਠ ਗਏ, ਜੋ ਕਿ ਬੜਾ ਅਹੰਕਾਰੀ

ਹੈ । ਬੜੇ ਹੀ ਅਹੰਕਾਰ ਵਿੱਚ ਬੈਠਾ ਹੈ । ਸਿੱਖਾਂ ਨੇ ਸਾਰੀ ਗੱਲ ਠੀਕ-ਠੀਕ ਸੁਣਾ ਦਿੱਤੀ । ਬੀਰਬਲ ਬਹੁਤ ਹੀ ਅਹੰਕਾਰ ਵਿੱਚ ਬੋਲਿਆ: ਇਹ ਪਾਤਸ਼ਾਹ ਅਕਬਰ ਦਾ ਫੁਰਮਾਨ ਹੈ । ਸਾਰੇ ਨਜ਼ਰਾਨੇ ਲੈ ਕੇ ਆਵੋ । ਜੋ ਨਹੀਂ ਲੈ ਕੇ ਆਵੇਗਾ, ਕਹਿਰ ਹੋ ਜਾਣਗੇ । ਗੁਰੂ ਨੂੰ ਨਿਵਣਾ ਪਊਗਾ । ਸਮਾਂ ਆਊਗਾ ਇੱਕ ਰੁਪਏ ਦੀ ਜਗ੍ਹਾ ਦਸ ਰੁਪਏ ਲੈ ਕੇ ਮਿਲਣਾ ਪਊਗਾ ।

ਬੀਰਬਲ ਅਹੰਕਾਰ ਵਿੱਚ ਹੈ । ਜੇਕਰ ਵਿਚਾਰਵਾਨ ਹੁੰਦਾ ਤਾਂ ਸੋਚਦਾ, ਇਹ ਕਿਹੜੀ ਸ਼ਕਤੀ ਹੈ ਜਿਸ ਨੇ ਮੇਰਾ ਹੁਕਮ ਵੀ ਨਹੀਂ ਹੋਣ ਦਿੱਤਾ । ਧੰਨ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ । ਸਿੱਖ ਸਿੱਖ ਹੈ, ਗੁਰੂ ਗੁਰੂ ਹੈ, ਨਦੀ ਨਦੀ ਹੈ, ਸਮੁੰਦਰ ਸਮੁੰਦਰ ਹੈ । ਪੂਰਨ ਪ੍ਰਕਾਸ਼ ਉਹ ਹੈ ਜੋ ਵਾਤਾਵਰਣ, ਦਿਸ਼ਾ, ਕਾਰਨਾਂ ਨੂੰ ਬਦਲ ਦਿੰਦਾ ਹੈ । ਗੁਰੂ ਜੀ ਅਡੋਲ ਹਨ । ਗੁਰੂ ਜੀ ਨੂੰ ਦੱਸਿਆ ਗਿਆ ਕਿ ਬੀਰਬਲ ਨੇ ਬੜੇ ਹੀ ਕਰੜੇ ਬੋਲ ਬੋਲੇ । ਮਹਾਰਾਜ, ਅੱਗੇ ਤਾਂ ਉਹ ਇਹ ਹੀ ਜਾਣਦਾ ਸੀ ਕਿ ਇਥੇ ਗੋਇੰਦਵਾਲ ਸਾਹਿਬ ਹਨ । ਪਰ ਹੁਣ ਉਸ ਨੂੰ ਪਤਾ ਲੱਗ ਗਿਆ ਹੈ, ਇੱਥੇ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੀ ਤੀਸਰੀ ਜੋਤਿ ਜਗ ਰਹੀ ਹੈ । ਇੱਥੇ ਗੋਲਕ ਨੂੰ ਜੰਦਰੇ ਨਹੀਂ ਲੱਗਦੇ । ਇੱਥੇ ਤਾਂ ਮਿਰਤਕ ਪੁੱਤਰ ਸੁਰਜੀਤ ਹੋ ਗਿਆ ।

ਗੁਰੂ ਜੀ ਨੇ ਸਿੱਖਾਂ ਦੇ ਬਚਨ ਸੁਣੇ ਤੇ ਮੁਸਕਰਾਏ । ਵਾਹਿਗੁਰੂ ਨੇ ਸਿਲਸਿਲਾ ਹੀ ਐਸਾ ਬਣਾਇਆ ਹੈ । ਮਾਨੁਖ ਪ੍ਰਭੂਤਵ ਪਾ ਕੇ ਅਹੰਕਾਰੀ ਹੋ ਜਾਂਦਾ ਹੈ । ਪਰ ਇਹ ਸਾਹਿਬੀ ਚਾਰ ਦਿਨ ਦੀ ਹੈ । ਅਹੰਕਾਰ, ਮੁਨੱਖ ਨੂੰ ਦੂਰ ਅੰਦੇਸ਼ੀ ਨਹੀਂ ਹੋਣ ਦਿੰਦਾ ਹੈ । ਕਾਲ, ਜ਼ੋਰਾਵਰ ਹੈ । ਰਾਜ ਭਾਗ ਸਭ ਛੁੱਟ ਜਾਂਦਾ ਹੈ । ਮਾਇਆ ਦਾ ਮਿੱਠਾ ਮੋਹ ਹੈ । ਤੁਸੀਂ ਨਿਸ਼ਚਾ ਰੱਖੋ । ਡੋਲੋ ਨਹੀਂ, ਦ੍ਰਿੜ ਵਿਸ਼ਵਾਸ਼ ਰੱਖੋ । ਦੇਖੋ ਰੰਗ ਕਰਤਾਰ ਦੇ । ਡਰੋ ਨਹੀਂ । ਇਹ ਤਾਂ ਮੂਰਖ ਹੈ । ਜਦੋਂ ਸਿਰ ਤੇ ਪੈਣੀ ਹੈ, ਤਦੋਂ ਹੀ ਪਤਾ ਲੱਗਣਾ ਹੈ । ਜਾਓ ਤੇ ਬੀਰਬਲ ਦੀ ਸਾਰੀ ਵਾਰਤਾ ਸੁਣੋ ।

ਸਿੱਖ, ਸਭਾ ਵਿੱਚ ਆ ਗਏ । ਬੀਰਬਲ ਨੇ ਕਿਹਾ, ਸਾਰੇ ਖੱਤਰੀ ਕੈਦ

 

ਕਰ ਲਵੋ । ਸਿੱਖ ਫੈਸਲਾ ਸੁਣ ਕੇ ਵਾਪਸ ਆ ਗਏ । ਆ ਕੇ ਗੁਰੂ ਜੀ ਨੂੰ ਦੱਸਿਆ । ਗੁਰੂ ਜੀ ਨੇ ਕਿਹਾ, ਕਰਤਾਰ ਦੇ ਰੰਗ ਦੇਖੋ । ਬੀਰਬਲ ਤਾਂ ਕੱਲ੍ਹ ਤੱਕ ਠਹਿਰ ਹੀ ਨਹੀਂ ਸਕਦਾ । ਇਸ ਨੂੰ ਕੱਲ੍ਹ ਤੋਂ ਪਹਿਲਾਂ ਹੀ ਭਾਜੜਾਂ ਪੈ ਜਾਣੀਆਂ ਹਨ । ਕਾਲ ਇਸ ਦੇ ਸਿਰ ਤੇ ਖੜ੍ਹਾ ਹੈ । ਤੁਸੀਂ ਚਿੰਤਾ ਨਹੀਂ ਕਰਨੀ । ਸਿਮਰਨ, ਭਗਤੀ, ਬਾਣੀ ਵਿੱਚ ਲੱਗ ਜਾਓ ।

ਉਧਰੋਂ ਅਚਨਚੇਤ ਅਕਬਰ ਦੇ ਨੁਮਾਇੰਦੇ, ਪਰਵਾਨਾ ਲੈ ਕੇ ਆ ਗਏ । ਬੀਰਬਲ ਨੇ ਪਰਵਾਨਾ ਦੇਖਿਆ । ਉਸ ਵਿੱਚ ਲਿਖਿਆ ਸੀ, ਕਿਸੇ ਹੋਰ ਦੇਸ਼ ਵਿੱਚ ਬਗਾਵਤ ਹੋ ਗਈ ਹੈ । ਲੁੱਟਮਾਰ ਮੱਚ ਗਈ ਹੈ । ਤੁਸੀਂ ਪਰਵਾਨਾ ਦੇਖਦਿਆਂ ਹੀ ਕੂਚ ਕਰੋ, ਤੇ ਛੇਤੀ ਹੀ ਬਗਾਵਤ ਵਾਲੀ ਥਾਂ ਤੇ ਪਹੁੰਚ ਜਾਓ । ਬਹੁਤ ਲੜਾਈ ਕਰਨੀ ਪਵੇਗੀ । ਸਾਰੀ ਫੌਜ ਲੈ ਕੇ ਹਮਲਾ ਕਰਨਾ । ਬੀਰਬਲ ਨੇ ਫੁਰਮਾਨ ਪੜ੍ਹਦਿਆਂ ਹੀ ਹੁਕਮ ਦੇ ਦਿੱਤਾ, ਨਗਾਰਾ ਵਜਾ ਕੇ ਹੁਕਮ ਸੁਣਾ ਦਿਓ ਕਿ ਸਾਰੀ ਫੌਜ਼ ਨੇ ਸੂਰਜ ਚੜ੍ਹਨ ਤੋਂ ਪਹਿਲਾਂ ਚੱਲਣ ਦੀ ਤਿਆਰੀ ਕਰਨੀ ਹੈ । ਕੁੱਝ ਲੋਕਾਂ ਨੇ ਕਿਹਾ, ਤੁਸੀਂ ਤੇ ਕਿਹਾ ਸੀ ਖੱਤਰੀਆਂ ਤੇ ਸਖਤੀਆਂ ਕਰਨੀਆਂ ਹਨ । ਇਹ ਕਿਸੇ ਦੀ ਪਰਵਾਹ ਨਹੀਂ ਕਰਦੇ । ਕਹਿੰਦੇ ਹਨ, ਲੰਗਰ ਛਕੋ, ਨਜ਼ਰਾਨਾ ਨਹੀਂ ਮਿਲ ਸਕਦਾ । ਮਾਮਲਾ ਨਹੀਂ ਮਿਲ ਸਕਦਾ । ਬੀਰਬਲ ਨੇ ਕਿਹਾ, ਹੁਣ ਮੇਰੇ ਵੱਸ ਦੀ ਗੱਲ ਨਹੀਂ । ਮੈਨੂੰ ਤਾਂ ਕੂਚ ਕਰਨ ਦਾ ਹੁਕਮ ਆ ਗਿਆ ਹੈ । ਵਾਪਸ ਆ ਕੇ ਸਾਰੀ ਕਸਰ ਕੱਢੂੰਗਾ । ਕਹਿੰਦਾ ਸੀ, ਚਾਹੇ ਕਿਤਨਾ ਕਲੇਸ਼ ਹੋਵੇ, ਆ ਕੇ ਧਨ ਲੈ ਕੇ ਹੀ ਰਹੂੰਗਾ ।

ਹੁਣ ਸੱਚੇ ਪਾਤਸ਼ਾਹ ਬੋਲੇ, ਜੋ ਨਿਰਵੈਰ ਨਾਲ ਵੈਰ ਕਮਾਉਂਦਾ ਹੈ, ਉਹ ਮੁੜ ਇੱਥੇ ਆਊਗਾ ਹੀ ਨਹੀਂ । ਇਹ ਹੀ ਕਰਤਾਰ ਦਾ ਹੁਕਮ ਹੈ । ਉਹ ਤਾਂ ਰਾਹ ਵਿੱਚ ਹੀ ਬਰਫ਼ ਵਿੱਚ ਦੱਬ ਕੇ ਮਰ ਜਾਊਗਾ । ਕਿਉਂਕਿ, *ਹੰਕਾਰਿਆ ਸੋ ਮਾਰਿਆ* । ਜਿਹੜਾ ਨਿਰਦੋਸ਼ਾਂ ਨਾਲ ਵੈਰ ਕਮਾਉਂਦਾ ਹੈ, ਗੁਰੂਆਂ ਵਾਸਤੇ ਕੁਬਚਨ ਬੋਲਦਾ ਹੈ, ਉਸ ਦਾ ਕੀ ਰਹਿਣਾ ਹੈ । **ਗੁਰੂ ਜੀ**

**ਬੋਲੇ, ਪੂਰਨ ਬ੍ਰਹਮਗਿਆਨੀ ਦੇ ਦੋ ਬੋਲ ਲੱਖਾਂ ਲਸ਼ਕਰਾਂ ਤੋਂ ਵੱਧ ਬਲ ਰੱਖਦੇ ਹਨ ।** ਪੂਰਨ ਪੁਰਸ਼ ਨੂੰ :

*ਮੰਨੈ ਸਗਲ ਭਵਣ ਕੀ ਸੁਧਿ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੩)

ਭਵਿੱਖ, ਵਰਤਮਾਨ ਦੀ ਤਰ੍ਹਾਂ ਹੁੰਦਾ ਹੈ । **ਅਹੰਕਾਰ ਤੇ ਕਿਤੇ ਵੀ ਨਹੀਂ ਚੰਗਾ, ਪਰ ਗੁਰੂ ਘਰ ਵਿੱਚ ਆ ਕੇ ਜਿਥੇ ਅਹੰਕਾਰ ਨੇ ਟੁੱਟਣਾ ਹੈ, ਉਥੇ ਹੀ ਅਹੰਕਾਰ ਕਰਨਾ ਤਾਂ ਕਿਤਨਾ ਚਿਰ ਰਹਿ ਸਕੇਗਾ ?**

ਮਹਾਰਾਜ ਨੇ ਕਿਹਾ, ਬੀਰਬਲ ਨੂੰ ਤਾਂ ਬਰਫ਼ ਨੇ ਹੀ ਗਾਲ ਕੇ ਰੱਖ ਦੇਣਾ ਹੈ । ਉੱਧਰੋਂ ਜਦ ਬੀਰਬਲ, ਜਿੱਥੇ ਲੜਨ ਗਏ, ਉੱਥੇ ਬਰਫ਼ ਦਾ ਤੂਫ਼ਾਨ ਉਤਪਾਤ ਉੱਠਿਆ ਤੇ ਆਪ ਬਰਫ਼ ਦੀ ਭੇਟ ਹੋ ਗਿਆ । ਬੜੀ ਪੁਕਾਰ ਕੀਤੀ ਪਰ ਕੋਈ ਉਸ ਪਾਪੀ, ਅਹੰਕਾਰੀ ਦੀ ਰੱਖਿਆ ਕਰਨ ਨਹੀਂ ਆਇਆ । **ਗੁਰੂ ਦਾ ਬਚਨ ਬਿਰਥਾ ਨਹੀਂ ਜਾਂਦਾ ।**

ਇਹ ਕਥਾ ਦਾ ਭਾਵ ਹੈ :

ਸਿੱਖ ਨੂੰ ਸਦਾ ਆਪਣੇ ਗੁਰੂ ਤੇ ਪੂਰਨ ਵਿਸ਼ਵਾਸ਼ ਹੋਵੇ - ਐਸੇ ਸਿੱਖ ਨੂੰ ਹੀ ਗਿਆਨ ਹੋ ਸਕਦਾ ਹੈ ।

ਬ੍ਰਹਮਗਿਆਨੀ ਦਾ ਵਾਕ ਅਟੱਲ ਹੈ, ਬਿਰਥਾ ਨਹੀਂ ਜਾਂਦਾ ।

*ਨਿਸਿ ਬਾਸੁਰ ਨਖਿਅਤ੍ਰ ਬਿਨਾਸੀ ਰਵਿ ਸਸੀਅਰ ਬੇਨਾਧਾ ॥*
*ਗਿਰਿ ਬਸੁਧਾ ਜਲ ਪਵਨ ਜਾਇਗੋ ਇਕਿ ਸਾਧ ਬਚਨ ਅਟਲਾਧਾ ॥੧॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੦੨੪)

ਗੁਰਾਂ ਦਾ ਵਾਕ, ਨਾ ਦੇਵ ਲੋਕ ਵਿੱਚ, ਨਾ ਮਾਤਲੋਕ ਵਿੱਚ, ਉਲਟ ਸਕਦਾ ਹੈ ।

*ਸੁਖੀ ਬਸੈ ਮਸਕੀਨੀਆ ਆਪੁ ਨਿਵਾਰਿ ਤਲੇ ॥*

ਬਡੇ ਬਡੇ ਅਹੰਕਾਰੀਆ ਨਾਨਕ ਗਰਬਿ ਗਲੇ ॥੧॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੨੭੮)

# ਅਹੰਕਾਰਿਆ ਸੋ ਮਾਰਿਆ ।

ਹਰਿ ਜੀਉ ਅਹੰਕਾਰੁ ਨ ਭਾਵਈ ਵੇਦ ਕੂਕਿ ਸੁਣਾਵਹਿ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੦੮੯)

*Pride hath a fall.*

# ਇੱਕ ਮਾਈ ਦਾ ਪੁੱਤਰ ਜਿਵਾਉਣਾ

ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੀ ਅਕੱਥ ਕਥਾ ਹੈ । ਉਹਨਾਂ ਦੇ ਗੁਣਾਂ ਦੀ ਗਿਣਤੀ ਨਹੀਂ ਹੋ ਸਕਦੀ । ਰਸਨਾ ਜੀਭਾ ਇੱਕ ਹੈ, ਇਸ ਜੀਭਾ ਨਾਲ ਇਹਨਾਂ ਦੀ ਅਕੱਥ ਕਥਾ ਨੂੰ ਨਹੀਂ ਕਿਹਾ ਜਾ ਸਕਦਾ । ਹੋ ਸਕਦਾ ਹੈ, ਕੰਮਪਿਊਟਰ ਨਾਲ ਅਣਗਿਣਤ ਚੀਜ਼ਾਂ ਨੂੰ ਗਿਣਿਆ ਜਾ ਸਕਦਾ ਹੋਵੇ, ਹੋ ਸਕਦਾ ਹੈ ਸੂਰਜ ਦੀਆਂ ਕਿਰਨਾਂ ਦਾ ਅਨੁਮਾਨ ਲਗਾਇਆ ਜਾ ਸਕੇ, ਧਰਤੀ ਦੇ ਜੱਰੇ ਗਿਣੇ ਜਾ ਸਕਣ, ਪਰ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਗੁਣਾਂ ਦਾ, ਭਾਵੇਂ ਕੋਈ ਜੁੱਗ ਆ ਜਾਏ, ਵਰਣਨ ਨਹੀਂ ਕਰ ਸਕਦੇ । ਉਪਮਾ ਕਥਨ ਵਿੱਚ ਨਹੀਂ ਆ ਸਕਦੀ । ਆਪ ਜੀ ਦੀ ਮਹਿਮਾ ਦੀ ਤੁਲਨਾ ਨਹੀਂ ਕਰ ਸਕਦੇ ।

ਇੱਕ ਦਿਨ ਸ੍ਰੀ ਸਤਿਗੁਰੂ ਜੀ ਪਲੰਘ ਤੇ ਪਏ ਸਨ । ਇੱਕ ਰੁਦਨ ਦੀ ਆਵਾਜ਼ ਆਈ । ਗੁਰੂ ਜੀ ਨੇ ਪੁੱਛਿਆ, ਕੌਣ ਰੁਦਨ ਕਰ ਰਿਹਾ ਹੈ ? ਇਸ ਨਾਰੀ ਨੂੰ ਕੀ ਪੀੜਾ, ਦੁੱਖ ਹੈ । ਅੰਮ੍ਰਿਤ ਵੇਲੇ ਮਾਤਾ ਦਾ ਰੁਦਨ ਸੁਣ ਕੇ ਮਹਾਰਾਜ ਵਿਚਲਿਤ(disturbed) ਹੋ ਗਏ । ਤਦ ਭਾਈ ਬੱਲੂ ਜੀ ਨੇ ਕਿਹਾ, *ਪੁੱਤਰ ਪੁੱਤਰ* ਕਰਕੇ ਵਿਰਲਾਪ ਕਰ ਰਹੀ ਹੈ । ਪਤਾ ਨਹੀਂ ਲੱਗ ਰਹਿਆ, ਪੁੱਤਰ ਦੇ ਕਾਰਨ ਲੱਗਦਾ ਹੈ, ਬਹੁਤ ਦੁਖੀ ਹੈ ।

ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਕਿਹਾ, ਜਾਓ, ਭਾਈ ਬੱਲੂ । ਜਾਓ, ਤੇ ਸਾਰੀ ਗੱਲ ਦਾ ਪਤਾ ਲਗਾ ਕੇ ਆਓ - ਮਾਤਾ ਕਿਉਂ ਦੁਖੀ ਹੈ ? ਤੇ ਆ ਕੇ ਦੱਸੋ । ਭਾਈ ਬੱਲੂ ਜੀ ਗਏ ਤੇ ਦੇਖਿਆ - ਮਾਈ ਦਾ ਜੁਆਨ ਪੁੱਤਰ ਕਾਲ ਵੱਸ ਹੋ ਗਿਆ ਹੈ । ਸਾਰੀ ਗੱਲ ਦਾ ਪਤਾ ਲਗਾ ਕੇ ਫਿਰ ਭਾਈ ਬੱਲੂ ਜੀ ਗੁਰੂ ਜੀ ਪਾਸ ਆਏ । ਭਾਈ ਬੱਲੂ ਜੀ ਨੇ ਦੱਸਿਆ ਕਿ ਇਹ ਇੱਕ ਵਿਧਵਾ ਮਾਤਾ ਹੈ । ਇਸ ਦਾ ਇੱਕੋ ਪੁੱਤਰ ਹੈ । ਇਸ ਨੂੰ ਤੇਈਏ ਦੇ ਤਾਪ ਨੇ ਬਹੁਤ ਦੁਰਬਲ ਕਰ ਦਿੱਤਾ । ਉਹ ਪੁੱਤਰ ਕਾਲ ਵੱਸ

ਹੋ ਗਿਆ ਤਾਂ ਮਾਤਾ ਰੁਦਨ ਕਰ ਰਹੀ ਹੈ ।

ਭਾਈ ਬੱਲੂ ਦੀ ਗੱਲ ਸੁਣ ਕੇ ਗੁਰੂ ਜੀ ਨੇ ਕਿਹਾ, ਜਦ ਪ੍ਰਾਤਹਕਾਲ ਹੋਏਗਾ ਤਾਂ ਇਸ ਦਾ ਮਿਰਤਕ ਪੁੱਤਰ ਸੁਰਜੀਤ ਹੋ ਜਾਊਗਾ । ਹੁਣ ਮਾਈ ਨੂੰ ਕਹਿ ਦੇਵੋ ਕਿ ਰੁਦਨ, ਵਿਰਲਾਪ ਨਾ ਕਰੇ । ਮਾਤਾ ਸਿਮਰਨ ਭਗਤੀ ਵਿੱਚ ਲੱਗ ਜਾਏ । ਮੈਂ ਵਿਰਲਾਪ ਨਹੀਂ ਸਹਿ ਸਕਦਾ ।

ਮਨ ਕਿਤਨਾ ਨਿਰਮਲ ਤੇ ਕੋਮਲ ਹੈ ।

ਮਾਤਾ ਨੂੰ ਕਹਿ ਦਿੱਤਾ, ਗੁਰੂ ਕਰਮ ਦੀ ਰੇਖਾ ਮਿਟਾ ਸਕਦਾ ਹੈ । ਤੇਈਏ ਤਾਪ ਕਰਕੇ ਜਵਾਨ ਪੁੱਤਰ ਦਾ ਅੰਤ ਹੋ ਗਿਆ ਸੀ । ਭਾਈ ਬੱਲੂ ਨੇ ਮਾਤਾ ਨੂੰ ਰੋਕ ਦਿੱਤਾ, ਰੋਣਾ ਨਹੀਂ ਹੈ । ਤੇਰਾ ਪੁੱਤਰ ਅੰਮ੍ਰਿਤ ਵੇਲੇ ਸੁਰਜੀਤ ਹੋ ਜਾਊਗਾ । ਗੁਰੂ ਵਾਕ ਅਟੱਲ ਹੈ ।

ਭੋਗ ਵੇਲੇ, ਮਾਤਾ ਮੋਏ ਪੁੱਤਰ ਨੂੰ ਲੈ ਕੇ ਆ ਗਈ, ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੀ ਹਜ਼ੂਰੀ ਵਿੱਚ । *ਅਕਾਲ ਅਕਾਲ* ਜਪਣ ਵਾਲੇ ਨੇ ਕਾਲ ਨੂੰ ਵੱਸ ਵਿੱਚ ਕਰ ਲਿਆ ਹੈ । ਗੁਰੂ ਜੀ ਨੇ ਅਪਣਾ ਚਰਨ, ਮੋਏ ਹੋਏ ਪੁੱਤਰ ਦੇ ਮੱਥੇ ਤੇ ਰੱਖ ਦਿੱਤਾ । ਬੇਟਾ ਸੁਰਜੀਤ ਹੋ ਗਿਆ ।

ਮਾਤਾ ਸ਼ੁਕਰ ਵਿੱਚ ਆ ਗਈ । ਕਿਸੇ ਵਿਧੀ ਨਾਲ, ਗੁਰੂ ਜੀ ਨੇ ਕਾਲ ਨੂੰ, ਜਾਂ ਤੇਈਏ ਤਾਪ ਨੂੰ, ਨਿੱਕਾ ਜਿਹਾ ਬਾਲਕ ਬਣਾ ਕੇ, ਉਸ ਦੇ ਪੈਰਾਂ ਵਿੱਚ ਬੇੜੀ ਪਾ ਦਿੱਤੀ ਹੈ । ਕਲਜੁੱਗ ਵਿੱਚ, ਗੁਰੂ ਜੀ ਨੇ ਦਰਸ਼ਨੀ ਡਿਊਢੀ ਦੇ ਸਾਹਮਣੇ, ਕਾਲ ਦਾ ਪ੍ਰਤੀਕ ਬੰਦੀਵਾਨ ਬਣਾ ਕੇ ਪਿੰਜਰਾ ਬੰਨ੍ਹ ਦਿੱਤਾ ਹੈ ।

ਕਿਸੇ ਕਿਹਾ, ਮਹਾਰਾਜ ਜੀ, ਤੁਹਾਡੇ ਦਰ ਤੇ ਤਾਂ ਬੰਦ ਖਲਾਸ ਹੁੰਦਾ ਹੈ, ਬੇੜੀਆਂ ਟੁੱਟਦੀਆਂ ਹਨ । ਸਿੱਖਾਂ ਕਿਹਾ, ਇਹ ਤਾਂ ਇੱਕ ਸ਼ੰਕਾ ਹੋ ਜਾਊਗੀ । ਇਸ ਨੂੰ ਚੁਬਾਰੇ ਵਿੱਚ ਰੱਖੋ । ਇਹ ਦੁਆਰਾ ਤਾਂ ਸ਼ਕਤੀ ਦਾ ਹੈ । ਪਰ ਤੁਸੀਂ ਬੇੜੀਆਂ ਪਾ ਦਿੱਤੀਆਂ ਹਨ । ਇਕ ਨੇ ਕਿਹਾ, ਵਿਵਾਦ ਵੀ ਚੱਲ ਸਕਦਾ ਹੈ ।

ਗੁਰੂ ਜੀ ਨੇ ਕਿਹਾ, ਕਾਲ ਦਾ ਹੌਂਸਲਾ ਕਿਉਂ ਪੈ ਗਿਆ ? ਗੋਇੰਦਵਾਲ ਵਿੱਚ ਜਮ ਕਿਵੇਂ ਵੜ ਸਕਦਾ ਹੈ ? ਇਸ ਲਈ ਬੇੜੀ ਪਾ ਦਿੱਤੀ ਹੈ । ਗੋਇੰਦਵਾਲ ਵਿੱਚ ਤਾਂ ਅਨੰਦ ਹੀ ਅਨੰਦ ਹੈ । ਇਸ ਨੇ ਕਿਉਂ ਅਵੱਗਿਆ ਕੀਤੀ ? ਮਾਤਾ ਦਾ ਪੁੱਤਰ ਮਾਰ ਦਿੱਤਾ ਹੈ । ਸਾਨੂੰ ਜੀਵਨ ਦਾਨ ਕਰਨਾ ਪਿਆ । ਇਸ ਨੇ ਸੋਚਣਾ ਸੀ, ਅਕਾਲ ਪੁਰਖ ਤੋਂ ਅਧਿਕਾਰ ਲੈ ਲਿਆ ਸੀ ਕਿ ਜਿਤਨਾਂ ਚਿਰ, ਜਿਤਨਾ ਸਮਾਂ ਮੇਰਾ ਪਹਿਰਾ ਹੈ, ਗੋਇੰਦਵਾਲ ਵਿੱਚ ਕਾਲ ਨਾ ਵੜੇ, ਮੌਤ ਨਾ ਹੋਵੇ - ਕੋਈ ਵਿਧਵਾ ਨਾ ਹੋਵੇ । ਕਿਸੇ ਮਾਤਾ ਪਿਤਾ ਦੇ ਸਾਹਮਣੇ ਉਸ ਦੇ ਪੁੱਤਰ ਦੀ ਮੌਤ ਨਾ ਹੋਵੇ । ਸਵਾਲ ਮਰਨ ਜੀਵਨ ਦਾ ਨਹੀਂ ਹੈ । ਕਾਲ ਨੇ ਮੇਰਾ ਪ੍ਰਣ ਤੋੜ ਦਿੱਤਾ ਹੈ । ਪ੍ਰਾਣ ਜਾ ਸਕਦੇ ਹਨ ਪਰ ਪ੍ਰਣ ਨਹੀਂ ਜਾ ਸਕਦਾ । ਹੁਣ ਜਦ ਤੱਕ ਅਸੀਂ ਰਹਾਂਗੇ - ਇਸ ਨੂੰ ਪਿੰਜਰੇ ਵਿੱਚ ਬੰਦ ਰੱਖਾਂਗੇ ।

ਸਮਾਂ ਬੀਤ ਰਿਹਾ ਹੈ । ਸੰਗਤਾਂ ਆ ਰਹੀਆਂ ਹਨ । ਕਾਲ ਦਾ ਜੋ ਭੋਜਨ ਸੀ ਨਹੀਂ ਦਿੱਤਾ ਗਿਆ । ਬਹੁਤ ਦੁਰਬਲ ਹੋ ਗਿਆ । ਕਿੱਥੇ ਤਾਂ ਕਾਲ ਮਾਰਦਾ ਸੀ, ਕਿੱਥੇ ਕਾਲ ਮੱਥਾ ਟੇਕ ਰਿਹਾ ਹੈ । ਇਹ ਗੁਰੂ ਜੀ ਦੀ ਕਲਾ ਦਾ ਗੁੱਝਾ ਭੇਤ ਹੈ ।

ਕਾਲ ਅਰਦਾਸ ਕਰ ਰਿਹਾ ਹੈ, ਕੋਈ ਪਰਉਪਕਾਰੀ ਆਏ । ਗੁਰਾਂ ਜੀ ਅੱਗੇ ਅਰਦਾਸ ਕਰੇ ਤੇ ਮੇਰੀ ਬੰਦ ਖਲਾਸੀ ਕਰਾ ਦੇਵੇ । ਹਜ਼ੂਰੀ ਸਿੱਖਾਂ ਨੂੰ ਸਾਰੇ ਪਾਪਾਂ ਦਾ ਤਾਂ ਪਤਾ ਸੀ । ਹਜ਼ੂਰੀ ਸਿੱਖ ਤਰਸ ਵਿੱਚ ਨਹੀਂ ਆਏ ।

ਇੱਕ ਸਿੱਖ ਡੱਲੇ ਗ੍ਰਾਮ ਤੋਂ ਆਇਆ । ਉਸ ਦਾ ਨਾਮ ਭਾਈ ਲਾਲੋ ਸੀ । ਉਹ ਗੁਰੂ ਜੀ ਦੇ ਦਰਸ਼ਨਾਂ ਨੂੰ ਆਇਆ ਸੀ । ਗੁਰੂ ਜੀ ਨੂੰ ਬੰਦਨਾ ਕੀਤੀ ਤੇ ਬੈਠ ਗਿਆ ।

ਭਾਈ ਲਾਲੋ ਦੋ ਦਿਨ ਗੁਰੂ ਜੀ ਦੀ ਹਜ਼ੂਰੀ ਵਿੱਚ ਠਹਿਰੇ । ਆਉਂਦੇ ਜਾਂਦੇ ਪਿੰਜਰਾ ਦੇਖਦੇ ਰਹੇ । ਵੇਖਿਆ ਇੱਕ ਬਹੁਤ ਦੁਰਬਲ ਬਾਲਕ ਪਿੰਜਰੇ ਵਿੱਚ

ਹੈ । ਮਨ ਵਿੱਚ ਬੜਾ ਹੀ ਤਰਸ ਆਇਆ । ਬੜੀ ਹੀ ਦਯਾ ਆਈ ਤੇ ਕਿਹਾ, ਮਹਾਰਾਜ ਜੀ, ਇਸ ਬਾਲ ਦੀਆਂ ਬੇੜੀਆਂ ਖੋਲ੍ਹ ਦਿਓ । ਇੱਕ ਤਾਂ ਦੁਰਬਲ ਹੋ ਗਿਆ ਹੈ, ਨਾਲ ਹੀ ਬਹੁਤ ਦੁਖੀ ਹੈ । ਮਹਾਰਾਜ, ਆਪ ਤਾਂ ਬੰਧਨ ਰਹਿਤ ਕਰਦੇ ਹੋ ।

ਗੁਰੂ ਜੀ ਨੇ ਕਿਹਾ, ਤੁਸੀਂ ਡੱਲੇ ਗ੍ਰਾਮ ਦੇ ਵਾਸੀ ਹੋ । ਸਾਡੇ ਬਹੁਤ ਪਿਆਰੇ ਹੋ । ਤੁਹਾਡੀ ਗੱਲ ਮੋੜ ਨਹੀਂ ਸਕਦੇ । ਬੇੜੀਆਂ ਖੋਲ੍ਹ ਦਿੰਦੇ ਹਾਂ ਪਰ ਤੁਸੀਂ ਇਸ ਨੂੰ ਨਾਲ ਹੀ ਲੈ ਜਾਓ । ਇਹ ਮੁੜਕੇ ਗੋਇੰਦਵਾਲ ਨਹੀਂ ਵੜ ਸਕਦਾ ਹੈ । ਜਿਤਨੀ ਅਵੱਗਿਆ ਕੀਤੀ ਸੀ, ਉਨ੍ਹਾਂ ਡੰਡ ਭੋਗ ਚੁੱਕਾ ਹੈ ।

ਸਤਿਗੁਰੂ ਜੀ ਦੀ ਆਗਿਆ ਲੈ ਕੇ ਭਾਈ ਲਾਲੋ ਬਾਲਕ ਨੂੰ ਨਾਲ ਲੈ ਕੇ ਤੁਰ ਪਏ । ਗੁਰੂ ਜੀ ਤੋਂ ਵਿਦਾ ਹੋ ਕੇ ਜਾ ਰਹੇ ਸਨ । ਜਦ ਥੋੜ੍ਹੀ ਹੀ ਦੂਰ ਪਹੁੰਚੇ, ਬਾਲਕ ਨੇ ਭਾਈ ਲਾਲੋ ਜੀ ਨੂੰ ਹੱਥ ਜੋੜ ਕੇ ਕਿਹਾ, ਮੇਰੇ ਕੋਲੋਂ ਹੋਰ ਤੁਰਿਆ ਨਹੀਂ ਜਾਂਦਾ ਹੈ । ਮੈਂ ਬੜਾ ਭੁੱਖਾ ਹਾਂ । ਮੈਂ ਕਈ ਦਿਨ ਅਹਾਰ ਨਹੀਂ ਕੀਤਾ । ਤੁਸੀਂ ਮੇਰਾ ਛੁਟਕਾਰਾ ਕਰਾਇਆ । ਹੁਣ ਪਰਸ਼ਾਦ ਵੀ ਛਕਾ ਦੇਵੋ । ਭਾਈ ਲਾਲੋ ਨੇ ਕਿਹਾ, ਥੋੜ੍ਹਾ ਚਿਰ ਸਬਰ ਕਰ । ਦੂਰ ਚੱਲ ਕੇ ਮਨ ਭਾਉਂਦੇ ਪਦਾਰਥ ਮਿਲਣਗੇ । ਫਿਰ ਆਪਾਂ ਤੈਨੂੰ ਨਾਲ ਹੀ ਲੈ ਕੇ ਹੌਲੀ ਹੌਲੀ ਅੱਗੇ ਚੱਲ ਪਵਾਂਗੇ ।

ਪਰ ਬਾਲਕ ਨੇ ਕਿਹਾ, ਜਿਹੜੇ ਪਦਾਰਥ ਤੁਸੀਂ ਕਹਿ ਰਹੇ ਹੋ, ਉਹ ਤਾਂ ਮੈਂ ਛਕਣੇ ਨਹੀਂ ਹਨ । ਭਾਈ ਲਾਲੋ ਜੀ ਨੇ ਕਿਹਾ, ਫਿਰ ਜੋ ਤੇਰਾ ਆਹਾਰ ਹੈ, ਉਹ ਛੱਕ ਲੈ । ਚਿਰ ਨਾ ਲਾਈਂ । ਦੂਰ ਜਾਣਾ ਹੈ । ਵਾਟ ਲੰਬੀ ਹੈ । ਤੈਨੂੰ ਨਾਲ ਲੈ ਕੇ ਜਾਣਾ ਹੈ ।

ਨੇੜੇ ਇੱਕ ਧੋਬੀ ਕਪੜੇ ਧੋ ਰਿਹਾ ਸੀ । ਕੱਪੜੇ ਨਿਚੋੜ ਕੇ ਪਾ ਰਿਹਾ ਸੀ । ਚੜ੍ਹਿਆ ਤੇਈਆ ਤਾਪ ਧੋਬੀ ਤੇ । ਕੱਪੜੇ ਕਿੱਧਰੇ ਜਾ ਪਏ । ਧੋਬੀ ਕੰਬ ਕੰਬ ਕੇ ਹੇਠਾਂ ਡਿੱਗ ਪਿਆ । ਧੋਬੀ ਦੇ ਸਾਰੇ ਸਰੀਰ ਵਿੱਚ ਪੀੜਾ

ਹੋ ਰਹੀ ਹੈ ।

ਧੋਬੀ ਦੇ ਸਰੀਰ ਵਿੱਚੋਂ, ਜਿਸ ਤਰ੍ਹਾਂ ਕੱਪੜੇ ਨਿਚੋੜੀਦੇ ਹਨ, ਲਹੂ ਨਿਚੋੜ ਲਿਆ । ਘੜਾ ਭਰ ਲਿਆ ਲਹੂ ਦਾ । ਘੜਾ ਲੈ ਕੇ ਤੇਈਆ ਭਾਈ ਲਾਲੋ ਜੀ ਕੋਲ ਆ ਗਿਆ ਤੇ ਦੱਸ ਦਿੱਤਾ, ਇਹ ਮੇਰਾ ਭੋਜਨ ਹੈ । ਇਹ ਤਾਂ ਗੁਰੂ ਸਾਹਿਬ ਨੇ ਮੈਨੂੰ ਕੈਦ ਕਰ ਲਿਆ, ਨਹੀਂ ਤਾਂ ਮੈਂ ਕਿਤਨੇ ਪੁੱਤਰ ਮਾਰ ਦੇਣੇ ਸੀ । ਗੁਰੂ ਜੀ ਅੱਗੇ ਮੇਰੀ ਪੇਸ਼ ਨਹੀਂ ਗਈ । ਗੋਇੰਦਵਾਲ ਵਿੱਚ ਐਸਾ ਕਰਮ ਕਰ ਬੈਠਾ । ਆਗਿਆ ਦੇਵੋ, ਲਹੂ ਪੀ ਕੇ ਭੁੱਖ ਸ਼ਾਂਤ ਕਰ ਲਵਾਂ । ਤੁਸੀਂ ਮੇਰੇ ਤੇ ਤਰਸ ਕਰਕੇ ਛੁਡਾਇਆ ਹੈ, ਸੋ ਆਪ ਜੀ ਦੀ ਆਗਿਆ ਵਿੱਚ ਹਾਂ ।

ਭਾਈ ਲਾਲੋ ਸੋਚਾਂ ਵਿੱਚ ਪੈ ਗਏ । ਕਿਉਂ ਤੇਈਏ ਨੂੰ ਛੁਡਾ ਦਿੱਤਾ, ਜਿਸ ਨੇ ਲਹੂ ਹੀ ਪੀਣਾ ਹੈ । ਇਹ ਤਾਂ ਘੋਰ ਪਾਪ ਹੋ ਗਿਆ । ਇਸ ਨੇ ਤਾਂ ਪਤਾ ਨਹੀਂ ਮੇਰੇ ਘਰ ਵਿੱਚ ਹੀ ਕੀ ਕਰਮ ਕਰਨਾ ਹੈ ।

ਭਾਈ ਲਾਲੋ ਜੀ ਨੇ ਕਿਹਾ, ਤੇਰਾ ਮੇਰਾ ਨਿਰਬਾਹ ਨਹੀਂ ਹੋਣਾ । ਤੇਰਾ ਰਾਹ ਹੋਰ ਹੈ, ਮੇਰਾ ਰਾਹ ਹੋਰ ਹੈ । ਭੋਜਨ ਵੀ ਹੋਰ ਹੈ । ਚੱਲ ਮੁੜ ਕੇ ਗੋਇੰਦਵਾਲ । ਜਿਥੇ ਤਰਸ ਨਹੀਂ ਕਰਨਾ ਚਾਹੀਦਾ, ਉੱਥੇ ਤਰਸ ਕੀਤਾ ਜਾਵੇ ਤਾਂ ਨਤੀਜਾ ਬੁਰਾ ਨਿੱਕਲਦਾ ਹੈ । ਤੂੰ ਤਾਂ ਮਹਾਂ ਛਲੀਆ ਹੈਂ । ਤੇਰਾ ਛਲ ਵਾਲਾ ਰੋਣਾ ਵੇਖ ਕੇ ਤਰਸ ਕਰ ਲਿਆ । ਮੁੜ ਹੁਣ ਗੋਇੰਦਵਾਲ ਉਥੇ ਹੀ ਪਿੰਜਰੇ ਵਿੱਚ ਬੰਦ ਕਰਾ ਕੇ ਆਵਾਂਗਾ । ਰੋਜ਼ ਲਹੂ ਦਾ ਭੋਜਨ ਕਿੱਥੋਂ ਮਿਲ ਸਕਦਾ ਹੈ ।

ਡਰ ਗਿਆ, ਹੱਥ ਜੋੜੇ, ਮੈਨੂੰ ਬੇਸ਼ੱਕ ਲਹੂ ਨਾ ਦਿਓ, ਪਰ ਮੁੜ ਪਿੰਜਰੇ ਵਿੱਚ ਨਾ ਪਾਉਣਾ ਜੀ । ਇਹ ਕਥਾ ਭਾਈ ਲਾਲੋ ਜੀ ਦੀ, ਜੋ ਸਾਡੇ ਨਾਲ ਬੀਤੀ – ਇਹ ਕਥਾ ਤੇਈਆ ਤਾਪ ਵਾਲੇ ਨੂੰ ਸੁਣਾਵੋ, ਫਿਰ ਧਿਆਨ ਗੋਇੰਦਵਾਲ ਸਾਹਿਬ ਤੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦਾ ਧਰੋ, ਮੈਂ

ਛੱਡ ਕੇ ਚਲਾ ਜਾਊਂਗਾ । ਪਰ ਮੈਨੂੰ ਇੱਥੇ ਹੀ ਛੱਡ ਦਿਓ । ਮੇਰੇ ਤੇ ਦਯਾ ਕਰੋ । ਆਪ ਨੇ ਬਹੁਤ ਉਪਕਾਰ ਕੀਤਾ ਹੈ ।

ਭਾਈ ਲਾਲੋ ਜੀ ਨੇ ਇਸ ਤਰ੍ਹਾਂ ਉਸ ਨੂੰ ਛੁਟਕਾਰਾ ਦੇ ਦਿੱਤਾ । ਜਿਤਨਾ ਚਿਰ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਗੋਇੰਦਵਾਲ ਵਿੱਚ ਹਨ, ਕਾਲ ਨਹੀਂ ਆਵੇਗਾ ।

ਪੰਚ ਦੂਤ ਤੁਧੁ ਵਸਿ ਕੀਤੇ ਕਾਲੁ ਕੰਟਕੁ ਮਾਰਿਆ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੯੧੭)

**ਰੋਗ ਦਾ ਪਹਿਲਾ Attack ਸੰਕਲਪ ਵਿੱਚ ਹੁੰਦਾ ਹੈ । ਜੇ ਗੱਲ Thought ਵਿੱਚੋਂ ਕੱਢ ਦਿੱਤੀ ਜਾਏ, ਤਾਂ ਤਾਪ ਤੇ Control ਹੋ ਸਕਦਾ ਹੈ । ਮਨ ਨੂੰ ਤਕੜਾ ਕਰ ਲਵੋ । ਮਨੋਬਲ ਨੂੰ ਘਟਣ ਨਾ ਦੇਵੋ । Will power ਦਾ ਹੋਣਾ ਅਤੀ ਜ਼ਰੂਰੀ ਹੈ । ਦੁਰਬਲ ਨੂੰ ਰੋਗ ਛੇਤੀ ਘੇਰਾ ਪਾਉਂਦੇ ਹਨ । ਮਨ ਦੇ ਦੁਰਬਲ ਹੋਣ ਨਾਲ, ਸਰੀਰ ਦੁਰਬਲ ਹੋ ਜਾਂਦਾ ਹੈ ।**

# ਭਾਵਨੀ

**ਅੱਜ ਕਥਾ ਹੈ ਭਾਵਨੀ ਦੀ । ਭਾਵਨੀ ਨਾਲ ਥੋੜ੍ਹੇ ਸਮੇਂ ਵਿੱਚ ਹੀ ਭੇਤ ਖੁੱਲ੍ਹ ਜਾਂਦਾ ਹੈ । ਸੱਚ ਦੀ ਹਮੇਸ਼ਾ ਜਿੱਤ ਹੁੰਦੀ ਹੈ । ਝੂਠੇ ਹਾਰ ਜਾਂਦੇ ਹਨ ।**

*ਓਥੈ ਸਚੇ ਹੀ ਸਚਿ ਨਿਬੜੈ*
*ਚੁਣਿ ਵਖਿ ਕਢੇ ਜਜਮਾਲਿਆ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੪੬੩)

**ਨਿੰਦਕ ਲੋਕ ਨਿੰਦਾ ਕਰਦੇ ਹਨ । ਈਰਖਾ ਵਾਲੇ ਈਰਖਾ ਕਰਦੇ ਹਨ । ਪਰ ਗੁਰੂ ਜੀ ਕਿਹਾ ਜਿਰਾਨ (ਜਰਨਾ) ਸਿੱਖੋ । ਇਹ Non Violence ਹੈ । ਤਿੰਨ ਵਾਰੀ ਕੋਈ ਜਰ ਜਾਵੇ, ਚੌਥੀ ਵਾਰ ਉਹ ਵਾਰ ਕਰਨ ਜੋਗਾ ਨਹੀਂ ਰਹਿੰਦਾ ।**

ਇੱਕ ਦਿਨ ਸ੍ਰੀ ਰਾਮਦਾਸ ਜੀ ਇੱਕ ਕੱਪੜੇ ਦੀ ਦੁਕਾਨ ਤੇ ਆ ਗਏ । ਇੱਕ ਅਨੋਖਾ ਗਾਹਕ ਹੈ । ਹੁਣ ਭਾਵਨੀ ਦੀ ਕਥਾ ਆਰੰਭ ਹੋਣ ਲੱਗੀ ਹੈ । ਕੀ ਦੇਖਦੇ ਹਨ ? ਇੱਕ ਕੱਪੜੇ ਦੀ ਦੁਕਾਨ ਹੈ, ਕੱਪੜਾ ਬਹੁਤ ਸੋਹਣਾ ਹੈ, ਗੁਰੂ ਜੀ ਦੇ ਵਾਸਤੇ ਬਹੁਤ ਸੁੰਦਰ ਕੱਪੜਾ ਹੈ । ਗੁਰੂ ਜੀ ਦੇ ਬਸਤਰ ਐਸੇ ਹੀ ਹੋਣੇ ਚਾਹੀਦੇ ਹਨ । ਸੰਕਲਪ ਤੇ ਭਾਵਨੀ ਨਾਲ ਕੱਪੜਾ ਪਸੰਦ ਕਰ ਲਿਆ । ਪਰ ਕੋਲ ਧਨ ਨਹੀਂ ਹੈ । ਬਿਨਾਂ ਧਨ ਤੋਂ ਸੌਦਾ ਨਹੀਂ ਮਿਲਣਾ । ਪਰ ਖੜ੍ਹੇ ਰਹੇ, ਸੋਚਦੇ ਰਹੇ ।

ਇਹ ਕਥਾ ਅਕੱਥ ਹੈ ਕਿਉਂਕਿ ਇਹ ਗੱਲ ਕਹਿਣ ਵਿੱਚ ਨਹੀਂ ਆ ਰਹੀ ਹੈ । ਅੱਜ ਕੱਲ੍ਹ ਦੇ ਮਨੋਵਿਗਿਆਨੀ ਨੂੰ ਇਹ ਗੱਲ ਸਮਝ ਨਹੀਂ ਆਉਣੀ । ਆਪ ਨੇ ਦੁਕਾਨ ਤੇ ਖੜ੍ਹਿਆਂ ਹੀ ਸੰਕਲਪ ਨਾਲ ਵਸਤ੍ਰ ਤਿਆਰ ਕਰ ਲਏ ਤੇ ਸੰਕਲਪ ਨਾਲ ਹੀ ਗੁਰੂ ਜੀ ਇਨ੍ਹਾਂ ਵਸਤ੍ਰਾਂ ਨੂੰ ਪਾਉਂਦੇ ਹਨ । ਧਿਆਨ ਵਿੱਚ ਗੁਰੂ ਜੀ ਸਮਾ ਗਏ ਹਨ । ਸ੍ਰੀ ਰਾਮਦਾਸ ਜੀ ਦੇ ਮਨ ਵਿੱਚ ਕੱਪੜੇ

ਵਾਸਤੇ ਮੋਹ ਨਹੀਂ ਹੈ ਪਰ ਗੁਰੂ ਜੀ ਵਾਸਤੇ ਮੋਹ ਜਾਗ ਪਿਆ ਹੈ ।

*ਸਰਮ ਖੰਡ ਕੀ ਬਾਣੀ ਰੂਪੁ ॥*
*ਤਿਥੈ ਘਾੜਤਿ ਘੜੀਐ ਬਹੁਤੁ ਅਨੂਪੁ ॥*
*ਤਾ ਕੀਆ ਗਲਾ ਕਥੀਆ ਨਾ ਜਾਹਿ ॥*
*ਜੇ ਕੋ ਕਹੈ ਪਿਛੈ ਪਛੁਤਾਇ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੮)

ਉੱਥੇ ਖੜ੍ਹੇ ਹੀ ਉਨਮਨ ਅਵਸਥਾ ਵਿੱਚ ਪਹੁੰਚ ਗਏ । ਸ੍ਰੀ ਰਾਮਦਾਸ ਜੀ ਗੋਇੰਦਵਾਲ ਸਾਹਿਬ ਪੋਸ਼ਾਕ ਪਹਿਨਾਉਣ ਲੱਗ ਪਏ । ਪਹਿਨਣ ਵਾਲਾ ਗੋਇੰਦਵਾਲ ਵਿੱਚ ਹੈ, ਪਹਿਨਾਉਣ ਵਾਲਾ ਲਾਹੌਰ ਵਿੱਚ ਹੈ ।

ਫਾਸਲਾ ਆਪਣੇ ਵਿੱਚ ਹੈ, ਉੱਥੇ ਫਾਸਲਾ ਨਹੀਂ ਹੈ ।

ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਬਾਂਹ ਕਦੇ ਉੱਪਰ ਕਰਦੇ ਹਨ, ਕਦੇ ਹੇਠਾਂ ਕਰਦੇ ਹਨ । ਗਤੀ ਐਸੀ ਹੋ ਰਹੀ ਹੈ ਜਿਵੇਂ ਪੁਸ਼ਾਕ ਪਾ ਰਹੇ ਹਨ । ਨਹੀਂ ਦੇਖਿਆ ਕਿ ਸਭਾ ਹੈ, ਸੰਗਤ ਬੈਠੀ ਹੈ – ਸਭ ਕੁੱਝ ਭੁੱਲ ਗਿਆ । ਪਹਿਨਾਉਣ ਵਾਲੇ ਤੇ ਪਹਿਨਣ ਵਾਲੇ, ਦੋਨੋਂ ਹੀ ਜੁੜ ਗਏ ।

ਸਿੱਖ ਬੜੇ ਅਚਰਜ ਹਨ, ਮਹਾਰਾਜ ਦੀਆ ਬਾਹਵਾਂ ਕਿਉਂ ਹਿੱਲਣ ਲੱਗ ਪਈਆਂ ਹਨ ? ਇਹ ਤਾਂ ਸ਼ੋਭਾ ਦੀ ਗੱਲ ਨਹੀ, ਬੜੀ ਚਰਚਾ ਹੋ ਗਈ ਹੈ, ਗੁਰੂ ਹੋ ਕੇ ਇਹ ਕੀ ਕਰ ਰਹੇ ਹਨ ?

ਹਜ਼ੂਰੀ ਸਿੱਖ ਭਾਈ ਬੱਲੂ ਜਾਣ ਗਏ ਕਿ ਸਿੱਖਾਂ ਨੂੰ ਸ਼ੰਕਾ ਹੋ ਗਈ ਹੈ – ਗੁਰੂ ਹੋ ਕੇ ਇਹ ਕੀ ਕਰ ਰਹੇ ਹਨ ? ਮਨ ਰੌਲੇ ਵਿੱਚ ਪੈ ਗਿਆ ਹੈ । ਇੱਥੇ ਤਾਂ ਸੰਸਾ ਆ ਗਿਆ ਹੈ । ਭਾਈ ਬੱਲੂ ਨੇ ਕਿਹਾ, ਮਹਾਰਾਜ, ਸੱਚੇ ਪਾਤਸ਼ਾਹ, ਇਹ ਕੀ ਕੌਤਕ ਹੈ ? ਆਪ ਜੀ ਦੀ ਲੀਲਾ ਲਖੀ ਨਹੀਂ ਜਾ ਸਕਦੀ, ਪ੍ਰੰਤੂ ਸੰਗਤਾਂ ਨੂੰ ਦੱਸੋ ।

ਤਦ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਬੋਲੇ, ਮੈਨੂੰ ਰਾਮਦਾਸ ਵਸਤਰ ਪਹਿਨਾ ਰਹੇ ਹਨ ਤੇ ਮੈਂ ਪਾ ਰਿਹਾ ਹਾਂ । ਰਾਮਦਾਸ ਲਾਹੌਰ ਦੇ ਬਾਜ਼ਾਰ ਵਿੱਚ ਖੜ੍ਹੇ ਹਨ ਤੇ ਉਥੇ ਹੀ ਖੜ੍ਹੇ ਭਾਵਨਾਂ ਨਾਲ ਮੈਨੂੰ ਵਸਤਰ ਪਹਿਨਾ ਰਹੇ ਹਨ ।

ਵਿਚਾਰਨ ਵਾਲੀ ਗੱਲ ਹੈ - ਬਿਨਾਂ ਦਰਜ਼ੀ, ਕਿਵੇਂ ਕੱਪੜਾ ਸੀਤਾ ਗਿਆ ?

ਮਹਾਰਾਜ, ਕੱਲ੍ਹ ਈਰਖਾ ਕਰਨ ਵਾਲੇ ਕੀ ਕਹਿਣਗੇ ? ਪਰ ਮਹਾਰਾਜ ਜੀ ਨੇ ਕਿਹਾ, ਇਹ ਭਾਵਨੀ ਦੀ ਗੱਲ ਹੈ । ਪ੍ਰੇਮ ਦੀ ਕੋਈ ਸੀਮਾ ਨਹੀਂ । ਪ੍ਰੇਮ ਦਾ ਕੋਈ ਮੁੱਲ ਨਹੀਂ ।

ਹੁਣ ਸ੍ਰੀ ਰਾਮਦਾਸ ਜੀ ਲਾਹੌਰ ਦੇ ਚੌਂਕ ਤੇ ਆ ਗਏ ਹਨ । ਦੇਖਿਆ, ਅੰਬ ਵਿਕ ਰਹੇ ਹਨ । ਅੰਬ ਲਾਲ ਲਾਲ ਹਨ । ਲਾਹੌਰ ਦੇ ਇਹ ਮਸ਼ਹੂਰ ਅੰਬ ਹਨ । ਮਨ ਵਿੱਚ ਇਹ ਨਹੀਂ ਆਇਆ ਕਿ ਮੈਂ ਅੰਬ ਖਾ ਲਵਾਂ । ਸੋਚਿਆ, ਜਦ ਸ੍ਰੀ ਗੁਰੂ ਜੀ ਨੂੰ ਮੱਥਾ ਟੇਕਾਂਗਾ, ਤਾਂ ਗੁਰੂ ਸਾਹਿਬ ਜੀ ਨੂੰ ਭੇਟ ਕਰਾਂਗਾ । ਇੱਕ ਰੁਪਇਆ ਦੇ ਕੇ ਅੰਬ ਲੈ ਲਿਆ ।

ਅੰਬ ਲੈ ਕੇ ਬਹੁਤ ਛੇਤੀ ਜਾ ਰਹੇ ਹਨ, ਉਨਮਨ ਅਵਸਥਾ ਵਿੱਚ । ਬਹੁਤ ਮਸਤਾਨੀ ਅਵਸਥਾ ਹੋ ਗਈ ਹੈ । ਮਨ ਛੇਤੀ ਜਾਣਾ ਚਾਹੁੰਦਾ ਹੈ ਪਰ ਪੈਰ ਛੇਤੀ ਨਹੀਂ ਚਲਦੇ । ਸਾਰਾ ਦਿਨ ਚਲਦੇ ਚਲਦੇ ਇੱਕ ਗ੍ਰਾਮ ਵਿੱਚ ਆ ਗਏ । ਇੱਥੇ ਰਾਤ ਠਹਿਰੇ । ਬਹੁਤ ਸਵੇਰੇ ਫਿਰ ਉੱਠ ਕੇ ਚੱਲ ਪਏ । ਮਨ ਵਿੱਚ ਪ੍ਰੇਮ, ਵੈਰਾਗ ਤੇ ਉਮੰਗ ਜਾਗੀ ਹੈ ਕਿ ਜਲਦੀ ਜਲਦੀ ਗੁਰੂ ਜੀ ਦੇ ਦਰਸ਼ਨ ਹੋ ਜਾਣ । ਆਪ ਗੋਇੰਦਵਾਲ ਦੇ ਨੇੜੇ ਭੈਰੋਵਾਲ ਗ੍ਰਾਮ ਆ ਗਏ ।

ਗਰਮੀ ਬਹੁਤ ਸੀ, ਅੰਬ ਵਿੱਚੋਂ ਰਸ ਟਪਕਣਾ ਸ਼ੁਰੂ ਹੋ ਗਿਆ । ਉਧਰੋਂ ਅੰਬ ਵਿਚੋਂ ਰਸ ਡਿੱਗਦਾ ਹੈ, ਉਧਰੋਂ ਸ੍ਰੀ ਰਾਮਦਾਸ ਜੀ ਦੇ ਨੇਤਰਾਂ ਚੋਂ ਜਲ ਡਿੱਗਦਾ ਹੈ । ਹੁਣ ਧਿਆਨ ਧਰ ਲਿਆ, ਸੁਰਤ ਚਲੀ ਗਈ ਗੋਇੰਦਵਾਲ,

ਤੇ ਅਰਦਾਸ ਕੀਤੀ, ਸ੍ਰੀ ਗੁਰੂ ਜੀ, ਇਹ ਫਲ ਭੇਟ ਕਰ ਰਹਿਆ ਹਾਂ ।

ਧਿਆਨ ਵਿੱਚ ਹੀ ਮੱਥਾ ਟੇਕ ਦਿੱਤਾ ਤੇ ਅੰਬ ਭੇਟ ਕਰ ਦਿੱਤਾ । ਆਪ ਖੜ੍ਹੇ ਹਨ ਭੈਰੋਵਾਲ ਵਿੱਚ । ਕਿਹਾ, ਛੇਤੀ ਅੰਗੀਕਾਰ ਕਰ ਲਵੋ । ਮੇਰੀ ਭਾਵਨਾ ਪੂਰੀ ਕਰ ਦੇਵੋ । ਫਲ ਬੇਰੁੱਤਾ ਹੈ, ਇਹ ਰਸ ਆਪ ਜੀ ਦੀ ਰਸਨਾ ਤੇ ਲੱਗ ਜਾਏ । ਧੰਨ ਸ੍ਰੀ ਰਾਮਦਾਸ ਜੀ, ਧੰਨ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਹਨ - ਇੱਕੋ ਮੰਡਲ ਤੇ ਜਾ ਰਹੇ ਹਨ । ਇੱਕੋ level ਹੋ ਗਿਆ ਹੈ । ਸਿੱਖ ਤੇ ਗੁਰੂ, ਇਸ ਤਰ੍ਹਾਂ, ਇਕੋ ਜੋਤ ਹੋ ਜਾਂਦੇ ਹਨ । ਧੰਨ ਸ੍ਰੀ ਰਾਮਦਾਸ ਜੀ ਛਕਾ ਰਹੇ ਹਨ । ਛਕ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਰਹੇ ਹਨ ।

ਗੋਇੰਦਵਾਲ ਦੇ ਤਖਤ ਤੇ ਬੈਠੇ ਬੜੇ ਅਨੰਦ ਨਾਲ ਘੁੱਟ ਭਰ ਭਰ ਕੇ ਅੰਦਰ ਲੰਘਾ ਰਹੇ ਹਨ । ਚੂਸਣ ਦੀ ਆਵਾਜ਼ ਆ ਰਹੀ ਹੈ । ਗੁੱਠਲੀ ਮੁੱਖ ਵਿੱਚ ਹੈ । ਬੱਲੂ ਨੂੰ ਕਿਹਾ, ਇਹ ਗੁੱਠਲੀ, ਰਾਮਦਾਸ ਦਾ ਰੂਪ ਹੈ, ਇਹ ਪ੍ਰੇਮ ਹੈ, ਗੁੱਠਲੀ ਰਾਮਦਾਸ ਦੀ ਆਤਮਾ ਹੈ । ਭਾਈ ਬਲੂ ਜੀ ਨੇ ਹੁਕਮ ਜਾਣ ਕੇ ਅਲਮਾਰੀ ਵਿੱਚ ਗੁੱਠਲੀ ਸਾਂਭ ਕੇ ਰੱਖ ਲਈ ।

ਭੇਟਾ ਪਹਿਲਾਂ ਆ ਗਈ ਹੈ । ਭੇਟ ਕਰਨ ਵਾਲਾ ਪਿੱਛੇ ਆ ਰਿਹਾ ਹੈ । ਹੁਣ ਸ੍ਰੀ ਰਾਮਦਾਸ ਜੀ ਪਹੁੰਚ ਗਏ । ਸੰਗਤਾਂ ਨੂੰ ਸ੍ਰੀ ਰਾਮਦਾਸ ਜੀ ਦੇ ਦਰਸ਼ਨ ਕਰਕੇ ਖੁਸ਼ੀ ਹੋਈ । ਦੂਰੋਂ ਇਸ ਤਰ੍ਹਾਂ ਲੱਗਦਾ ਹੈ ਕਿ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਆ ਰਹੇ ਹਨ । **ਸੱਚੇ ਦਿਲੋਂ ਜਿਸ ਦੀ ਅਰਾਧਨਾ ਕਰੋ, ਧਿਆਨ ਧਰੋ, ਤਾਂ ਰੂਪ ਵੈਸਾ ਹੀ ਹੋ ਜਾਂਦਾ ਹੈ ।**

***ਜੈਸਾ ਸੇਵੈ ਤੈਸੋ ਹੋਇ ॥੪॥***

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੨੨੩)

ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਚਰਨ, ਸਰੋਜ (ਫੁੱਲ) ਬਣ ਗਏ । ਨੇਤਰ ਮਹਾਰਾਜ ਦੇ, ਭੌਰੇ ਬਣ ਗਏ । ਭਵਰਾ ਕੋਹਾਂ ਤੋਂ ਆ ਕੇ ਫੁੱਲ ਦਾ

ਰਸ ਲੈਂਦਾ ਹੈ । ਸੂਰਜ ਛਿੱਪਦਾ ਹੈ, ਕਮਲ ਫੁੱਲ ਬੰਦ ਹੋ ਜਾਂਦਾ ਹੈ । ਭਵਰਾ ਮਰ ਜਾਂਦਾ ਹੈ ।

ਦੇਖੋ ਸ੍ਰੀ ਰਾਮਦਾਸ ਜੀ ਲਾਹੌਰ ਤੋਂ ਚੱਲਦੇ ਆ ਰਹੇ ਹਨ । ਆ ਕੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਚਰਨਾਂ ਤੇ ਡਿੱਗ ਪਏ । ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਵੀ ਰਹਿ ਨਹੀਂ ਸਕੇ - ਚੰਦਰਮਾਂ ਨੂੰ ਦੇਖ ਕੇ ਸਮੁੰਦਰ ਵਿੱਚ ਜਵਾਰਭਾਟਾ ਆਉਂਦਾ ਹੈ । ਉਸ ਮਹਾਨ ਪੁਰਸ਼ ਨੂੰ ਦੇਖ ਕੇ ਆਪਣੀ ਛਾਤੀ ਨਾਲ ਲਾ ਲਿਆ । ਸ੍ਰੀ ਰਾਮਦਾਸ ਜੀ ਪਪੀਹਾ ਹੋ ਗਏ, ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਬੱਦਲ ਬਣ ਗਏ । ਸੱਚੀ ਭਾਵਨੀ ਦੀ ਪ੍ਰੀਤ ਦੇ ਦਰਸ਼ਨ ਹੋ ਰਹੇ ਹਨ ।

ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਬੋਲੇ: ਅਕਬਰ ਦੀ ਸਭਾ ਵਿੱਚ ਬੜੇ ਬੜੇ ਵਿਦਵਾਨ ਸੀ । ਕੀ ਕੀ ਪ੍ਰਸ਼ਨ ਹੋਏ, ਕਿਵੇਂ ਉੱਤਰ ਦਿੱਤੇ, ਪਾਤਸ਼ਾਹ ਅਕਬਰ ਨੇ ਕੀ ਨਿਰਣਾ ਸੁਣਾਇਆ ?

ਸ੍ਰੀ ਰਾਮਦਾਸ ਜੀ ਨੇ ਹੱਥ ਜੋੜ ਕੇ ਸਾਰੀ ਗੱਲ ਸੁਣਾਈ । ਬੋਲੇ, ਹੇ ਸੱਚੇ ਪਾਤਸ਼ਾਹ, ਕੀ ਦੱਸਾਂ ? ਉਨ੍ਹਾਂ ਦੀ ਇੱਛਾ ਸੀ ਮੈਂ ਗਾਇਤਰੀ ਦਾ ਪਾਠ ਸੁਣਾਵਾਂ । ਮੈਨੂੰ ਨਹੀਂ ਸੀ ਪਤਾ ਗਾਇਤਰੀ ਮੰਤਰ ਕੀ ਹੁੰਦਾ ਹੈ । ੧੬ ਅੱਖਰਾਂ ਦਾ ਜਾਂ ੧੨ ਅੱਖਰਾਂ ਦਾ ਮੰਤਰ ਹੈ । ਸਾਹਿਬ ਜੀ, ਬੜੀ ਔਖੀ ਗੱਲ ਸੀ । ਜਿਸ ਤਰ੍ਹਾਂ ਆਪ ਜੀ ਨੇ ਅਕਬਰ ਦੇ ਦਰਬਾਰ ਵਿੱਚ ਮੇਰੀ ਲਾਜ ਰੱਖੀ ਬਿਆਨ ਨਹੀਂ ਕਰ ਸਕਦਾ । ਜਦ ਸਭਾ ਵਿੱਚ ਮੈਂ ਸੱਜੇ ਪਾਸੇ ਵੇਖਿਆ ਤਾਂ ਤਤਛਿਨ ਮੈਨੂੰ ਆਪ ਜੀ ਦੀ ਪਰਤੱਖ ਬਖਸ਼ਿਸ਼ ਹੋਈ ਤੇ ਮੈਨੂੰ ਚਾਰ ਵੇਦ, ਨੌ ਵਿਆਕਰਨ ਯਾਦ ਹੋ ਗਏ ।

**ਸਾਰਾ ਗਿਆਨ ਤਾਂ ਮਨੁੱਖ ਦੇ ਅੰਦਰ ਹੁੰਦਾ ਹੈ, ਜਦ ਮਨ ਇਕਾਗਰ ਹੁੰਦਾ ਹੈ ।**

ਸ੍ਰੀ ਰਾਮਦਾਸ ਜੀ ਬੋਲੇ, ਮੈਂ ਸਭ ਤੋਂ ਪਹਿਲਾਂ, ਓਅੰਕਾਰ ਦੀ ਧੁਨੀ ਸ਼ੁਰੂ

ਕਰ ਦਿੱਤੀ । ਆਪ ਬਰਾਬਰ ਖੜ੍ਹੇ ਸਨ । ਸਭ ਦੇ ਮਨ ਪਲਟ ਗਏ । ਹਵਾ ਰੁਕ ਗਈ, ਕੋਈ ਵੀ ਬਚਨ ਬੋਲ ਨਹੀਂ ਸਕਿਆ । ਝੂਠੇ ਲੋਕ ਹਾਰ ਗਏ, ਸੱਚ ਦੀ ਆਵਾਜ ਨੇ ਪੱਥਰ ਪਿਘਲਾ ਦਿੱਤੇ । ਅਦਾਲਤ ਸੁੰਨ ਹੋ ਗਈ । ਅਕਬਰ ਦਾ ਮਨ ਸ਼ੁਕਰ ਵਿੱਚ ਹੈ । ਮਹਾਰਾਜ, ਗੁਰੂ ਘਰ ਦੀ ਫਤਿਹ, ਸੱਚ ਦੀ ਫ਼ਤਹਿ ਹੋ ਗਈ ।

ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਬਹੁਤ ਪ੍ਰਸੰਨ ਹੋਏ । ਅਕਬਰ ਨਿਵ ਗਿਆ ਹੈ, ਬਾਬੇ ਦੇ ਅੱਗੇ ।

ਮਹਾਰਾਜ ਕਿਹਾ, ਪੁਰਖਾ, ਤੂੰ ਲਾਹੌਰੋਂ ਆਇਆ ਹੈ, ਮੇਰੇ ਲਈ ਕੀ ਲੈ ਕੇ ਆਇਆ ਹੈਂ ? ਸ੍ਰੀ ਰਾਮਦਾਸ ਜੀ ਕਹਿਣ ਲੱਗੇ, ਆਪ ਜਾਣੀ-ਜਾਣ ਹੋ । ਕੀ ਆਪ ਨੇ ਮੇਰੀ ਪੋਸ਼ਾਕ ਨਹੀਂ ਪਹਿਨੀ ? ਮਹਾਰਾਜ, ਜੇ ਕੱਪੜੇ ਨਹੀਂ ਪ੍ਰਵਾਨ ਹੋਏ ਤਾਂ ਮੇਰੀ ਸ਼ਰਧਾ, ਭਾਵਨੀ, ਪ੍ਰੇਮ, ਬੰਦਗੀ ਵਿੱਚ ਫ਼ਰਕ ਹੈ । ਇੱਕ ਅੰਬ ਵੀ ਭੇਟ ਕੀਤਾ ਸੀ । ਅੰਬ ਬੇਰੁੱਤਾ ਸੀ ਤਾਂ ਸੁਰਤ ਨਾਲ ਭੇਟ ਕਰ ਦਿੱਤਾ ਸੀ । ਮਹਾਰਾਜ, ਆਪ ਗੋਇੰਦਵਾਲ ਵਿੱਚ ਨਹੀਂ, ਘਟ ਘਟ ਵਿੱਚ ਹੋ । ਤੁਸੀਂ ਮੇਰੇ ਧਿਆਨ ਵਿੱਚ ਸਨ ।

ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਬੋਲੇ, ਤੂੰ ਠੀਕ ਕਿਹਾ । ਜਦ ਤੂੰ ਧਿਆਨ ਵਿੱਚ ਅੰਬ ਅਰਪਨ ਕੀਤਾ, ਰਸ ਮੇਰੇ ਮੂੰਹ ਵਿੱਚ ਆ ਗਿਆ ਸੀ । ਤੇਰੀ ਭੇਟਾ ਪ੍ਰਵਾਨ ਹੋ ਗਈ, ਅੰਬ ਦੀ ਗੁਠਲੀ ਸੰਭਾਲ ਕੇ ਰੱਖੀ ਹੈ । ਭਾਈ ਬੱਲੂ ਨੂੰ ਕਿਹਾ, ਗੁੱਠਲੀ ਦਿਖਾ ਦੇ ।

ਅੱਜ ਸਾਰੀ ਸਭਾ ਅਚਰਜ ਹੈ ।

## ੪੦ ਦਿਨ ਅਰਾਧਣ ਨਾਲ, ਮਨ ਦੇ ਸੰਕਲਪ ਨੂੰ ਸੁਣ ਵੀ ਸਕਦਾ ਹੈ ।

ਜਦ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਸੁਲਤਾਨਪੁਰ ਤੋਂ ਤੁਰੇ ਸਨ, ਤਾਂ ਬੀਬੀ ਨਾਨਕੀ ਜੀ ਨੂੰ ਕਿਹਾ ਸੀ, ਜਦ ਵੀ ਅਰਦਾਸ ਕਰੇਂਗੀ, ਦਰਸ਼ਨ ਹੋ ਜਾਇਆ ਕਰਨਗੇ । ਛੇਵੇਂ ਗੁਰੂ ਅੰਮ੍ਰਿਤਸਰ ਵਿੱਚ ਹਨ । ਮਾਈ ਭਾਗਭਰੀ

ਕਸ਼ਮੀਰ ਵਿੱਚ ਅਰਦਾਸ ਕਰ ਰਹੀ ਹੈ । ਤੇ ਮਾਈ ਭਾਗਭਰੀ ਕੋਲ, ਛੇਵੇਂ ਪਾਤਸ਼ਾਹ ਪਹੁੰਚ ਗਏ।

# ਤੀਰਥ ਪਵਿੱਤਰ ਕਰਨ ਜਾਣਾ

ਗੁਰੂ ਘਰ ਵਿੱਚ, ਜੋਤਿ ਤੇ ਜੁਗਤਿ ਉਹ ਹੀ ਹੈ । ਕਾਂਇਆ ਅਤੇ ਜਾਮੇਂ ਵਿੱਚ ਪਲਟਾ ਹੈ । ਸਥਾਨ ਵੀ ਬਦਲ ਗਏ ਪਰ ਲਕਸ਼ ਇੱਕੋ ਹੀ ਹੈ – ਸਭ ਦਾ ਭਲਾ ਕਰਨਾ ਹੈ । **ਕਰਮਾਂ ਦੇ ਜਾਲ ਵਿੱਚੋਂ ਨਿਕਲਣਾ ਹੀ ਮੁਕਤ ਹੋਣਾ ਹੈ ।** ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਭਾਵਨੀ ਰੂਪ, ਨਦਰ ਰੂਪ, ਦਰਸ਼ਨ ਰੂਪ, ਤੀਰਥ ਰੂਪ ਵਿੱਚ ਦਰਸ਼ਨ ਦੇ ਰਹੇ ਹਨ । ਇੱਥੇ ਭਾਵਨੀ ਨਾਲ ਭੇਤ ਖੁੱਲ੍ਹ ਰਹੇ ਹਨ । **ਅਸਲ ਤੀਰਥ ਗੁਰੂ ਦਾ ਸ਼ਬਦ ਹੈ ।**

ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਸੰਗਤ ਦੇ ਨਾਲ ਚੱਲ ਪਏ ਹਨ, ਤੀਰਥ ਤੇ ਰਹਿਣ ਵਾਲਿਆਂ ਦਾ ਉਧਾਰ ਕਰਨ ਲਈ । ਜਿੱਥੇ ਜਾਂਦੇ ਹਨ, ਗੋਇੰਦਵਾਲ ਬਣ ਜਾਂਦਾ ਹੈ । ਕਲਾ ਤੇ ਸ਼ਕਤੀਆਂ ਦੇ ਭਰਪੂਰ ਸਮੁੰਦਰ ਜਾ ਰਹੇ ਹਨ – ਜਿੱਥੇ ਮਹਾਂਭਾਰਤ ਹੋਏ, ਜਿਥੇ ਕ੍ਰਿਸ਼ਨ ਜੀ ਦਾ ਗਿਆਨ ਆਰੰਭ ਹੋਇਆ – ਅੱਜ ਤੋਂ ਸਾਢੇ ਪੰਜ ਹਜ਼ਾਰ ਸਾਲ ਪਹਿਲਾਂ ।

ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਸਿੱਖਾਂ ਦੀ ਕਲਿਆਣ ਕਰਨ ਲਈ, ਨਾਮ ਦਾਨ, ਭਗਤੀ ਦੀ ਬਖਸ਼ਿਸ਼ ਕਰਨ ਲਈ, ਜ਼ਾਹਿਰ ਜੋਤਿ ਸੰਸਾਰ ਵਿੱਚ ਪ੍ਰਗਟ ਹੋਏ । ਤੀਰਥ ਰੂਪ ਗੁਰੂ ਜੀ ਦੇ ਦਰਸ਼ਨ ਕਰਕੇ, ਜਨਮ ਮਰਨ ਦਾ ਗੇੜਾ ਮੁੱਕ ਜਾਂਦਾ ਹੈ ।

**ਗੁਰੂ ਜੀ ਅੰਤਰਗਤ ਤੀਰਥ ਗਿਆਨ ਦੇਣ ਜਾ ਰਹੇ ਹਨ – ਇੱਕ ਤੀਰਥ ਤੇਰੇ ਅੰਦਰ ਹੈ । ਉਸ ਵਿੱਚ ਇਸ਼ਨਾਨ ਕਰਕੇ ਵੇਖ ।**

ਸੰਗਤਾਂ ਨੇ ਬੇਨਤੀ ਕੀਤੀ – ਇਸ ਤੀਰਥ ਦੀ ਕੀ ਮਹਿਮਾ ਹੈ ? ਇੱਥੇ ਇਸ਼ਨਾਨ ਕਰਕੇ ਕਿਉਂ ਗਤੀ ਹੁੰਦੀ ਹੈ ?

ਗੁਰੂ ਜੀ ਕਹਿ ਰਹੇ ਹਨ, ਇੱਥੇ ਤਾਂ ਤੀਰਥ ਆਪ ਅਰਾਧ ਰਹੇ ਹਨ – ਕੋਈ ਸਾਧੂ ਆਵੇ । ਜਿਸ ਵੇਲੇ ਸੰਸਾਰ ਦੇ ਅੰਦਰ ਅਨਿਆਂ, ਅੰਧਕਾਰ

ਚੱਲ ਪੈਂਦੇ ਹਨ, ਤਾਂ ਅਵਤਾਰ ਆਉਂਦੇ ਹਨ। ਪਹਿਲੇ ਜਾਮੇ ਵਿੱਚ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ, ਦੂਸਰੇ ਜਾਮੇ ਵਿੱਚ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ, ਤੀਸਰੇ ਜਾਮੇ ਵਿੱਚ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਸੇਵਾ ਕਰ ਰਹੇ ਹਨ।

ਆਪ ਪਹੋਏ ਥਾਨ ਤੇ ਪਹੁੰਚ ਗਏ, ਜਿੱਥੇ ਗੀਤਾ ਦਾ ਗਿਆਨ ਸ਼ੁਰੂ ਹੋਇਆ ਸੀ। ਕ੍ਰਿਸ਼ਨ ਜੀ ਨੇ ਅਰਜਨ ਨੂੰ ਸਮਝਾਇਆ, ਤੂੰ ਸਿਮਰਨ ਵੀ ਕਰੇਂਗਾ, ਯੁੱਧ ਵੀ ਕਰੇਂਗਾ, ਤਾਂ ਗੱਲ ਬਣੇਗੀ।

ਐਸੀ ਪੌਰਾਣਿਕ ਕਥਾ ਹੈ। ਸਾਧੂ ਭਾਲਦੇ ਸੀ, ਤਪ ਕਿੱਥੇ ਕਰੀਏ ? ਸਿਮਰਨ ਕਿੱਥੇ ਕਰੀਏ ? ਅਠਤਾਲੀ ਕੋਹ ਫਿਰ ਕੇ ਦੇਖ ਲਿਆ ਪਰ ਕੋਈ ਐਸਾ ਸਥਾਨ ਨਹੀਂ ਮਿਲਿਆ ਜਿਥੇ ਬੈਠ ਕੇ ਤਪ ਕਰ ਸਕਣ। ਜਦੋਂ ਕੋਈ ਸਥਾਨ ਤਪ ਸਿਮਰਨ ਵਾਸਤੇ ਨਹੀਂ ਮਿਲਿਆ ਤਾਂ ਅਰਦਾਸ ਕੀਤੀ ਤੇ ਦੇਵੀ ਸਰਸਵਤੀ ਨੂੰ ਅਰਾਧਿਆ ਕਿ ਕੋਈ ਸਥਾਨ ਬਖਸ਼ ਦਿਓ। ਸਰਸਵਤੀ ਦੋ ਕੋਹ ਪਿੱਛੇ ਹਟ ਗਈ। ਪਿਹੋਏ ਵਿੱਚ ਤਪੱਸਵੀ ਲੋਕਾਂ ਨੇ ਬਹੁਤ ਤਪ ਕੀਤਾ ਹੈ। ਇਤਨਾ ਤਪ ਕਰਿਆ ਜਿਸਦਾ ਵਰਣਨ ਵੀ ਨਹੀਂ ਕਰ ਸਕਦੇ।

ਕੁਰੂਕਸ਼ੇਤਰ, ਪਿਹੋਏ ਵਿੱਚ ਇੱਕ ਰਿਸ਼ੀ ਨੇ ਬੜਾ ਤਪ ਕਰਿਆ। ਇਹ ਪੁਰਾਣਿਕ ਕਥਾ ਹੈ। ਮੁਨੀ ਦਾ ਨਾਮ ਸੀ ਮੰਕਣ। ਮੰਕਣ ਨੇ ਭਾਰੀ ਤਪੱਸਿਆ ਕੀਤੀ। ਵਰਖਾ, ਸਰਦੀ, ਗਰਮੀ ਸਭ ਨੂੰ ਸਹਿ ਲਿੱਤਾ। ਹਜ਼ਾਰਾਂ ਵਰ੍ਹੇ ਇਸ ਸਾਧੂ ਨੇ ਲਗਾ ਦਿੱਤੇ।

ਇੱਕ ਘਟਨਾ ਹੋ ਗਈ। ਇਸ ਮਹਾਤਮਾ ਨੇ ਉਂਗਲੀ ਚੀਰੀ। ਸਾਧੂ ਧੀਰਜਵਾਨ ਸੀ, ਦੇਖਿਆ, ਲਹੂ ਦੀ ਜਗ੍ਹਾ ਹਰਾ ਪਾਣੀ ਨਿੱਕਲਿਆ ਹੈ। ਸਾਧੂ ਬਹੁਤ ਖੁਸ਼ ਹੋਇਆ। ਪੁਰਾਣੇ ਸਾਧੂ ਸਮਝਦੇ ਸੀ - ਸਰੀਰ ਨੂੰ ਸੁਕਾ ਦਿਓ, ਜੇ ਜੀਭ ਆਪਣੇ ਦੋਸ਼ ਨਾ ਛੱਡੇ ਉਸ ਨੂੰ ਕੱਟ ਦਿਓ। ਪਰ

ਇੱਧਰ ਗੁਰੂ ਜੀ ਨੇ ਕਿਹਾ :

*ਇਹੁ ਤਨੁ ਸਭੋ ਰਤੁ ਹੈ ਰਤੁ ਬਿਨੁ ਤੰਨੁ ਨ ਹੋਇ ॥*
*ਜੋ ਸਹਿ ਰਤੇ ਆਪਣੈ ਤਿਨ ਤਨਿ ਲੋਭ ਰਤੁ ਨ ਹੋਇ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੯੪੯)

ਗੁਰੂ ਜੀ ਕਹਿੰਦੇ ਹਨ, ਤਨ ਵਾਸਤੇ ਰੱਤ ਜ਼ਰੂਰੀ ਹੈ ਪਰ ਲੋਭ ਨਹੀਂ ਹੋਣਾ ਚਾਹੀਦਾ । ਪਰ ਇੱਧਰ ਮੁਨੀ ਮੰਕਣ ਨੇ ਸਮਝਿਆ, ਮੇਰਾ ਤਪ ਤਾਂ ਪੂਰਾ ਹੋ ਗਿਆ ਹੈ । ਸਾਧੂ ਨੱਚਣ ਲੱਗ ਪਿਆ । ਕਦੇ ਬਾਹਵਾਂ ਨੂੰ ਉੱਚਾ ਕਰ ਕਰ ਨੱਚਦਾ ਹੈ, ਕਦੇ ਪੈਰਾਂ ਨਾਲ ਨੱਚਦਾ ਹੈ । ਪਰ ਗੱਲ ਉਲਟ ਗਈ । ਜੇਕਰ ਸਾਧੂ ਇੱਕਲਾ ਹੁੰਦਾ ਤੇ ਗੱਲ ਕੋਈ ਨਹੀਂ ਸੀ, ਇਥੇ ਤਾਂ ਸਾਰੀ ਦੁਨੀਆਂ ਹੀ ਨੱਚਣ ਲੱਗ ਪਈ । ਸਭ ਆਪਣਾ ਕਰਤੱਵ ਛੱਡ ਗਏ ।

ਸੂਰਜ ਅਤੇ ਚੰਦ ਵੀ ਆਪਣਾ ਕਰਤੱਵ ਛੱਡ ਗਏ । ਮਾਤਲੋਕ ਦੇ ਮਨੁੱਖ, ਦੇਵ ਲੋਕ ਦੇ ਦੇਵਤੇ, ਪਾਤਾਲ ਲੋਕ ਦੇ ਰਾਕਸ਼, ਨੱਚਦੇ ਸੀ । ਕਰਮ ਖੜ੍ਹ ਗਿਆ, ਕਲੇਸ਼ ਹੋ ਗਿਆ । ਕੁੱਝ ਮੁਖੀ ਲੋਕ ਸ਼ਿਵ ਜੀ ਕੋਲ ਗਏ । ਸ਼ਿਵ ਜੀ ਕੋਲ ਬੇਨਤੀ ਕੀਤੀ ਕਿ ਕੋਈ ਕ੍ਰਿਪਾ ਕਰੋ, ਕੋਈ ਉਪਾਵ ਕਰੋ ਜਿਸ ਨਾਲ ਜਗਤ ਵਿੱਚ ਸਥਿਰਤਾ ਆ ਜਾਏ ।

ਜੋ ਮੁਖੀ ਆਏ ਸਨ, ਉਹਨਾਂ ਦੀ ਬੇਨਤੀ ਸੁਣ ਕੇ ਸ਼ਿਵ ਜੀ ਨੇ ਵਿਚਾਰ ਕੀਤੀ । ਵੇਖਿਆ ਕਿ ਮੰਕਣ ਮੁਨੀ ਨੂੰ ਬਹੁਤ ਰੰਗ ਚੜ੍ਹ ਗਿਆ ਹੈ । ਇਸ ਦਾ ਕੋਈ ਉਪਾਅ ਕਰਨਾ ਚਾਹੀਦਾ ਹੈ ।

ਸ਼ਿਵ ਜੀ ਨੇ ਕਿਹਾ, ਸਾਧੂ ਨੱਚਦਾ ਸ਼ੋਭਾ ਨਹੀਂ ਪਾਉਂਦਾ । ਸ਼ਿਵ ਜੀ ਨੇ ਮੰਕਣ ਮੁਨੀ ਨੂੰ ਕਿਹਾ, ਤੇਰੇ ਮਨ ਵਿੱਚ ਇਹ ਕੀ ਆ ਗਿਆ ਹੈ ਜੋ ਤੁਸੀਂ ਨੱਚੀ ਜਾ ਰਹੇ ਹੋ ? ਤਾਂ ਮੁਨੀ ਨੇ ਕਿਹਾ, ਮੈਂ ਇਤਨਾ ਮਹਾਨ ਤਪ ਕੀਤਾ ਹੈ, ਤੇ ਇੱਕ ਦਿਨ ਆਪਣੀ ਉਂਗਲੀ ਚੀਰੀ ਤਾਂ ਦੇਖਿਆ ਕਿ ਸ਼ਰੀਰ ਵਿੱਚ ਲਹੂ ਤਾਂ ਰਿਹਾ ਨਹੀਂ, ਉਂਗਲੀ ਵਿੱਚੋਂ ਹਰਾ ਪਾਣੀ ਨਿੱਕਲ ਰਿਹਾ ਹੈ ।

ਤਾਂ ਮੈਂ ਖੁਸ਼ੀ ਵਿੱਚ, ਕਿ ਮੇਰੀ ਤਪੱਸਿਆ ਪੂਰੀ ਹੋ ਗਈ, ਨੱਚਣ ਲੱਗ ਪਿਆ ਹਾਂ ।

ਸ਼ਿਵ ਜੀ ਨੇ ਮੰਕਣ ਮੁਨੀ ਦੀ ਗੱਲ ਸੁਣ ਕੇ ਆਪਣੀ ਉਂਗਲੀ ਚੀਰੀ ਤੇ ਕਿਹਾ, ਦੇਖ ਕੀ ਨਿੱਕਲਦਾ ਹੈ ? ਸ਼ਿਵ ਜੀ ਦੀ ਉਂਗਲੀ ਵਿੱਚੋਂ ਭਸਮ ਨਿੱਕਲੀ । ਸ਼ਿਵ ਜੀ ਨੇ ਮੰਣਨ ਮੁਨੀ ਨੂੰ ਕਿਹਾ, ਜਦ ਤੇਰੀ ਉਂਗਲੀ ਵਿੱਚੋਂ ਭਸਮ ਨਿੱਕਲੂਗੀ ਤਾਂ ਤੇਰੀ ਤਪੱਸਿਆ ਪੂਰੀ ਹੋਵੇਗੀ । ਮੰਕਣ ਮੁਨੀ ਦੀ ਹਉਮੈਂ ਟੁੱਟ ਗਈ । ਮੰਕਣ ਮੁਨੀ ਦਾ ਨੱਚਣਾ ਬੰਦ ਹੋ ਗਿਆ ।

ਮਨ ਤਾ ਸਾਧਿਆ ਨਹੀਂ, ਦਸਵਾਂ ਦੁਆਰ ਤਾਂ ਖੁੱਲ੍ਹਿਆ ਨਹੀਂ । ਨੇਤਰਾਂ ਦੀ ਜੋਤਿ ਤਾਂ ਜਗੀ ਨਹੀਂ, ਦਿੱਬ ਦ੍ਰਿਸ਼ਟੀ ਆਈ ਨਹੀਂ । ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੇ ਕਿਹਾ ਸੀ ਕਿ

*ਸਚੁ ਤਾਂ ਪਰੁ ਜਾਣੀਐ ਜਾ ਆਤਮ ਤੀਰਥਿ ਕਰੇ ਨਿਵਾਸੁ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੪੬੮)

**ਸਭ ਸਿੱਖ ਅੰਮ੍ਰਿਤ ਵੇਲੇ ਉੱਠ ਕੇ ਇਸ਼ਨਾਨ ਕਰਕੇ ਅਕਾਲ ਪੁਰਖ ਨਾਲ ਜੁੜ ਕੇ ਮਨ ਦਾ ਵੀ ਇਸ਼ਨਾਨ ਕਰਦੇ ਹਨ । ਵਸਤੂ ਤਾਂ ਅੰਦਰ ਪਈ ਹੈ । ਭਾਂਡਾ ਬਾਹਰ ਚਮਕਦਾ ਹੈ ਪਰ ਅੰਦਰ ਮੈਲਾ ਹੈ ।**

ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਇੱਕ ਰਾਤ ਇੱਥੇ ਠਹਿਰੇ । ਅੰਮ੍ਰਿਤ ਵੇਲੇ ਉੱਠ ਕੇ ਇਸ਼ਨਾਨ ਕਰਕੇ, ਅਤੀ ਵੈਰਾਗ ਵਿੱਚ ਕੀਰਤਨ ਹੋਇਆ ।

ਹੁਣ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਅੱਗੇ ਚੱਲ ਪਏ, ਅਗਲੇ ਤੀਰਥ ਲਈ । ਸੰਗਤ ਵੀ ਨਾਲ ਜਾ ਰਹੀ ਹੈ । ਇੱਥੇ ਸਭ ਦਾ ਭਲਾ ਕਰਕੇ, ਗੁਰੂ ਜੀ ਹੁਣ ਜੋਤੀਸਰ ਤੀਰਥ ਤੇ ਆ ਗਏ । ਇੱਥੇ ਕੈਰੋਂ ਪਾਂਡਵ ਰਹਿੰਦੇ ਸਨ, ਜਿਨ੍ਹਾਂ ਦਾ ਇੱਥੇ ਭਾਰੀ ਯੁੱਧ ਹੋਇਆ ਸੀ ।

ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੀ ਤੀਸਰੀ ਜੋਤਿ, ਸ੍ਰੀ ਗੁਰੂ ਅਮਰਦਾਸ

ਸਾਹਿਬ ਜੀ, ਤੀਰਥਾਂ ਨੂੰ ਪਵਿੱਤਰ ਕਰਦੇ ਜਾ ਰਹੇ ਹਨ। ਗੁਰੂ ਜੀ ਦੇ ਚਰਨਾਂ ਦੀ ਛੋਹ ਨਾਲ ਤੀਰਥ ਪਵਿੱਤਰ ਹੁੰਦੇ ਜਾ ਰਹੇ ਹਨ। **ਅਸਲੀ ਤੀਰਥ ਗੁਰੂ ਦਾ ਦਰਸ਼ਨ ਹੈ, ਦਿਦਾਰ ਹੈ।**

ਵੱਡੇ ਵੱਡੇ ਬ੍ਰਾਹਮਣ, ਸੰਨਿਆਸੀ, ਜੋ ਹੰਕਾਰੀ ਸਨ ਉਹ ਵੀ ਆ ਗਏ ਹਨ। ਸ੍ਰੀ ਸਤਿਗੁਰ ਦੇ ਦਰਸ਼ਨ ਕੀਤੇ। ਫਿਰ ਬੰਦਨਾ ਕੀਤੀ ਤੇ ਪ੍ਰਸ਼ਨ ਹੋਇਆ - ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੇ ਬਾਣੀ ਕਿਉਂ ਬਣਾਈ? ਕੀ ਕਾਰਣ ਸੀ? ਦੀਵਾ ਬਾਲਦੇ ਹਾਂ, ਕਾਰਣ ਅੰਧਕਾਰ ਹੈ। ਤੁਸੀਂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਤੀਜੇ ਰੂਪ ਵਿੱਚ ਦਰਸ਼ਨ ਦੇ ਰਹੇ ਹੋ। ਜਿੱਥੇ ਗਿਆਨ ਪਹਿਲਾਂ ਸੀ, ਉੱਥੇ ਹੋਰ ਗਿਆਨ ਦੀ ਕਿਸ ਤਰ੍ਹਾਂ ਲੋੜ ਪੈ ਗਈ?

ਉਨ੍ਹਾਂ ਪੰਡਿਤਾਂ ਪਾਸੋਂ ਇਸ ਤਰ੍ਹਾਂ ਸੁਣ ਕੇ, ਗੁਰੂ ਜੀ ਨੇ ਇਸ ਸ਼ਬਦ ਨਾਲ ਜਵਾਬ ਦਿੱਤਾ:

*ਮਹਲਾ ੩ ਗਉੜੀ ਬੈਰਾਗਣਿ ॥*
*ਜੈਸੀ ਧਰਤੀ ਊਪਰਿ ਮੇਘੁਲਾ ਬਰਸਤੁ ਹੈ ਕਿਆ ਧਰਤੀ ਮਧੇ ਪਾਣੀ ਨਾਹੀ ॥*
*ਜੈਸੇ ਧਰਤੀ ਮਧੇ ਪਾਣੀ ਪਰਗਾਸਿਆ ਬਿਨੁ ਪਗਾ ਵਰਸਤ ਫਿਰਾਹੀ ॥੧॥*
*ਬਾਬਾ ਤੂੰ ਐਸੇ ਭਰਮੁ ਚੁਕਾਹੀ ॥*
*ਜੋ ਕਿਛੁ ਕਰਤੁ ਹੈ ਸੋਈ ਕੋਈ ਹੈ ਰੇ ਤੈਸੇ ਜਾਇ ਸਮਾਹੀ ॥੧॥ ਰਹਾਉ ॥*
*ਇਸਤਰੀ ਪੁਰਖ ਹੋਇ ਕੈ ਕਿਆ ਓਇ ਕਰਮ ਕਮਾਹੀ ॥*
*ਨਾਨਾ ਰੂਪ ਸਦਾ ਹਹਿ ਤੇਰੇ ਤੁਝ ਹੀ ਮਾਹਿ ਸਮਾਹੀ ॥੨॥*
*ਇਤਨੇ ਜਨਮ ਭੂਲਿ ਪਰੇ ਸੇ ਜਾ ਪਾਇਆ ਤਾ ਭੂਲੇ ਨਾਹੀ ॥*
*ਜਾ ਕਾ ਕਾਰਜੁ ਸੋਈ ਪਰੁ ਜਾਣੈ ਜੇ ਗੁਰ ਕੈ ਸਬਦਿ ਸਮਾਹੀ ॥੩॥*
*ਤੇਰਾ ਸਬਦੁ ਤੂੰਹੈ ਹਹਿ ਆਪੇ ਭਰਮੁ ਕਹਾਹੀ ॥*
*ਨਾਨਕ ਤਤੁ ਤੱਤ ਸਿਉ ਮਿਲਿਆ ਪੁਨਰਪਿ ਜਨਮਿ ਨ ਆਹੀ ॥੪॥੧॥੧੫॥੩੫॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੬੨)

ਰਿਸ਼ੀਆਂ ਨੇ ੪ ਵੇਦ, ੪ ਉਪਵੇਦ, ੬ ਸ਼ਾਸਤਰ, ੧੮ ਪੁਰਾਣ, ੧੮ ਉਪ ਪੁਰਾਣ, ਰਮਾਇਣ, ਮਹਾਂਭਾਰਤ ਲਿਖੇ ਹਨ । ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਕਿਹਾ, ਜੋ ਅਕਾਲ ਪੁਰਖ ਨੇ ਕੀਤਾ ਹੈ, ਸਭ ਅੱਛਾ ਕੀਤਾ ਹੈ । ੧੨ ਵਰ੍ਹੇ ਗਾਗਰ ਢੋਈ, ਸਾਧਨਾ ਕੀਤੀ, ਤਾਂ ਨਿਥਾਵਿਆਂ ਦੇ ਥਾਉਂ ਬਣ ਗਏ । ਚਿੱਤਰ ਦੀ ਗੱਲ ਚਿੱਤਰਕਾਰ ਹੀ ਜਾਣਦਾ ਹੈ । ਰੋਗ ਦੀ ਗੱਲ ਡਾਕਟਰ ਨਾਲ ਕਰੋ । ਸ਼ਬਦ ਗੁਰੂ ਹੈ । ਗੁਰੂ ਦੀ ਜੁਗਤਿ ਨਾਲ ਪਾਰਬ੍ਰਹਮ ਨਾਲ ਲੀਨ ਹੋ ਸਕਦੇ ਹਾਂ । ਪੁਰਾਣਾਂ ਵੇਦਾਂ ਦਾ ਗਿਆਨ ਖੂਹ ਦੇ ਪਾਣੀ ਦੀ ਤਰ੍ਹਾਂ ਹੈ । ਇਸ ਨੂੰ ਹਰ ਕੋਈ ਪੜ੍ਹ ਹੀ ਨਹੀਂ ਸਕਦਾ ।

**ਬਾਬੇ ਦੀ ਬਾਣੀ ਸਭ ਦਾ ਉਧਾਰ ਕਰਦੀ ਹੈ। ਪੜ੍ਹਿਆ, ਅਨਪੜ੍ਹਿਆ, ਪਸ਼ੂ ਅਤੇ ਪੱਥਰ ਦਾ ਵੀ ਉਧਾਰ ਹੋ ਜਾਂਦਾ ਹੈ । ਨਾਮਦੇਵ ਛੀਂਬਾ, ਸਧਨਾ ਕਸਾਈਂ, ਰਵਿਦਾਸ ਚਮਾਰ - ਸਭ ਦੀ ਬਾਣੀ ਵਿੱਚ ਲਿਖ ਦਿੱਤੀ ਹੈ । ਗਨਕਾ ਦੇ ਭਲੇ ਲਈ ਮਾਰਗ ਰੱਖ ਦਿੱਤਾ ਹੈ। ਕਰੋੜਪਤੀ ਆਵੇ, ਨਿਰਧਨ ਆਵੇ, ਬਾਣੀ ਨੇ ਸਭ ਦਾ ਭਲਾ ਕਰਨਾ ਹੈ ।**

ਵੇਦ ਗਿਆਨ, ਖੂਹ ਦਾ ਪਾਣੀ ਹੈ । ਬਹੁਤ ਮਿਹਨਤ ਕਰਨੀ ਪੈਂਦੀ ਹੈ । ਪਹਿਲਾਂ ੧੨ ਵਰ੍ਹੇ ਵਿਆਕਰਣ ਪੜ੍ਹੇ ਤਾਂ ਅੱਖਰ ਬੋਲਣ ਦਾ ਪਤਾ ਲੱਗਦਾ ਹੈ । ਪਰ ਇੱਧਰ **ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੇ ਕਿਹਾ ਹੈ, ਲਿਵ ਔਰ ਭਾਵਨੀ ਵੱਲ ਆ ਜਾਓ । ਸ਼ਬਦ ਦੇ ਕੇ, ਸ਼ੰਕੇ ਦੀ ਮੈਲ ਮੁਕਾਈ । ਸ਼ਬਦ ਦੇ ਅਭਿਆਸ ਨਾਲ ਸਭ ਦੁੱਖਾਂ ਕਲੇਸ਼ਾਂ ਦਾ ਨਾਸ਼ ਹੋ ਜਾਂਦਾ ਹੈ ।**

ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਇਸ ਤਰ੍ਹਾਂ ਗਿਆਨ ਦਿੰਦੇ ਜਾ ਰਹੇ ਹਨ । **ਬਾਬੇ ਨਾਨਕ ਦੀ ਬਾਣੀ ਬੱਦਲ ਦਾ ਜਲ ਹੈ । ਟੋਭੇ, ਨਾਲੀਆਂ ਨੂੰ ਭਰਪੂਰ ਕਰ ਦਿੰਦਾ ਹੈ ।**

ਜਮਨਾ ਦਾ ਉਧਾਰ ਹੋ ਗਿਆ ਹੈ । ਹੁਣ ਅੱਗੇ ਵਿਦਾ ਹੋ ਗਏ ਹਨ । ਜਾਗਾਤੀਏ ਜਾਗਾਤ ਲੈਣ ਵਾਸਤੇ ਆ ਗਏ ਹਨ । ਕਈ ਹਿੰਦੂ ਤਾਂ ਤੀਰਥਾਂ

ਤੇ ਇਸ਼ਨਾਨ ਨਹੀਂ ਸੀ ਕਰ ਸਕਦੇ – ਜਦ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਦਰਸ਼ਨ ਕੀਤੇ, ਮੱਥਾ ਟੇਕਿਆ – ਸਾਡਾ ਮਨ ਨਹੀਂ ਕਰਦਾ ਜਾਗਾਤ ਲਈਏ । ਧੰਨ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੀ ਸ਼ਕਤੀ ਹੈ । ਗੁਰੂ ਜੀ ਨੇ ਜਾਗਾਤੀਏ ਨੂੰ ਕਿਹਾ, ਅਸੀਂ ਤੁਹਾਨੂੰ ਡਰਾਇਆ ਤਾਂ ਨਹੀਂ । ਅਸੀਂ ਨਾ ਡਰਾਉਣਾ ਹੈ, ਨਾ ਡਰਨਾ ਹੈ । ਤੁਸੀਂ ਇਸ ਤਰ੍ਹਾਂ ਕਰਨਾ, ਜਿਹੜਾ ਵੀ ਯਾਤਰੂ ਆਵੇ, ਪਾਰ ਲੰਘਾਈ ਜਾਣਾ । ਜੋ ਧਨ ਲੈਣਾ ਹੈ, ਅਸੀਂ ਦੇ ਸਕਦੇ ਹਾਂ, ਪਰ ਮੇਰੇ ਸਿੱਖ ਤੋਂ ਜਾਗਾਤ ਨਾ ਲੈਣਾ ।

ਤਾਂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਇੱਥੋਂ ਚੱਲ ਪਏ । ਜਾਗਾਤੀਏ ਕਹਿਣ ਲੱਗੇ, ਜੋ ਹਜ਼ੂਰ ਦੇ ਨਾਲ ਜਿਤਨੀ ਸੰਗਤ ਜਾ ਰਹੀ ਹੈ, ਜਾਗਾਤ ਨਹੀਂ ਲਵਾਂਗੇ । ਹਜ਼ਾਰਾਂ ਲੋਕ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦਾ ਨਾਮ ਲੈ ਕੇ ਤੀਰਥ ਯਾਤਰਾ ਤੇ ਜਾ ਰਹੇ ਹਨ । ਜਿਸ ਨੂੰ ਵੀ ਕੋਈ ਰੋਕਦਾ ਹੈ, ਉਹ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦਾ ਨਾਮ ਲੈਂਦਾ ਹੈ । ਉਸ ਤੋਂ ਫਿਰ ਜਾਗਾਤੀਏ ਜਾਗਾਤ ਨਹੀਂ ਲੈਂਦੇ । ਸਾਰਾ ਜਗਤ ਪਿੱਛੇ ਲੱਗ ਤੁਰਿਆ ਹੈ । ਸਾਰੇ ਕਹਿੰਦੇ ਹਨ, ਮੈਂ ਗੁਰੂ ਵਾਲਾ ਹਾਂ ।

ਇਹ ਸਾਰਾ ਦਿਨ ਜਾਗਾਤੀਆਂ ਦਾ ਖਾਲੀ ਨਿੱਕਲ ਗਿਆ । ਬੜਾ ਡੂੰਘਾ ਭੇਤ ਹੈ – ਕਿਸੇ ਨੂੰ ਦਰਿਆ ਤੋਂ ਪਾਰ ਕਰ ਦੇਣਾ । **ਜੋ ਗੁਰੂ ਵਾਲਾ ਬਣ ਜਾਂਦਾ ਹੈ, ਉਸ ਨੂੰ ਜਮ ਦਾ ਡਰ ਨਹੀਂ ਰਹਿੰਦਾ ।** ਇਹ ਇੱਕ ਪ੍ਰਤੱਖ ਉਦਾਹਰਣ ਹੈ । ਧੰਨ ਧੰਨ ਹੋ ਰਹੀ ਹੈ । ਕਿੰਨੀ ਉਲਟ ਗਈ ਹੈ ਗੱਲ । ਹੁਣ ਕਿਸੇ ਨੂੰ ਡਰ ਨਹੀਂ ਲੱਗਦਾ । ਗੁਰੂ ਜੀ ਦੀ ਸ਼ਰਨ ਵਿੱਚ ਆ ਕੇ ਨਿਰਭੈ ਹੋ ਗਏ ਹਨ । ਸੰਧਯਾ ਸਮੇਂ ਬਹੁਤ ਸੰਗਤਾਂ ਦਰਸ਼ਨਾਂ ਵਾਸਤੇ ਉਮਾਹ ਨਾਲ ਆਉਂਦੀਆਂ ਹਨ । ਦਰਸ਼ਨ ਕਰਕੇ ਗੁਰੂ ਜੀ ਦੇ ਚਰਨਾਂ ਵਿੱਚ ਬੰਦਨਾ ਕਰਦੀਆਂ ਹਨ ।

ਇਥੋਂ ਗੁਰੂ ਜੀ ਹਰਿਦੁਆਰ ਵਾਲੇ ਪਾਸੇ ਤੁਰ ਪਏ, ਤੇ ਕੰਨਖਲ ਆ ਗਏ – ਜਿਥੇ ਗੰਗਾ ਅਰਾਧ ਰਹੀ ਹੈ । ਗੰਗਾ ਦਰਸ਼ਨ ਕਰਨ ਆ ਰਹੀ

ਹੈ । ਬ੍ਰਹਮਗਿਆਨੀ ਦੀ ਦ੍ਰਿਸ਼ਟੀ ਵਿੱਚੋਂ ਅੰਮ੍ਰਿਤ ਵਰਸਦਾ ਹੈ । ਸਭ ਨੂੰ ਯਕੀਨ ਹੋ ਗਿਆ ਹੈ - ਇਹ ਕੋਈ ਪੂਰਨ ਪੁਰਸ਼, ਮਹਾਂਪੁਰਸ਼, ਰੱਬ ਦਾ ਦਰਵੇਸ਼ ਆ ਗਿਆ ਹੈ । ਤਪਦਾ ਮਨ ਸ਼ਾਂਤ ਹੋ ਰਿਹਾ ਹੈ । ਮਨ ਦੇ ਸੰਸੇ ਮੁੱਕ ਰਹੇ ਹਨ, ਕਲਪਨਾ ਦੂਰ ਹੋ ਰਹੀ ਹੈ । ਪੁੱਠੇ ਕਰਮ ਸਿੱਧੇ ਹੋ ਰਹੇ ਹਨ । ਉਪਾਧੀਆਂ ਦੀ ਜਗ੍ਹਾ ਸਮਾਧੀਆਂ, ਬਿਖ ਦੀ ਜਗ੍ਹਾ ਅੰਮ੍ਰਿਤ ਦਾ ਵਾਸਾ । ਦਸਮ ਦੁਆਰ ਖੋਲ੍ਹੇ ਜਾ ਰਹੇ ਹਨ ।

ਥੋੜ੍ਹੇ ਚਿਰ ਬਾਅਦ ਸਾਹਿਬ ਅੰਤਰ ਧਿਆਨ ਹੋਏ । **ਗੰਗਾ ਕੋਈ ਜਾਮਾ ਧਾਰਨ ਕਰਕੇ, ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਚਰਨਾਂ ਤੇ ਨਮਸਕਾਰ ਕਰ ਰਹੀ ਹੈ । ਅਰਦਾਸ ਕੀਤੀ, ਕਦੇ ਤੁਸੀਂ ਯਾਤਰੂ ਸੀ, ਅੱਜ ਅਕਾਲ ਪੁਰਖ ਦਾ ਜਾਮਾ ਪਹਿਨ ਕੇ ਉਧਾਰ ਕਰਨ ਆਏ ਹੋ । ਆਪ ਜੀ ਦੇ ਚਰਨ ਗੰਗਾ ਵਿੱਚ ਪੈ ਗਏ, ਪਾਪਾਂ ਦਾ ਉਧਾਰ ਹੋ ਗਿਆ ।** ਕੁੱਝ ਦਿਨ ਇੱਥੇ ਠਹਿਰੇ ।

ਇਸ ਤਰ੍ਹਾਂ ਤੀਰਥਾਂ ਦਾ ਭਲਾ ਕਰਕੇ, ਲੋਕਾਂ ਨੂੰ ਜੀਅ ਦਾਨ, ਭਗਤੀ ਦਾਨ ਦੇ ਕੇ, ਗੋਇੰਦਵਾਲ ਵੱਲ ਮੋੜਾ ਕਰ ਲਿੱਤਾ ਹੈ । ਇਸ ਯਾਤਰਾ ਦੇ ਸਮੇਂ ਗੁਰੂ ਸਾਹਿਬ ਸਭ ਨੂੰ ਸਤਿ ਮਾਰਗ ਦਾ ਉਪਦੇਸ਼ ਸੁਣਾ ਕੇ, ਉਹਨਾਂ ਦੀ ਕਲਿਆਣ ਕਰਦੇ ਸਨ । ਰਾਹ ਵਿੱਚ ਉਹਨਾਂ ਦੇ ਨਾਲ, ਜਿਉਂ ਜਿਉਂ ਸਿੱਖ ਮਿਲੇ ਉਹ ਆਪਣੇ ਆਪਣੇ ਟਿਕਾਣੇ ਉੱਤੇ ਠਹਿਰਦੇ ਗਏ । ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੀ ਧੰਨ ਧੰਨ, ਜੈ ਜੈ ਕਾਰ ਹੋ ਰਹੀ ਹੈ । ਸੰਗਤਾਂ ਬਹੁਤ ਆਨੰਦ ਵਿੱਚ ਹਨ ।

# ਪਦਮ ਪਛਾਣਨ ਵਾਲੇ ਦਿੱਜ ਨੂੰ ਬਖਸ਼ੀਸ਼

੨੦ ਵਰ੍ਹੇ ਬਾਬਾ ਅਮਰਦਾਸ ਜੀ, ਗੰਗਾ ਇਸ਼ਨਾਨ ਵਾਸਤੇ ਜਾਂਦੇ ਰਹੇ । ਫਿਰ ੭੨ ਸਾਲ ਦੀ ਉਮਰ ਵਿੱਚ ੧੨ ਵਰ੍ਹੇ, ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਦੇ ਇਸ਼ਨਾਨ ਵਾਸਤੇ ਜਲ ਬਿਆਸ ਨਦੀ ਤੋਂ ਲੈ ਕੇ ਆਉਂਦੇ ਰਹੇ । ਜਿਸ ਦਿਨ ਗਾਗਰ ਲੈ ਕੇ ਡਿੱਗ ਪਏ ਸਨ, ਆਪ ਗਿਰ ਗਏ, ਗਾਗਰ ਨਹੀਂ ਡਿੱਗਣ ਦਿੱਤੀ ।

ਪਰ ਨਾਲ ਹੀ ਇੱਕ ਐਸੀ ਘਟਨਾ ਹੋ ਗਈ । ਜੁਲਾਹੀ ਨੇ ਬੋਲੀ ਮਾਰੀ, ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਨੇ ਸੁਣ ਲਈ ਤੇ ਸਹਿ ਨਹੀਂ ਸਕੇ । ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਨੇ ਮੱਥੇ ਤੇ ਹੱਥ ਰੱਖ ਦਿੱਤਾ ਤੇ ਬਾਬਾ ਅਮਰਦਾਸ ਜੀ, ਸਤਿਗੁਰੂ ਹੋ ਗਏ - ਨਿਮਾਣਿਆਂ ਦੇ ਮਾਣ, ਨਿਤਾਣਿਆਂ ਦੇ ਤਾਣ । ਆਪ ਜੀ ਨੇ ਜਦ ਚਰਨ ਗੰਗਾ ਵਿੱਚ ਪਾਏ ਤਾਂ ਗੰਗਾ ਧੰਨ ਧੰਨ ਕਹਿ ਰਹੀ ਹੈ । ਅੱਜ ਗੱਲ ਉਲਟ ਗਈ - ਗੰਗਾ ਦਰਸ਼ਨ ਕਰ ਰਹੀ ਹੈ ਗੁਰੂ ਜੀ ਦਾ । ਇੱਕ ਐਸੀ ਪ੍ਰਯੋਗਸ਼ਾਲਾ ਗੋਇੰਦਵਾਲ ਸਾਹਿਬ ਵਿੱਚ ਗਈ ।

ਪੰਚ ਦੂਤ ਤੁਧੁ ਵਸਿ ਕੀਤੇ ਕਾਲੁ ਕੰਟਕੁ ਮਾਰਿਆ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੯੧੭)

ਹੌਲੀ ਹੌਲੀ ਪੈਂਡਾ ਮੁਕਾਉਂਦੇ ਹੋਇ, ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਉਸ ਪਿੰਡ ਵਿੱਚ ਆ ਗਏ, ਜਿੱਥੇ (ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਨੂੰ ਮਿਲਣ ਤੋ ਪਹਿਲਾਂ) ਵਿਸ਼ਰਾਮ ਕਰਦੇ ਸਨ, ਜਦੋਂ ਗੰਗਾ ਆਉਂਦੇ ਜਾਂਦੇ । ਇੱਕ ਸਾਧੂ ਨੇ ਆਸ਼ਰਮ ਬਣਾਇਆ ਸੀ । ਇਸੀ ਸਾਧੂ ਨੇ ਕਿਹਾ ਸੀ, ਮੈਂ ਪਾਪ ਕਰ ਬੈਠਾ, ਨਿਗੁਰੇ ਦੇ ਘਰ ਦਾ ਜਲ ਪੀ ਲਿਆ ਹੈ । ਸਾਧੂ ਨੇ ਕਿਹਾ ਸੀ, ਇਨ੍ਹਾਂ ਦੇ ਚਰਨਾਂ ਵਿੱਚ ਪਦਮ ਹੈ । ਇਸ ਬ੍ਰਾਹਮਣ ਦਾ ਨਾਮ ਦੁਰਗਾ ਬ੍ਰਾਹਮਣ ਸੀ ।

ਸੋਚਿਆ, ਕੌਣ ਆ ਗਿਆ ਹੈ? ਜੈ ਜੈ ਕਾਰ, ਧੰਨ ਧੰਨ ਹੋ ਰਹੀ ਹੈ। ਦੱਸਿਆ ਗਿਆ, ਇਹ ਗੋਇੰਦਵਾਲ ਵਾਲੇ ਗੁਰੂ ਹਨ। "ਦੇਖਾ ਹੀ ਪਰਵਾਣ", ਬ੍ਰਾਹਮਣ ਦੂਰਗਾ ਨੇ ਸੋਚਿਆ। ਇੱਥੇ, ਉਹ ਹੀ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਤੇ ਨਹੀਂ ਆ ਗਏ ਹਨ ? ਜਾ ਪਹੁੰਚੇ ਗੁਰੂ ਜੀ ਦੇ ਪਾਸ। ਉਹਨਾਂ ਨੂੰ ਦੱਸਿਆ ਗਿਆ, ਇਹ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਹਨ ਜੋ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੀ ਗੱਦੀ ਪਰ ਸੁਸ਼ੋਭਿਤ ਹੋ ਕੇ ਦਰਸ਼ਨ ਦੇ ਰਹੇ ਹਨ।

ਹੌਲੀ ਹੌਲੀ ਸ੍ਰੀ ਗੁਰੂ ਜੀ ਪਾਸ ਪਹੁੰਚੇ। ਨਿਕਟ ਜਾ ਕੇ ਥੋੜ੍ਹਾ ਦੂਰ ਖੜ੍ਹ ਗਏ। ਦਰਸ਼ਨ ਕਰਕੇ ਬਹੁਤ ਖੁਸ਼ ਹੋਏ। ਸੰਸਾ ਮਿਟ ਗਿਆ। ਕਿਹਾ, ਯਾਦ ਹੈ ? ਆਪ ਨੇ ਇੱਥੇ ਵਿਸ਼ਰਾਮ ਕੀਤਾ ਸੀ ਤੇ ਮੈਂ ਆਪ ਜੀ ਦੇ ਦਰਸ਼ਨ ਕੀਤੇ ਸੀ। ਸਤਿਗੁਰ ਜੀ, ਮੈਂ ਉਹੀ ਬ੍ਰਾਹਮਣ ਦੂਰਗਾ ਹਾਂ। ਬਹੁਤ ਬਰਸ ਪਹਿਲਾਂ ਆਪ ਜੀ ਦੇ ਦਰਸ਼ਨ ਕੀਤੇ ਸੀ ਤੇ ਆਪ ਦੇ ਚਰਨਾਂ ਵਿੱਚ ਪਦਮ ਦੇ ਦਰਸ਼ਨ ਕੀਤੇ ਸੀ।

ਗੁਰੂ ਜੀ ਤੁੱਠ ਗਏ। ਕਿਹਾ, ਪਡਿੰਤ ਦੂਰਗਾਦਾਸ ਜੀ, ਜੋ ਮੰਗਣਾਂ ਹੈ, ਅੱਜ ਮੰਗ ਲਵੋ। ਤੂੰ ਕੀ ਚਾਹੁੰਦਾ ਹੈ - ਲੋਕ ਦੇ ਸੁੱਖ ਜਾਂ ਪਰਲੋਕ ਦੇ ਸੁੱਖ ? ਅਸੀਂ ਤੇਰੇ ਆਸ਼ਰਮ ਵਿੱਚ, ਆਸ਼ਰਮ ਦਾ ਜਲ ਛਕਦੇ ਰਹੇ, ਬਿਰਛ ਹੇਠਾਂ ਬੈਠਦੇ ਰਹੇ। ਜੇ ਤੂੰ ਪਰਲੋਕ ਦਾ ਸੁੱਖ ਚਾਹੁੰਦਾ ਹੈ ਤਾਂ ਹੁਣੇ ਹੀ ਲੇਖਾ ਪਾੜ ਦੇਈਏ। ਲੋਕ ਦਾ ਸੁੱਖ ਸਦਾ ਨਹੀਂ ਰਹਿੰਦਾ। ਦੋਨਾ ਵਿੱਚੋਂ ਇੱਕ ਮੰਗ ਲੈ।

ਹੁਣ ਦੂਰਗਾ ਪੰਡਿਤ ਚਿੰਤਾ ਵਿੱਚ ਪੈ ਗਿਆ। ਚੁੱਪ ਕਰ ਗਿਆ। ਸੋਚਦਾ ਹੈ, ਦਾਤਾਰ ਤਾਂ ਹਾਜ਼ਰ ਹੈ। ਮੰਗਣ ਵਾਲੇ ਤੋਂ ਭੁੱਲ ਨਾ ਹੋ ਜਾਏ। ਸੋਚਦਾ ਹੈ, ਜੇ ਲੋਕ ਦਾ ਸੁੱਖ ਨਹੀਂ ਮੰਗਦਾ ਤਾਂ ਦਰਿਦਰੀ ਰਹੂੰਗਾ।

ਗੁਰੂ ਜੀ ਬੋਲੇ, ਦੂਰਗਾ ਬ੍ਰਾਹਮਣ ਚੁੱਪ ਕਿਉਂ ਹੋ ਗਿਆ ? ਜਦ ਤੇਰੇ ਨਾਲ

ਇਕਰਾਰ ਹੈ ਕਿ ਜੋ ਮੰਗੇਂਗਾ ਦੇ ਦੇਵਾਂਗੇ । ਬ੍ਰਾਹਮਣ ਦੀਨ ਹੋ ਗਿਆ । ਰੋਵਣ ਲੱਗ ਪਿਆ । ਸੱਚੇ ਪਾਤਸ਼ਾਹ ਅਰਜ਼ ਕਰਦਾ ਹਾਂ, ਦੋਨੋਂ ਲੋਕਾਂ ਦਾ ਸੁੱਖ ਦੇ ਦੇਵੋ । ਅਰਦਾਸ ਕੀਤੀ, ਮੱਥਾ ਟੇਕਿਆ, ਆਪਣਾ ਆਪ ਭੇਟ ਕਰ ਦਿੱਤਾ । ਇੱਕ ਲੋਕ ਦੇ ਸੁੱਖ ਨਾਲ ਮਨ ਪਰਚਦਾ ਨਹੀਂ ਹੈ । ਜੇ ਨਾਮ ਦਿੰਦੇਂ ਹੋ, ਧਨ ਨਹੀ ਦਿੰਦੇ, ਤਾਂ ਭੁੱਖਾ ਮਰੂੰਗਾ । ਟੁੱਕਰ ਮੰਗਦਾ ਫਿਰੂੰਗਾ । ਜੇ ਧਨ ਦਿੰਦੇ ਹੋ, ਨਾਮ ਨਹੀਂ ਦਿੰਦੇ ਤਾਂ ਜਮ ਪੁਰੀ ਚਲਾ ਜਾਊਂਗਾ । ਅੱਗੇ ਹਜ਼ੂਰ ਜੀ, ਆਪ ਜੀ ਦੀ ਮਰਜ਼ੀ ਹੈ । ਮਹਾਰਾਜ ਜੀ, ਆਪ ਤਾਂ ਸਮਰੱਥ ਹੋ । ਕੁੰਜੀ ਆਪ ਜੀ ਦੇ ਹੱਥ ਵਿੱਚ ਹੈ । ਤੁਸੀਂ ਕ੍ਰਿਪਾ ਦੇ ਸਮੁੰਦਰ ਹੋ । ਸੱਚੇ ਪਾਤਸ਼ਾਹ, ਲੋਕ ਪ੍ਰਲੋਕ ਵਿੱਚ ਆਪ ਜੀ ਦੀ ਜੈ ਜੈ ਕਾਰ ਹੋ ਜਾਊਗੀ ।

ਮਹਾਰਾਜ ਜੀ ਅਸਚਰਜ ਹੋਏ, ਬ੍ਰਾਹਮਣ ਬੜਾ ਸਿਆਣਾ ਹੈ । ਮਹਾਰਾਜ ਜੀ ਮੁਸਕਰਾਏ ਤੇ ਬਖਸ਼ ਦਿੱਤੇ ਦੋਨੋਂ ਲੋਕ । ਵਾਸਾ ਹੋਊ ਤੇਰਾ ਸੱਚ ਵਿੱਚ । ਕਾਲ ਕੰਟਕ ਮਾਰ ਦਿੱਤਾ । ਇਸ ਲੋਕ ਵਿੱਚ ਵੀ ਅਨੰਦ ਲਏਂਗਾ । ਜਦ ਤੱਕ ਰਹੇਂਗਾ, ਸਭ ਪਦਾਰਥ ਤੇਰੇ ਚਰਨਾਂ ਵਿੱਚ ਹਾਜ਼ਰ ਹੋਣਗੇ । ਅੰਤ ਵੇਲੇ ਇਸੀ ਤਰ੍ਹਾਂ ਦਰਸ਼ਨ ਹੋਣਗੇ । **ਦੇਹ ਤਾਂ ਲਿਵ ਅਭਿਆਸ ਵਾਸਤੇ ਹੈ ।**

*ਆਨੰਦੁ ਆਨੰਦੁ ਸਭੁ ਕੋ ਕਹੈ ਆਨੰਦੁ ਗੁਰੂ ਤੇ ਜਾਣਿਆ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੯੧੭)

ਹੁਣ ਤੁਸੀਂ ਕੋਈ ਚਿੰਤਾ ਨਹੀਂ ਕਰਨੀ । ਸਦਾ ਸੁਖੀ ਰਹੋਂਗੇ । ਅੰਤ ਵੇਲੇ ਵੀ ਸੰਭਾਲ ਕਰਾਂਗੇ ।

ਹੁਣ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਗੋਇੰਦਵਾਲ ਵਾਪਸ ਆਉਣ ਨੂੰ ਤਿਆਰ ਹਨ । ਹੁਣ ਸ੍ਰਿਸ਼ਟੀ ਦਾ ਉਧਾਰ ਕਰਕੇ, ਦਰਿਆ ਬਿਆਸ ਤੇ ਆ ਗਏ । ਸਾਰਿਆਂ ਨੂੰ ਖਬਰ ਲੱਗ ਗਈ, ਗੁਰੂ ਜੀ ਆ ਗਏ ਹਨ । ਜਦ ਸ੍ਰੀ ਰਾਮਦਾਸ ਜੀ ਨੂੰ ਖਬਰ ਮਿਲੀ, ਵੈਰਾਗ ਦੀ ਨਦੀ ਚੱਲ ਪਈ ਤੇ ਕਿਹਾ, ਮਹਾਰਾਜ ਆਪ ਜੀ ਦੀ ਕ੍ਰਿਪਾ ਨਾਲ ਗੋਇੰਦਵਾਲ ਵਿੱਚ ਸਭ ਠੀਕ ਹੈ । ਸੰਗਤਾਂ ਦਾ ਹੜ੍ਹ ਆ ਗਿਆ ਹੈ । ਬਹੁਤ ਪ੍ਰੇਮ ਨਾਲ ਬਚਨ ਕਰ

ਰਹੇ ਹਨ । ਸੰਗਤਾਂ ਦਰਸ਼ਨ ਕਰ ਕਰ ਕੇ, ਤੇ ਚਰਨਾਂ ਤੇ ਸੀਸ ਨਿਵਾ ਕੇ, ਨਿਹਾਲ ਹੋ ਰਹੀਆਂ ਹਨ ।

ਗੁਰੂ ਜੀ ਆਪਣੇ ਸਥਾਨ ਤੇ ਆ ਗਏ ਹਨ । ਆਨੰਦੁ ਹੀ ਆਨੰਦੁ ਹੈ । ਸੰਗਤਾਂ ਕਹਿ ਰਹੀਆਂ ਹਨ, ਐਸੇ ਹੀ ਸਤਿ ਪੁਰਸ਼ ਚਾਹੀਦੇ ਹਨ । ਜਾਗਾਤ ਤੋਂ ਬਚਾ ਲਿਆ, ਸੰਸੇ ਦੂਰ ਕਰ ਦਿੱਤੇ, ਆਨੰਦ ਦਾ ਰਾਹ ਮਿਲ ਗਿਆ ਹੈ । ਦੁੱਖ, ਰੋਗ, ਸੰਤਾਪ ਉੱਤਰਦੇ ਜਾ ਰਹੇ ਹਨ । ਜੰਤਰਾਂ ਮੰਤਰਾਂ ਤੋਂ ਛੁਡਾ ਲਿਆ ਹੈ । ਕੁਸ਼ਠੀ ਠੀਕ ਹੋ ਕੇ ਜਾ ਰਹੇ ਹਨ । ਹੁਣ ਫਿਰ ਜਿਸ ਤਰ੍ਹਾਂ ਪਹਿਲਾਂ ਲੰਗਰ ਚੱਲ ਰਹੇ ਸਨ ਦੇਗ ਚੱਲ ਰਹੀ ਹੈ । ਸੈਂਕੜੇ ਸਿੱਖ ਪ੍ਰਸੰਨ ਚਿੱਤ ਹੋ ਕੇ ਜਾਂਦੇ ਹਨ ਤੇ ਸੇਵਾ ਕਰਦੇ ਹਨ ।

# ਬਾਉਲੀ ਸਾਹਿਬ

**ਸਿੱਖ ਦਾ ਹਰ ਕਦਮ, ਜੋ ਭਾਵਨਾ ਦਾ ਹੈ, ਜੋ ਗੁਰੂ ਵੱਲ ਚਲਦਾ ਹੈ, ਉਹ ਅਸ਼ਮੇਧ ਯੱਗ ਦੇ ਬਰਾਬਰ ਹੈ ।**

ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਜੋ ਸਦਾ ਹੀ ਉਪਕਾਰ ਕਰਦੇ ਰਹੇ, ਮਨ ਵਿੱਚ ਆ ਗਿਆ ਕਿ ਸੰਗਤਾਂ ਦੇ ਉੱਧਾਰ ਲਈ, ਇੱਕ ਬਾਉਲੀ ਸਾਹਿਬ ਦੀ ਰਚਨਾ ਕੀਤੀ ਜਾਵੇ । ਇੱਕ ਦਿਨ ਸਭਾ ਵਿੱਚ ਸੰਗਤਾਂ ਨੂੰ ਕਿਹਾ, ਇੱਥੇ ਇੱਕ ਬਾਉਲੀ ਸਾਹਿਬ ਬਣਾਏ ਜਾਣ, ਬੜਾ ਉੱਧਾਰ ਹੋਵੇਗਾ । ਤਾਂ ਬਉਲੀ ਸਾਹਿਬ ਰਚ ਰਹੇ ਹਨ । ਜਿੱਥੇ ਗੁਰੂ ਜੀ ਨੇ ਜਲ ਦਾ ਤੀਰਥ ਬਣਾਇਆ ਹੈ, ਨਾਲ ਹੀ ੮੪ ਪੌੜੀਆਂ ਬਣਾਈਆਂ ਹਨ । ਜੋ ਵੀ ਸੰਗਤ ਦਰਸ਼ਨ ਕਰਨ ਆਉਂਦੀ ਹੈ ਸਾਰੇ ਹੀ ਤੀਰਥ ਤੇ ਇਸ਼ਨਾਨ ਕਰਦੇ ਹਨ ।

ਬੜੀਆਂ ਸੰਗਤਾਂ ਸੇਵਾ ਕਰ ਰਹੀਆਂ ਹਨ । ਕਦੇ ਕਦੇ ਸਾਹਿਬ ਜੀ ਦਰਸ਼ਨ ਦਿੰਦੇ ਹਨ । ਸੇਵਾ ਦਾ ਅਰਥ ਕੀ ਹੈ ? **ਸੇਵਾ ਨਾਲ ਭੇਤ ਖੁੱਲ੍ਹ ਜਾਂਦਾ ਹੈ । ਇਸ ਮਾਰਗ ਤੇ ਚੱਲਣ ਦੀ ਕੁੰਜੀ ਸੇਵਾ ਹੀ ਹੈ ।**

ਜਿਉਂ-ਜਿਉਂ ਸੰਗਤਾਂ ਭਾਵਨਾ ਨਾਲ ਸੇਵਾ ਕਰਦੀਆਂ ਹਨ ਤਿਉਂ-ਤਿਉਂ ਸਤਿਗੁਰੂ ਬਹੁਤ ਅਨੰਦ ਵਿੱਚ ਹੋ ਜਾਂਦੇ ਹਨ ।

**ਸੇਵਾ ਦਾ ਅਰਥ ਹੈ : ਪ੍ਰੀਖਿਆ । ਪੂਰਨ ਪੁਰਸ਼ ਦੇ ਬਚਨ ਅਤੇ ਘਾਲ ਤੇ, ਕੌਣ ਪੂਰਾ ਉੱਤਰ ਸਕਦਾ ਹੈ ? ਇੱਕ ਟੋਕਰੀ ਵੀ ਢੋਈ ਬਿਰਥੀ ਨਹੀਂ ਜਾਂਦੀ । ਕੋਈ ਵੀ ਸ਼ੁੱਧ ਕਰਮ ਬਿਰਥਾ ਨਹੀਂ ਜਾਂਦਾ ਹੈ । 'ਤਿਲ' ਜਿੰਨੀ ਘਾਲ ਵੀ ਬਿਰਥੀ ਨਹੀਂ ਜਾਂਦੀ ਹੈ । ਗੁਰੂ ਘਰ ਵਿੱਚ ਜੋ ਜੋ ਸੇਵਾ ਕਰਦਾ ਹੈ, ਮਨ ਬਾਂਛਤ ਫਲ ਪ੍ਰਾਪਤ ਕਰਦਾ ਹੈ । ਲੋਕ ਪਰਲੋਕ ਦੇ ਸੁੱਖ ਪ੍ਰਾਪਤ ਕਰਦਾ ਹੈ ।**

ਖਬਰਾਂ ਲਾਹੌਰ ਵਿੱਚ ਚਲੀਆਂ ਗਈਆਂ ਹਨ । ਗੁਰੂ, ਤੀਰਥ ਬਣਾ ਰਹੇ

ਹਨ । ਨਾਲ ਨਾਲ ਜਪੁਜੀ ਸਾਹਿਬ ਦੇ ਪਾਠ ਹੋ ਰਹੇ ਹਨ । ਨਾਲ ਨਾਲ ਗੁਰੂ ਸਾਹਿਬ ਚੱਲ ਰਹੇ ਹਨ । ਜਪੁ ਦਾ ਇਸ਼ਨਾਨ, ਬਉਲੀ ਸਾਹਿਬ ਦਾ ਇਸ਼ਨਾਨ, ਸੇਵਾ ਦਾ ਇਸ਼ਨਾਨ, ਗੁਰਾਂ ਦੇ ਦਰਸ਼ਨ ਦਾ ਇਸ਼ਨਾਨ ਹੋ ਰਿਹਾ ਹੈ । ਜੋ ਜੈਸੀ ਭਾਵਨਾ ਨਾਲ ਸੇਵਾ ਕਰ ਰਿਹਾ ਹੈ, ਉਸ ਦੀ ਭਾਵਨਾ ਪੂਰੀ ਹੋ ਰਹੀ ਹੈ ।

ਟੋਕਰੀ ਚੁੱਕ ਰਹੇ ਹਨ । ਟੱਕ ਲਾ ਰਹੇ ਹਨ । ਪਰ ਟੋਕਰੀ ਚੁੱਕਣ ਚੁੱਕਣ ਵਿੱਚ ਫ਼ਰਕ ਹੈ । ਸ੍ਰੀ ਰਾਮਦਾਸ ਜੀ ਟੋਕਰੀ ਚੁੱਕਦੇ ਹਨ ਪਰ ਉਹ ਇੱਕ ਵੱਖਰੀ, ਅਨੋਖੀ, ਅਸਚਰਜ ਚਾਲ ਹੈ । ਸ੍ਰੀ ਰਾਮਦਾਸ ਜੀ ਇੱਕ ਇੱਕ ਚਰਨ ਪ੍ਰੇਮ ਨਾਲ ਰੱਖਦੇ ਹਨ । ਸ੍ਰੀ ਰਾਮਦਾਸ ਜੀ ਪ੍ਰੇਮ, ਭਾਵਨਾ, ਸ਼ਰਧਾ, ਵੈਰਾਗ ਨਾਲ ਸੇਵਾ ਕਰ ਰਹੇ ਹਨ । ਬਾਉਲੀ ਸਾਹਿਬ ਦੀ ਮਹਾਨ ਸੇਵਾ ਕਰ ਰਹੇ ਹਨ ।

**ਸੇਵਾ ਤੋਂ ਭਾਵ ਹੈ ਹੰਕਾਰ ਦਾ ਟੁੱਟ ਜਾਣਾ । ਸੇਵਾ ਕਰਦਿਆਂ ਕਰਦਿਆਂ ਹਉਮੈਂ ਦਾ ਅੰਤ ਕਰਨਾ । ਸੇਵਾ ਕਰਦਿਆਂ ਲੋਕ ਲਾਜ ਤੋਂ ਟੁੱਟਣਾ ਪੈਂਦਾ ਹੈ । ਕੋਈ ਭਲਾ ਕਹੇ, ਕੋਈ ਬੁਰਾ ਕਹੇ ।** ਸ੍ਰੀ ਰਾਮਦਾਸ ਜੀ ਘਰ ਦੇ ਦਾਮਾਦ ਹਨ, ਸਨਬੰਧੀ ਕੀ ਕਹਿਣਗੇ ? ਜਗਤ ਕੀ ਕਹੂਗਾ ? ਪਰ ਸਭ ਛੱਡ ਦਿੱਤਾ । ਹੁਣ ਦੇਹ ਦਾ ਵੀ ਧਿਆਨ ਨਹੀਂ ਹੈ । ਸੇਵਾ ਕਰਦੇ ਕਰਦੇ ਬਦੇਹ ਹੋ ਜਾਂਦੇ ਹਨ । ਕਿਸੇ ਵੱਲ ਵੇਖਦੇ ਨਹੀਂ, ਸੀਸ ਝੁਕਾ ਕੇ ਸੇਵਾ ਕਰੀ ਜਾਂਦੇ ਹਨ ।

ਜੇ ਇੱਕ ਸੇਵਕ ਦੂਸਰੇ ਨਾਲ ਈਰਖਾ ਕਰਦਾ ਹੈ ਤਾਂ ਸੇਵਾ ਸਫ਼ਲ ਨਹੀਂ ਹੁੰਦੀ । **ਸੇਵਾ ਤੋਂ ਭਾਵ ਹੈ ਈਰਖਾ ਨੂੰ ਖਤਮ ਕਰ ਦੇਣਾ । ਟਹਲ ਨਾਲ ਮਹਲ ਦਾ ਸਨਬੰਧ ਹੈ । ਟਹਲ ਨਾਲ ਦਰਗਾਹ ਦਾ ਦਰਵਾਜ਼ਾ ਖੁੱਲ੍ਹਦਾ ਹੈ ।** ਪ੍ਰੇਮ ਜਾਗਦਾ ਜਾ ਰਿਹਾ ਹੈ ।

ਉੱਧਰ ਪੂਰਨ ਪੁਰਸ਼ ਦੇ ਧਿਆਨ ਵਿੱਚ ਪੂਰਾ ਪੂਰਾ ਹੈ । ਕਿਤਨੀਆਂ

ਟੋਕਰੀਆਂ ਚੁੱਕੀਆਂ ਹਨ, ਇੱਕ ਇੱਕ ਮਿੱਟੀ ਦਾ ਜ਼ੱਰਾ ਗਿਣ ਰਹੇ ਹਨ। ਮਹਾਰਾਜ ਜੀ ਨੇ ਕਿਹਾ, ਤੇਰਾ ਹਿਸਾਬ ਇਤਨਾ ਬਣਿਆ ਹੈ, ਤੂੰ ਆਪਣਾ ਦਿੱਤਾ ਲੈ ਰਿਹਾ ਹੈਂ। ਜੋ ਦੇਣਾ ਨਹੀਂ ਜਾਣਦਾ ਉਸ ਨੂੰ ਮਿਲਣਾ ਕੁੱਝ ਨਹੀਂ। ਸ੍ਰੀ ਸਤਿਗੁਰ ਜਾਣੀ-ਜਾਣ ਸਭ ਜਾਣਦੇ ਹਨ, ਕਿਸ ਤਰ੍ਹਾਂ ਸ੍ਰੀ ਰਾਮਦਾਸ ਜੀ ਲਗਾਤਾਰ, ਇੱਕ ਰਸ ਸਿਮਰਨ ਵਿੱਚ ਲੀਨ, ਸੇਵਾ ਕਰ ਰਹੇ ਹਨ। ਲੇਸ਼ ਮਾਤਰ ਵੀ ਅਹੰਕਾਰ ਨਹੀਂ ਹੈ।

ਲਾਹੌਰ ਤੋਂ ਸੰਗਤ ਗੰਗਾ ਜਾ ਰਹੀ ਸੀ। ਇੱਥੇ ਆ ਕੇ ਠਹਿਰਨ ਦਾ ਵਿਚਾਰ ਕਰ ਲਿਆ। ਸੰਗਤ ਵਿੱਚ ਸ੍ਰੀ ਰਾਮਦਾਸ ਜੀ ਦੇ ਸਨਬੰਧੀ ਵੀ ਹਨ। ਸੋਚਿਆ, ਸੋਢੀ ਵੰਸ਼ ਦਾ ਸ੍ਰੀ ਰਾਮਦਾਸ ਇੱਥੇ ਸੇਵਾ ਕਰ ਰਿਹਾ ਹੈ, ਚਲੋ ਆਪਾਂ ਵੀ ਗੁਰੂ ਜੀ ਦੇ ਦਰਸ਼ਨ ਕਰ ਚੱਲੀਏ। ਨਾਲ ਹੀ ਹਰਦਾਸ ਦੇ ਪੁੱਤਰ, ਸ੍ਰੀ ਰਾਮਦਾਸ ਜੀ ਨੂੰ ਮਿਲ ਚੱਲੀਏ ਤੇ ਦੇਖੀਏ ਗੁਰੂ ਕੋਲ ਰਹਿ ਕੇ ਕੀ ਖੱਟਿਆ ਹੈ? ਕੀ ਹਾਥੀ ਘੋੜੇ ਮਿਲ ਗਏ ਹਨ? ਕਿਰਤ ਕਿਹੜੀ ਕਰਦਾ ਹੈ? ਓੜਕ ਗ੍ਰਹਿਸਤੀ ਹੈ।

ਆਪਸ ਵਿੱਚ ਇਸ ਤਰ੍ਹਾਂ ਗੱਲਾਂ ਕਰਦੇ ਜਾ ਰਹੇ ਸਨ ਤੇ ਹੌਲੀ ਹੌਲੀ ਤੁਰਦੇ ਉਸੀ ਜਗ੍ਹਾ ਆ ਗਏ, ਜਿੱਥੇ ਸੇਵਾ ਹੋ ਰਹੀ ਸੀ। ਇਤਫ਼ਾਕ ਐਸਾ ਹੋਇਆ, ਅਚਨਚੇਤ ਸ੍ਰੀ ਰਾਮਦਾਸ ਜੀ ਦੇ ਦਰਸ਼ਨ ਹੋ ਗਏ। ਵੱਡਾ ਟੋਕਰਾ ਮਿੱਟੀ ਦਾ ਚੁੱਕਿਆ ਹੈ। ਸਿਰ ਮੂੰਹ ਮਿੱਟੀ ਦੇ ਨਾਲ ਭਰੇ ਹਨ।

ਸ੍ਰੀ ਰਾਮਦਾਸ ਜੀ ਨੇ ਦੇਖ ਲਿਆ ਕਿ ਇਹ ਸੰਗਤ ਲਾਹੌਰ ਤੋਂ ਆਈ ਹੈ। ਸ੍ਰੀ ਰਾਮਦਾਸ ਜੀ ਨੇ ਕੋਈ ਅਕਸ ਨਹੀਂ ਪਾਇਆ। ਜਿਹੜੇ ਬਿਰਧ ਸਨ, ਕਰੋਧ ਵਿੱਚ ਆ ਗਏ ਤੇ ਬੋਲੇ, ਤੂੰ ਸੋਢੀ ਵੰਸ਼ ਦਾ ਮੂੰਹ ਕਾਲਾ ਕਰਾ ਦਿੱਤਾ। ਜੜ੍ਹ ਪੁੱਟ ਦਿੱਤੀ। ਸੁਹਰੇ ਘਰ ਆ ਕੇ ਮਿੱਟੀ ਢੋ ਰਿਹਾ ਹੈ। ਚੰਗਾ ਹੁੰਦਾ ਸਾਡੀ ਕੁੱਲ ਵਿੱਚ ਜਨਮ ਨਾ ਲੈਂਦਾ। ਇਸ ਤੋਂ ਚੰਗਾ ਸੀ ਤੂੰ ਛੋਲੇ ਵੇਚਦਾ ਰਹਿੰਦਾ। ਤੂੰ ਤਾਂ ਆਪਣੀ ਪੱਤ ਨਹੀਂ, ਸੋਢੀ ਵੰਸ਼ ਦੀ ਪੱਤ ਗਵਾ ਦਿੱਤੀ ਹੈ।

ਸ੍ਰੀ ਰਾਮਦਾਸ ਜੀ ਬੋਲੇ, ਤੁਹਾਡਾ ਦੋਸ਼ ਨਹੀਂ ਹੈ, ਜੋ ਲਾਲ ਦਾ ਮੁੱਲ ਨਹੀਂ ਜਾਣਦਾ, ਗਾਜਰ ਮੂਲੀ ਦਾ ਮੁੱਲ ਪਾਉਂਦਾ ਹੈ । ਤੁਹਾਨੂੰ ਮਹਿਮਾ ਦਾ ਪਤਾ ਨਹੀਂ ਹੈ । ਇਹ ਮਿੱਟੀ ਨਹੀਂ ਹੈ, ਇਹ ਤਾਂ ਹੀਰੇ ਜਵਾਹਰਾਤ ਹਨ । ਜਿਸ ਗੁਰੂ ਦੇ ਦਰ ਤੋਂ ਪਾਤਸ਼ਾਹੀਆਂ ਮਿਲਦੀਆਂ ਹਨ, ਉਸ ਗੁਰੂ ਦੇ ਦੀਦਾਰ ਤਾਂ ਕਰੋ । ਮੇਰੀ ਅਰਦਾਸ ਹੈ, ਜਾਓ ਗੁਰੂ ਜੀ ਦੇ ਦਰਸ਼ਨ ਕਰੋ, ਤੇ ਤੁਹਾਡੇ ਜਨਮ ਜਨਮ ਦੇ ਪਾਪ ਲਹਿ ਜਾਣਗੇ । ਜਿਨ੍ਹਾਂ ਦੀ ਸੇਵਾ ਕੀਤੀ ਬਿਰਥਾ ਨਹੀਂ ਜਾਂਦੀ ਤੇ ਮਨ ਬਾਂਛਤ ਫ਼ਲ ਪ੍ਰਾਪਤ ਹੁੰਦੇ ਹਨ । ਤੁਹਾਨੂੰ ਗੰਗਾ ਜਾਣ ਦੀ ਵੀ ਲੋੜ ਨਹੀਂ ਰਹੇਗੀ । ਇਹ ਉਹ ਹੀ ਮਹਾਂਪੁਰਸ਼ ਹਨ, ਜਿਨ੍ਹਾਂ ਦੇ ਦਰਸ਼ਨ ਕਰਨ ਲਈ ਅਕਬਰ ਨੰਗੇ ਪੈਰੀਂ ਚੱਲ ਕੇ ਆਇਆ ਸੀ ।

ਸਾਧ ਸੰਗਤ ਜੀ, ਸੰਸਾਰ ਦੇ ਲੋਕ ਕਿਸ ਤਰ੍ਹਾਂ ਸਮਝ ਸਕਦੇ ਹਨ, ਕਿ ਸੇਵਾ ਕਿਸ ਨੂੰ ਕਹਿੰਦੇ ਹਨ ? ਮਨੁੱਖ ਦੇ ਹਰ ਕਦਮ, ਹਰ ਕੰਮ ਵਿੱਚ ਅਟਕ ਆਉਂਦੀ ਹੈ । ਅੱਗ ਬਾਲੋ, ਚਿੱਟੇ ਪਦਾਰਥ ਕਾਲੇ ਹੋ ਜਾਂਦੇ ਹਨ । ਐਸਾ ਹੀ ਕੁਦਰਤ ਦਾ ਕਾਨੂੰਨ ਹੈ । ਫੁੱਲ ਨਾਲ ਕੰਡਾ ਹੈ, ਦੋਨਾਂ ਦੇ ਸੁਭਾਅ ਅਲੱਗ ਅਲੱਗ ਹਨ । ਰੰਗ ਰੂਪ ਵਿੱਚ ਵੀ ਫ਼ਰਕ ਹੈ । ਪਰ ਫੁੱਲ ਦੇ ਨਾਲ ਹੀ ਕੰਡਾ ਹੈ ।

ਸ੍ਰੀ ਰਾਮਦਾਸ ਜੀ ਘੁੰਗਣੀਆਂ ਵੇਚਦੇ ਸਨ, ਸਾਧੂ ਨੇ ਆਵਾਜ਼ ਸੁਣ ਲਈ, ਬੜੀ ਮਿੱਠੀ ਬਾਣੀ ਹੈ ਤੇਰੀ, ਤੈਨੂੰ ਤਾਂ ਗੋਇੰਦਵਾਲ ਸਾਹਿਬ ਜਾਣਾ ਚਾਹੀਦਾ ਹੈ । ਤੇ ਆ ਗਏ ਹਨ ਗੋਇੰਦਵਾਲ ਸਾਹਿਬ । **ਗੱਲ ਮੁਰਸ਼ਦ ਤੇ ਮੁਰੀਦ ਦੀ ਹੈ । ਜੇ ਲੈਣ ਵਾਲਾ ਚਾਹੀਦਾ ਹੈ, ਤਾਂ ਦੇਣ ਵਾਲਾ ਵੀ ਚਾਹੀਦਾ ਹੈ ।** ਸ੍ਰੀ ਰਾਮਦਾਸ ਜੀ ਸਭ ਸੁਣ ਰਹੇ ਹਨ । ਮੁਰੀਦ ਦੀ ਬੋਲੀ ਵੱਖਰੀ ਹੁੰਦੀ ਹੈ । ਫਰੀਦ ਜੀ ਦੀ ਦਾਸਤਾਂ ਵੱਖਰੀ ਹੈ । ਲਾਹੌਰ ਦੀ ਸੰਗਤ ਨੂੰ ਕਿਹਾ, ਤੁਸੀਂ ਤਾਂ ਗੁਰੂ ਜੀ ਦੀ ਮਹਿਮਾ ਜਾਣੀ ਹੀ ਨਹੀਂ । ਜੇ ਜਾਣਦੇ, ਤਾਂ ਤੁਸੀਂ ਵੀ ਟੋਕਰੀ ਚੁੱਕ ਲੈਂਦੇ । ਇਸ ਦਰ ਤੇ ਉਹ ਹੀ ਆਉਂਦਾ ਹੈ ਜੋ ਡਿੱਗ ਪੈਂਦਾ ਹੈ । ਅਰਪਣ ਹੋ ਜਾਂਦਾ ਹੈ । ਮੈਂ ਤਾਂ ਦਰਗਾਹ ਦੀ ਟੋਕਰੀ

ਢੋ ਰਿਹਾ ਹਾਂ । ਗੁਰੂ, ਪੂਰਾ ਪੂਰਾ ਹਿਸਾਬ ਕਰ ਰਿਹਾ ਹੈ । ਇਸ ਨਾਲ ਕਰੋੜਾਂ ਸੰਕਟ ਜਨਮ ਜਨਮ ਦੇ ਮੇਰੇ ਗੁਰੂ ਜੀ ਨੇ ਕੱਟ ਦੇਣੇ ਹਨ ।

## ਮੁਰੀਦ ਕੌਣ ਹੈ ?

ਮੁਰੀਦ ਕਦੇ ਲੇਖਾ ਨਹੀਂ ਰੱਖਦਾ, ਮੈਂ ਕੀ ਕੀਤਾ, ਮੈਨੂੰ ਕੀ ਮਿਲਿਆ ? ਸਲਾਮ ਤੇ ਜੁਆਬ - ਦੋ ਨਹੀਂ ਚੱਲਦੇ । ਗੱਲ ਭਾਵਨੀ ਦੀ ਹੈ । ਜਿੱਥੇ ਭਾਵਨੀ ਹੈ, ਤਰਕ ਨਹੀਂ ਚੱਲਦਾ । ਇਹ ਮਿੱਟੀ ਨਹੀਂ ਹੈ । ਚੰਦਨ ਤੇ ਅੰਮ੍ਰਿਤ ਦੇ ਛਿੱਟੇ ਹਨ । ਟਹਿਲੂਆ ਹਰ ਇੱਕ ਨਹੀਂ ਬਣ ਸਕਦਾ, ਜਿਸ ਦੇ ਵੱਡੇ ਭਾਗ ਹੁੰਦੇ ਹਨ, ਉਸ ਨੂੰ ਸੇਵਾ ਮਿਲਦੀ ਹੈ । ਮੁਰੀਦ ਆਪਣੀ ਮਰਜ਼ੀ ਨਹੀਂ ਰੱਖਦਾ ।

ਸੰਗਤ ਨੇ ਕਿਹਾ ਇਹ ਤਾਂ ਢੀਠ ਹੋ ਗਿਆ ਹੈ । ਇਸ ਦੀ ਗੱਲ ਛੱਡੋ । ਇਹ ਤਾਂ ਅਨਾਥ ਹੋ ਗਿਆ ਹੈ ।

ਸ੍ਰੀ ਰਾਮਦਾਸ ਜੀ ਸੋਚਦੇ ਹਨ, ਇਤਨੀ ਦੂਰੋਂ ਲਾਹੌਰ ਤੋਂ ਆਏ ਹਨ । ਚਰਚਾ, ਨਿੰਦਾ ਕੀਤੀ ਹੈ । ਭੋਜਨ ਛਕਿਆ ਹੈ, ਪਰ ਗੁਰੂ ਜੀ ਦੇ ਦਰਸ਼ਨ ਨਹੀਂ ਕੀਤੇ ਹਨ । ਮੱਥਾ ਨਹੀਂ ਟੇਕਿਆ ਹੈ ।

## ਅਹੰਕਾਰ ਕੀ ਹੈ ?

ਜੋ ਡਿੱਗ ਨਾ ਸਕੇ, ਅਰਪਣ ਨਾ ਕਰ ਸਕੇ । ਪਰ ਨਿਵਣ ਵਾਲੀ ਥਾਂ ਤੇ ਨਿਵਣਾ ਚਾਹੀਦਾ ਹੈ । ਗੋਇੰਦਵਾਲ ਆਏ ਹਨ ਪਰ ਭਾਂਡਾ ਹੰਕਾਰ ਨਾਲ ਭਰਿਆ ਹੈ । ਇੱਥੋਂ ਮਿਹਰ ਨਹੀਂ ਪੈ ਸਕਦੀ । ਇਹ ਤਾਂ ਕੁੜੀ ਵਾਲੇ ਹਨ । ਸਾਡੇ ਤੋਂ ਲਘੂ ਹਨ । ਜਿੱਥੇ ਰੌਲੇ ਮੁੱਕਦੇ ਹਨ, ਅਹੰਕਾਰ ਕਰਕੇ ਰੌਲਾ ਪੈ ਗਿਆ । ਕਰਮਾਂ ਦਾ ਗੇੜਾ ਹੈ । ਬਨਾਵਟੀ *ਰਾਮ ਰਾਮ* ਕਹਿ ਕੇ ਬੈਠ ਗਏ । ਦੇਖੋ ਗੁਰੂ ਦੀ ਮਹਿਮਾ - ਨਿਮਾਣਿਆਂ ਦੇ ਮਾਣ, ਨਿਤਾਣਿਆਂ

ਦੇ ਤਾਣ, ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਖੜ੍ਹੇ ਹੋ ਗਏ । ਗੁਰੂ ਸਾਹਿਬ ਜੀ, ਜੋ ਦਯਾ ਦੀ ਮੂਰਤੀ ਹਨ, ਕਿਹਾ, ਤੁਸੀਂ ਤਾਂ ਸੋਢੀ ਹੋ । ਮੈਂ ਤਾਂ ਪਾਣੀ ਢੋਣ ਵਾਲਾ ਹਾਂ ।

ਸੋਢੀ ਬੋਲੇ, ਸਾਨੂੰ ਪਤਾ ਲੱਗਿਆ ਹੈ, ਤੁਸਾਂ ਨੂੰ ੧੨ ਵਰ੍ਹੇ ਗਾਗਰ ਪਾਣੀ ਢੋ ਕੇ ਗੁਰਿਆਈ ਮਿਲ ਗਈ । ਉਮਰ ਕਰਕੇ ਵੀ ਵੱਡੇ ਹੋ, ਤੁਹਾਨੂੰ ਸਾਰੀ ਸੋਝੀ ਹੈ । ਤੁਸਾਂ ਨੂੰ ਪਤਾ ਹੈ ਕੁੱਲ ਦੀ ਵੰਸ਼ ਦੀ ਲਾਜ ਕੀ ਹੁੰਦੀ ਹੈ । ਅੱਜ ਤੁਹਾਨੂੰ ਉਲਾਂਭਾ ਦੇਣਾ ਹੈ । ਅਸੀਂ ਬੜੇ ਦੁਖੀ ਹਾਂ । ਸਾਡਾ ਵੰਸ਼ ਵੱਡਾ ਹੈ । ਖੱਤਰੀ ਹਾਂ, ਸੋਢੀ ਵੰਸ਼ ਹੈ । ਤੁਸੀਂ ਜਾਣਦੇ ਹੋ ਕਿ ਸੂਰਜ ਦੇ ਵੇਲੇ ਤੋਂ ਚਲਿਆ ਆ ਰਿਹਾ ਹੈ । ਤੁਸੀਂ ਚਾਨਣ ਨੂੰ ਹਨੇਰਾ ਬਣਾ ਦਿੱਤਾ ਹੈ । ਲਾਲ ਨੂੰ ਕੌਡੀ ਤਾਂ ਕੋਈ ਨਹੀਂ ਬਣਾਉਂਦਾ ।

ਮੰਗਲਾ ਨਾਮ ਦਾ ਸੋਢੀ ਬੋਲ ਰਿਹਾ ਹੈ । ਉਸੀ ਵੇਲੇ ਸ੍ਰੀ ਰਾਮਦਾਸ ਜੀ ਆ ਗਏ । ਜਦ ਹੀ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਦਰਸ਼ਨ ਕੀਤੇ, ਬੰਦਨਾ ਕੀਤੀ ਤਾਂ ਮਨ ਗਦ ਗਦ ਹੋ ਗਿਆ । ਸੂਰਜ ਨੂੰ ਵੇਖਣ ਸਾਰ ਫੁੱਲ ਵਿਗਾਸ ਵਿੱਚ ਆ ਜਾਂਦਾ ਹੈ । ਸ੍ਰੀ ਰਾਮਦਾਸ ਜੀ ਦੇ ਕੱਪੜੇ ਮਿੱਟੀ ਨਾਲ ਭਰੇ ਹਨ । ਟੋਕਰੀ ਸਿਰ ਤੇ ਰੱਖੀ ਹੈ । ਬਾਉਲੀ ਸਾਹਿਬ ਦਾ ਮੁਰੀਦ ਖੜ੍ਹਾ ਹੈ । **ਮੁਰੀਦ ਦੀ ਨਿਸ਼ਾਨੀ ਹੈ – ਜਦੋਂ ਆਪਣੇ ਮੁਰਸ਼ਦ ਦੇ ਦਰਸ਼ਨ ਕਰਦਾ ਹੈ, ਰੋਮ ਖੜ੍ਹੇ ਹੋ ਜਾਂਦੇ ਹਨ ।**

ਸੋਢੀਆਂ ਦੇ ਦਿਲ ਵਿੱਚ ਅੱਗ ਬਲ ਗਈ । ਬੜੇ ਫ਼ਿੱਕੇ ਬੋਲ ਬੋਲੇ । ਬਾਣ ਚਲਾ ਦਿੱਤੇ । ਚੰਗਾ ਹੁੰਦਾ, ਇਹ ਸਾਡੇ ਮੱਥੇ ਹੀ ਨਹੀਂ ਲੱਗਦਾ । ਸਾਡੇ ਵੰਸ਼ ਵਿੱਚ ਜਨਮ ਹੀ ਨਾ ਲੈਂਦਾ । ਪਿਤਾ ਸਿਰ ਤੇ ਹੈ ਨਹੀਂ, ਮਾਤਾ ਵਿਧਵਾ ਹੈ, ਲਾਵਾਰਸ ਹੋ ਗਿਆ ਹੈ, ਨਹੀਂ ਤਾਂ ਕਿਉਂ ਆਉਂਦਾ ਸਹੁਰੇ ਘਰ ਤੇ ਟੋਕਰੀਆਂ ਢੋਂਹਦਾ । ਜੇ ਮਜ਼ਦੂਰੀ ਹੀ ਕਰਨੀ ਸੀ, ਲਾਹੌਰ ਵਿੱਚ ਹੀ ਕੰਮ ਕਰ ਲੈਂਦਾ । ਆਪਣੇ ਸਿਰ ਤੇ ਹੀ ਨਹੀਂ, ਸੋਢੀਆਂ ਦੇ ਸਿਰ ਤੇ ਵੀ ਮਿੱਟੀ ਪਾ ਦਿੱਤੀ ਹੈ । ਤੁਸੀਂ ਹੋਰ ਮਜ਼ਦੂਰ ਰੱਖ ਲੈਂਦੇ । ਹੋਰ ਸੇਵਾ ਦੇ

ਦਿੰਦੇ, ਤੁਸਾਂ ਦੇ ਸਿਰ ਤੇ ਚੌਰ ਹੀ ਕਰੀ ਜਾਂਦਾ । ਹੁਣ ਸਾਡੀ ਤੇ ਆਪਣੀ ਲਾਜ ਰੱਖੋ । ਇਸ ਤੋਂ ਟੋਕਰੀ ਨਾ ਚੁਕਾਓ । ਇੱਥੋਂ ਤਾਂ ਇਸ ਨੇ ਜਾਣਾ ਹੀ ਨਹੀਂ ਹੈ ।

ਮੁਰੀਦ ਸਹਿ ਰਿਹਾ ਹੈ । ਧੰਨ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ, ਜੋ ਮੁਰਸ਼ਦ ਹਨ, ਵੇਖਿਆ, ਸੁਰਤ ਟਿਕੀ ਹੈ ਜਾਂ ਹਿੱਲ ਗਈ ਹੈ ? ਤਰਕਾਂ ਨੇ ਇਸ ਦੇ ਪਿਆਰ ਦੀ ਤਾਰ ਨੂੰ ਕਿਤਨਾ ਢਿੱਲਾ ਕਰ ਦਿੱਤਾ ਹੈ ? ਪਰ ਗੁਰੂ ਜੀ ਅਸਚਰਜ ਹੋ ਗਏ । ਮੁਰੀਦ ਅਹਿਰਣ ਮੱਤ ਅਡੋਲ ਖੜ੍ਹੇ ਹਨ । ਮਿੱਟੀ ਤੇ, ਹੰਝੂਆਂ ਦਾ ਜਲ ਡਿੱਗ ਰਿਹਾ ਹੈ । ਗੁਰੂ ਜੀ ਸਹਿ ਨਹੀਂ ਸਕੇ । ਮੇਰੇ ਪਿਆਰੇ ਦੇ ਹੰਝੂ ਗਿਰ ਰਹੇ ਹਨ । ਗੁਰੂ ਜੀ ਵਿਸਮਾਦ ਵਿੱਚ ਚਲੇ ਗਏ । **ਵਿਸਮਾਦ:- ਜਿੱਥੇ ਕੁੱਝ ਕਹਿ ਨਹੀਂ ਸਕਦੇ, ਬੋਲ ਨਹੀਂ ਸਕਦੇ, ਸੋਚ ਨਹੀਂ ਸਕਦੇ । ਸਮੁੰਦਰ ਤੇ ਨਦੀ ਇਕੱਠੇ ਹੋ ਗਏ ਹਨ ।** ਅਟਕ ਪਾਉਣ ਵਾਲੇ ਸੋਢੀ ਆ ਗਏ ਹਨ ।

ਗੁਰੂ ਜੀ ਬੋਲੇ, ਰਾਮਦਾਸ ਦੂਰ ਚਲਾ ਗਿਆ ਹੈ, ਕੋਈ ਤਰਕ, ਰੋਸ, ਲੋਕਲਾਜ ਦਾ ਕੋਈ ਅਕਸ ਨਹੀਂ ਪੈ ਰਿਹਾ ਹੈ । ਇਸ ਨੂੰ ਤਾਂ ਕੇਵਲ ਇੱਕ ਮੁਰਸ਼ਦ ਯਾਦ ਹੈ । ਮਨਸੂਰ ਨੂੰ ਕੇਵਲ ਅਨਲਹਕ ਯਾਦ ਰਹਿ ਗਿਆ ਸੀ ।

ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਫੈਸਲਾ ਦੇ ਦਿੱਤਾ, ਸੁਣੋ ਸੋਢੀਓ, ਮੈਂ ਅਜੇ ਦੱਸਣਾ ਨਹੀਂ ਸੀ । ਇਹ ਰਾਜ਼ ਦੀ ਗੱਲ ਇਲਾਹੀ ਸੀ । ਰੱਬੀ ਭੇਤ ਖੋਲ੍ਹਣੇ ਨਹੀਂ ਸਨ, ਪਰ ਅੱਜ ਭੇਤ ਖੋਲ੍ਹਣਾ ਪਊਗਾ । ਇਹ ਮਿੱਟੀ ਦਾ ਢੇਰ, ਮਿੱਟੀ ਨਹੀਂ ਹੈ । ਮੈਂ ਤਾਂ ਇਸ ਦੇ ਸਿਰ ਤੇ ਦੀਨ-ਦੁਨੀਆਂ ਦਾ ਛਤਰ ਰੱਖਿਆ ਹੈ । ਕਾਲੇ ਕਊਏ ਹੰਸ ਬਣੂਗੇ - ਜੋਤਿ ਜਗਾਉਣੀ ਹੈ ।

*ਧੰਨ ਧੰਨ ਰਾਮਦਾਸ ਗੁਰੂ* ਅੱਜ ਅੰਮ੍ਰਿਤਸਰ ਦੀ ਪ੍ਰਕਰਮਾਂ ਵਿੱਚ ਜਪਿਆ ਜਾ ਰਿਹਾ ਹੈ, ਸੋਢੀਆਂ ਦਾ ਨਾਂ ਨਹੀਂ ਲੈ ਰਹੇ ।

ਅਹੰਕਾਰ ਦੀ ਬੋਲੀ ਹੋਰ, ਅਭਿਮਾਨੀ ਦੇ ਬਚਨ ਹੋਰ, ਖਾਲੀ ਭਾਂਡੇ ਦੀ

ਆਵਾਜ਼ ਹੋਰ, ਪਰ ਗਿਆਨਵਾਨ ਦੇ ਬਚਨ ਹੋਰ ਹੁੰਦੇ ਹਨ। ਜੇ ਇਹ ਤੁਹਾਡੇ ਵੰਸ਼ ਵਿੱਚ ਜਨਮ ਨਾ ਲੈਂਦੇ ਤਾਂ ਤੁਸੀਂ ਸਾਰੇ ਨਰਕ ਕੁੰਭੀ ਵਿੱਚ ਪੈਂਦੇ। ਹੁਣ ਮੁਰੀਦ, ਗੁਰੂ ਰਾਮਦਾਸ ਜਿੰਨ੍ਹਾਂ ਨੇ ਬਣਨਾ ਹੈ, ਬੋਲੇ, ਮਹਾਰਾਜ ਆਪ ਦਾ ਬਿਰਦ ਹੈ, ਗੋਇੰਦਵਾਲ ਆ ਗਏ ਹਨ, ਮੇਹਰ ਕਰੋ, ਮਾਫ਼ੀ ਬਖਸ਼ ਦੇਵੋ। ਡੱਡੂ ਕੰਵਲ ਫੁੱਲ ਕੋਲ ਰਹਿੰਦਾ ਹੈ, ਪਰ ਜਾਲਾ ਖਾਈ ਜਾਂਦਾ ਹੈ।

ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਬੋਲੇ, ਓ ਰਾਮਦਾਸ, ਅੱਜ ਤੂੰ ਧੰਨ ਹੋ ਗਿਆ, ਜਾ ਰਾਮਦਾਸ, ਜੋ ਮੈਂ ਸੀ ਤੂੰ ਹੋ ਗਿਆ। ਤੇਰਾ ਮੇਰਾ ਭੇਦ ਮੁੱਕ ਗਿਆ। ਜਾਪਦਾ ਹੈ ਤੇਰੇ ਚਰਨਾਂ ਤੇ ਮੱਥਾ ਟੇਕਣਾ ਪਊਗਾ। ਰਾਮਦਾਸ, ਤੂੰ ਮੈਨੂੰ ਜਾਣ ਲਿਆ ਹੈ - ਇਹ ਅੱਜ ਮੈਨੂੰ ਪਤਾ ਲੱਗ ਗਿਆ ਹੈ। ਪੁਰਖਾ, ਤੇਰੀ ਕਮਾਈ ਧੰਨ ਹੋ ਗਈ। ਤੂੰ ਧੰਨ ਹੋ ਗਿਆ।

ਜੋ ਕਿਸੇ ਨੂੰ ਜਾਣ ਲਏ, ਉਹ ਧੰਨ ਹੋ ਜਾਂਦਾ ਹੈ। ਜਦੋਂ ਇੱਕ ਦੀਵਾ ਪ੍ਰਕਾਸ਼ ਦੇਵਣ ਲੱਗ ਪੈਂਦਾ ਹੈ, ਹੋਰ ਕਿਤਨੇ ਦੀਵੇ ਜਗ ਪੈਂਦੇ ਹਨ। ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ, ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਹੋ ਗਏ। ਮੁਰਸ਼ਦ ਤੇ ਮੁਰੀਦ ਦੀ ਪ੍ਰੀਤ, ਚੰਦ ਤੇ ਚਕੋਰ ਦੀ ਪ੍ਰੀਤ, ਮੋਰ ਤੇ ਬੱਦਲ ਦੀ ਪ੍ਰੀਤ, ਸਵਾਂਤੀ ਬੂੰਦ ਤੇ ਪਪੀਹੇ ਦੀ ਪ੍ਰੀਤ, ਆਦਿ ਕਾਲ ਤੋਂ ਚਲੀ ਆਉਂਦੀ ਹੈ।

# ਕਾਬੁਲ ਵਾਲੀ ਪਤੀਬ੍ਰਤਾ ਮਾਈ

ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਗੋਇੰਦਵਾਲ ਸਾਹਿਬ ਆ ਗਏ ਹਨ । ਬਾਉਲੀ ਸਾਹਿਬ ਦੀ ਸੇਵਾ ਵਿੱਚ ਸਾਰੀ ਸਿੱਖੀ ਨੇ ਹਿੱਸਾ ਪਾਇਆ । ਸੇਵਾ ਦੇਸ਼ਾਂ ਵਿਦੇਸ਼ਾਂ ਵਿੱਚ ਫੈਲ ਗਈ । ਹਜ਼ਾਰਾਂ ਸਿੱਖ ਸੇਵਾ ਨਿਭਾ ਰਹੇ ਹਨ । ਇਸ ਸੇਵਾ ਵਿੱਚ ਬੜੇ ਕੌਤਕ ਹੋਏ । ਜਿਸ ਤੇ ਗੁਰੂ ਜੀ ਦੀ ਕ੍ਰਿਪਾ ਹੋ ਜਾਂਦੀ ਉਸ ਨੂੰ ਗਿਆਨ ਦਾ ਪ੍ਰਕਾਸ਼ ਹੋ ਜਾਂਦਾ ਹੈ ।

ਜਿਸ ਦੇ ਅੰਦਰ ਪ੍ਰੇਮ ਜਾਗਦਾ ਹੈ ਸੇਵਾ ਕਰਨ ਦਾ, ਉਹ ਆਪ ਹੀ ਸੇਵਾ ਕਰ ਰਿਹਾ ਹੈ । ਕੋਈ ਕਿਸੇ ਨੂੰ ਕੁੱਝ ਨਹੀਂ ਕਹਿੰਦਾ - ਕੋਈ ਇੱਟਾਂ, ਕੋਈ ਗਾਰਾ ਸਿਰ ਤੇ ਚੁੱਕ ਕੇ ਲੈ ਕੇ ਜਾ ਰਿਹਾ ਹੈ ।

ਇੱਕ ਸਿੱਖ ਕਾਬੁਲ ਵਿੱਚ ਰਹਿੰਦਾ ਹੈ । ਇਹ ਇਸਤਰੀ ਉਸ ਸਿੱਖ ਦੀ ਪਤੀਬ੍ਰਤਾ ਇਸਤਰੀ ਹੈ - ਜਿਸ ਦੇ ਫੁਰਨੇ ਵਿੱਚ ਕੋਈ ਹੋਰ ਵਸਤੂ ਹੈ ਹੀ ਨਹੀਂ । ਉਸ ਸਿੱਖ ਦੀ ਇਤਨੀ ਕਮਾਈ ਹੈ, ਜਿਸ ਨੂੰ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੇ ਜੀਅ ਦਾਨ ਬਖਸ਼ਿਆ ਹੈ । ਇਹ ਉਸ ਸਿੱਖ ਦੀ ਘਰਵਾਲੀ ਹੈ । ਇਸ ਵਿੱਚ ਇਤਨਾ ਮਨੋਬਲ ਹੈ ਕਿ ਇਹ ਜਿੱਥੇ ਚਾਹੇ ਜਾ ਸਕਦੀ ਹੈ । ਕਿਤਨੀ ਵੀ ਵਾਟ ਹੋਵੇ ਬਿਨਾਂ ਚਿਰ ਲਾਏ ਪਹੁੰਚ ਜਾਂਦੀ ਹੈ ।

ਲੋਕਾਂ ਨੇ ਵੇਖਿਆ ਇਹ ਮਾਈ ਜੋ ਕਾਬੁਲ ਤੋਂ ਆਈ ਹੈ, ਸੇਵਾ ਦੀ ਮੂਰਤੀ ਹੈ । ਨਾ ਜਲ ਨਾ ਅੰਨ, ਬੱਸ ਸੇਵਾ ਜਾਂ ਕੁੱਝ ਚਿਰ ਪਿੱਛੋਂ ਕਾਬੁਲ ਵੱਲ ਹੱਥ ਮਾਰਦੀ ਹੈ । ਜੇਕਰ ਕੋਈ ਗੱਲ ਪੁੱਛੇ ਤਾਂ ਜੁਆਬ ਨਹੀਂ ਦਿੰਦੀ । ਮੁਖੀ ਸਿੱਖਾਂ ਨੇ ਪੁੱਛਿਆ ਮਹਾਰਾਜ ਜੀ ਤੋਂ - ਇਹ ਕੀ ਭੇਦ ਹੈ ? ਹਜ਼ੂਰ, ਸੂਰਜ ਚੜ੍ਹਦਿਆਂ ਹੀ ਆਪ ਵੱਲ ਮੁੱਖ ਕਰਕੇ ਅੰਤਰ ਧਿਆਨ ਹੋ ਜਾਂਦੀ ਹੈ । ਫਿਰ ਮੱਥਾ ਟੇਕਦੀ ਹੈ । ਫਿਰ ਅਚਰਜ ਸੇਵਾ ਕਰਦੀ ਹੈ । ਫਿਰ ਰਾਤ ਵੇਲੇ ਅੰਤਰ ਧਿਆਨ ਹੋ ਜਾਂਦੀ ਹੈ ਤਾਂ ਕਾਬੁਲ ਪਹੁੰਚ ਜਾਂਦੀ ਤੇ

ਅਪਣੇ ਘਰ ਪਹੁੰਚ ਕੇ ਖਾਨ ਪਾਨ ਕਰਦੀ ਹੈ । ਸਵੇਰੇ ਫਿਰ ਇਸੀ ਪ੍ਰਕਾਰ ਕਰਦੀ ਹੈ । ਫਿਰ ਸੇਵਾ ਵਿੱਚ ਲੱਗ ਜਾਂਦੀ ਹੈ । ਪਤਾ ਨਹੀਂ ਲੱਗਦਾ ਕਿੱਥੇ ਅਲੋਪ ਹੋ ਜਾਂਦੀ ਹੈ । ਸਾਰੇ ਸਿੱਖ ਇਸ ਮਾਈ ਦੀ ਸੇਵਾ, ਪ੍ਰੇਮ, ਸ਼ਰਧਾ, ਭਰੋਸਾ ਦੇਖ ਦੇਖ ਕੇ ਹੈਰਾਨ ਹੋ ਰਹੇ ਹਨ, ਪਰ ਕੋਈ ਇਸ ਦਾ ਭੇਦ ਨਹੀਂ ਪਾ ਸਕਦਾ ।

ਸ੍ਰੀ ਗੁਰੂ ਅਮਰਦਾਸ ਸਾਹਿਬ ਜੀ, ਜੋ ਅਕਾਲ ਪੁਰਖ ਦੀ ਮੂਰਤ ਆਪ ਹੀ ਜੋਤਿ ਹਨ, ਨੇ ਸਿੱਖਾਂ ਦੀ ਬੇਨਤੀ ਸੁਣੀ । ਉਹ ਮੱਥਾ ਸਫਲਾ ਹੈ ਜੋ ਗੁਰਾਂ ਜੀ ਨੂੰ ਟੇਕਦਾ ਹੈ । ਉਹ ਨੇਤਰ ਸਫਲ ਹਨ ਜੋ ਦਰਸ਼ਨ ਕਰਦੇ ਹਨ । ਗੁਰੂ ਜੀ ਤਾਂ ਮਹਾਨ ਹਨ, ਜਿਨ੍ਹਾਂ ਜੀਵਨ ਦਾ ਸਮੁੰਦਰ ਹੀ ਰਿੜਕ ਲਿਆ ਹੈ ।

*ਆਪਿ ਨਰਾਇਣੁ ਕਲਾ ਧਾਰਿ ਜਗ ਮਹਿ ਪਰਵਰਿਯਉ ॥*
*ਨਿਰੰਕਾਰਿ ਆਕਾਰੁ ਜੋਤਿ ਜਗ ਮੰਡਲਿ ਕਰਿਯਉ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੩੯੫)

ਸਦਾ ਅਡੋਲ - ਦਾਤੂ ਨੇ ਲੱਤ ਮਾਰ ਕੇ ਤਖਤ ਤੋਂ ਸੁੱਟ ਦਿੱਤਾ ਸੀ ਪਰ ਆਪ ਨੂੰ ਕਰੋਧ ਨਹੀਂ ਆਇਆ । ਚਰਨ ਫੜ ਲਏ । ਕਿਹਾ, ਮੇਰਾ ਸਰੀਰ ਇਸ ਤਰ੍ਹਾਂ ਦਾ ਹੈ, ਹਜ਼ੂਰ ਦੇ ਚਰਨ ਕੋਮਲ ਹਨ, ਕਿਧਰੇ ਦੁੱਖ ਨਾ ਹੋਇਆ ਹੋਵੇ ।

ਕਲਯੁਗ ਵਿੱਚ ਇਸ ਇਸਤਰੀ ਦਾ ਆਚਾਰ ਇਤਨਾ ਬੇਮਿਸਾਲ ਹੈ । ਨਿਸ਼ਕਾਮ ਸੇਵਾ ਕਰਦੀ ਹੈ । ਇਸ ਦੀ ਕਈ ਜਨਮਾਂ ਦੀ ਤਪੱਸਿਆ ਹੈ । ਇਹ ਤਾਂ ਸਿੱਖ ਹੋ ਗਈ ਹੈ । ਨ ਥੱਕਦੀ ਹੈ ਨ ਅੱਕਦੀ ਹੈ । ਨਾ ਨਿੰਦਾ, ਨਾ ਈਰਖਾ, ਨਾ ਚਿੰਤਾ । ਬੱਸ ਇੱਕ ਰਸ ਸੇਵਾ ਵਿੱਚ ਲੀਨ ਹੈ ।

ਤੁਸਾਂ ਦੀ ਸੁਰਤ, ਸੇਵਾ ਵਿੱਚ ਨਹੀਂ ਹੈ । ਮਾਈ ਦੇ ਆਣ ਜਾਣ ਖਾਣ ਪਾਣ ਵਿੱਚ ਹੈ । ਇਹ ਤਾਂ ਆਪਣੇ ਪਤੀ ਦੇ ਬਚਨਾਂ ਦੀ ਪਾਲਨਾ ਕਰ ਰਹੀ ਹੈ ।

ਇਹ ਸੇਵਾ ਨਾਲ ਹੀ ਪਤੀ ਪਰਮੇਸ਼ਵਰ ਦੀ ਸੇਵਾ ਕਰ ਰਹੀ ਹੈ । ਇਸ ਨੂੰ ਨਿਸ਼ਚਾ ਹੈ ਕਿ ਮੈਨੂੰ ਪ੍ਰਭੂ ਦੀ ਪ੍ਰਾਪਤੀ ਪਤੀ ਦਵਾਰਾ ਹੀ ਹੋਈ ਹੈ । ਇਸ ਨੇ ਆਪਣੇ ਪਤੀ ਦੀ ਆਗਿਆ ਨੂੰ ਮੋੜਿਆ ਨਹੀਂ ਹੈ । ਇਸ ਦੀ ਸੁਰਤ ਮਹਾਨ ਉੱਚੀ ਹੈ । ਸੇਵਾ ਕਰਦਿਆਂ ਇਸ ਦਾ ਮਨ ਅਤਿ ਨਿਰਮਲ ਹੋ ਗਿਆ ਹੈ । ਇਹ ਨਾ ਜੋਗੀ ਹੈ, ਨਾ ਸਾਧੂ ਹੈ - ਬੱਸ ਕੇਵਲ ਸੇਵਾ ਕਰਦੀ ਹੈ ।

ਇਸ ਦੇ ਪਤੀ ਨੇ ਇਸ ਨੂੰ ਕਿਹਾ, ਜਾ ਗੋਇੰਦਪੁਰੀ ਵਿੱਚ ਬਉਲੀ ਸਾਹਿਬ ਦੀ ਸੇਵਾ ਹੋ ਰਹੀ ਹੈ, ਜਾ ਕੇ ਸੇਵਾ ਕਰ । ਇੱਥੇ ਇਹ ਸੇਵਾ ਕਰਨ ਪਹੁੰਚ ਗਈ । ਇਸ ਨੂੰ ਮਨੋਬਲ, ਇੱਛਾਬਲ, Auto suggestion ਪਤੀ ਤੋਂ ਮਿਲ ਰਿਹਾ ਹੈ । ਇਹ ਸਿੱਧ ਹੋ ਗਈ ਹੈ । 'ਜੋਗ ਸਿਧ' ਨਾਲ ਸਭ ਕੁੱਝ ਹੋ ਸਕਦਾ ਹੈ । ਇਹ ਅੰਮ੍ਰਿਤ ਵੇਲੇ ਇਸ਼ਨਾਨ ਕਰਦੀ ਹੈ, ਮਨੋਬਿਰਤੀ ਦੇ ਬਲ ਨਾਲ ਗੋਇੰਦਵਾਲ ਆ ਜਾਂਦੀ ਹੈ । ਇਥੇ ਸੇਵਾ ਕਰਦੀ ਹੈ । ਸੰਧਿਆ ਵੇਲੇ ਗੁਰੂ ਜੀ ਅੱਗੇ ਸੀਸ ਨਿਵਾ ਕੇ, ਸੇਵਾ ਕਰਕੇ, ਕਾਬੁਲ ਚਲੀ ਜਾਂਦੀ ਹੈ ।

ਤੁਸਾਂ ਪੁੱਛਿਆ ਹੈ, ਇਹ ਹੱਥ ਨਾਲ ਧੱਕਾ ਕਿਸ ਨੂੰ ਦਿੰਦੀ ਹੈ । ਗੁਰੂ ਜੀ ਨੇ ਕਿਹਾ, ਕਾਬੁਲ ਵਿੱਚ ਇਸ ਦਾ ਇੱਕ ਛੋਟਾ ਬੱਚਾ ਹੈ । ਇਹ ਝੂਲੇ ਪਾਲਨੇ ਨੂੰ ਹਿਲਾ ਦਿੰਦੀ ਹੈ ਤਾਂ ਜੋ ਬਾਲ ਰੋਵੇ ਨਾ ।

ਤੁਸੀਂ ਇਸ ਨੂੰ ਅਨਹੋਣੀ ਗੱਲ ਨਾ ਸਮਝਣਾ । ਵਾਹਿਗੁਰੂ ਦੇ ਘਰ ਉਸ ਦੀ ਕ੍ਰਿਪਾ, ਨਦਰਿ, ਬਖਸ਼ਿਸ਼, Grace ਨਾਲ, ਸਭ ਕੁੱਝ ਹੋ ਸਕਦਾ ਹੈ । ਵਾਹਿਗੁਰੂ ਦੀ ਸ਼ਕਤੀ ਅੱਗੇ ਇਹ ਅਚਰਜ ਗੱਲ ਨਹੀਂ ਹੈ ।

ਧਿਆਨ ਸ਼ਕਤੀ:- **ਧਿਆਨ ਜਿਤਨਾ ਟਿਕ ਜਾਂਦਾ ਹੈ ਬਲ ਉਤਨਾ ਹੀ ਵਧ ਜਾਂਦਾ ਹੈ ।** ਸਾਰਾ ਦਿਨ ਸੇਵਾ ਕਰਕੇ ਗੁਰਾਂ ਦੀ ਖੁਸ਼ੀ ਲੈਂਦੀ ਹੈ । ਫਿਰ ਘਰ ਜਾ ਕੇ ਬਾਲਕ ਦੀ ਤੇ ਪਤੀ ਦੀ ਸੇਵਾ ਕਰਦੀ ਹੈ ।

ਅਗਰ ਕੋਈ ਇਸਤਰੀ ਆਪਣੇ ਨੇਮ ਵਿੱਚ ਪੂਰੀ ਹੈ ਤਾਂ ਉਸ ਤੇ ਗੁਰਾਂ ਜੀ ਦੀ ਕ੍ਰਿਪਾ ਹੋ ਜਾਂਦੀ ਹੈ ।

# ਮਾਂਡਵ ਰਿਸ਼ੀ

ਪੁਰਾਣਾਂ ਦੀ ਕਥਾ ਹੈ । ਇੱਕ ਇਸਤਰੀ ਵਿੱਚ ਇਤਨੀਆਂ ਸ਼ਕਤੀਆਂ ਆ ਗਈਆਂ ਕਿ ਉਸ ਨੇ ਦਸ ਦਿਨ ਸੂਰਜ ਹੀ ਨਹੀਂ ਚੜ੍ਹਨ ਦਿੱਤਾ । ਹਨੇਰਾ ਹੀ ਹਨੇਰਾ ਹੋ ਗਿਆ । ਸੰਗਤਾਂ ਨੇ ਬੇਨਤੀ ਕੀਤੀ, ਮਹਾਰਾਜ ਉਸ ਮਾਤਾ ਦੀ ਕਥਾ ਸੁਣਾ ਦੇਵੋ, ਜਿਸ ਨੇ ਆਪਣੇ ਮਨੋਬਲ ਨੂੰ ਇਤਨਾ ਵਧਾ ਲਿਆ ਕਿ ਦਸ ਦਿਨ ਸੂਰਜ ਨਹੀਂ ਚੜ੍ਹਨ ਦਿੱਤਾ । ਮਹਾਰਾਜ ਨੇ ਕਥਾ ਸੁਣਾਈ ।

ਇੱਕ ਮਾਂਡਵ ਰਿਸ਼ੀ ਹੋਏ ਹਨ, ਜਿੰਨ੍ਹਾਂ ਹਜ਼ਾਰਾਂ ਵਰ੍ਹੇ ਤਪ ਕੀਤਾ । ਇੱਕ ਦਿਨ ਕਿਸੇ ਮਹਾਰਾਣੀ ਦਾ ਨੌ ਲੱਖਾ ਹਾਰ ਚੋਰੀ ਹੋ ਗਿਆ । ਚੋਰਾਂ ਨੇ ਬਹੁਤ ਹਾਰ ਚੁਰਾਏ ਸੀ । ਹੁਣ ਸੋਚਿਆ, ਹੁਣ ਤਾਂ ਕੋਈ ਸੰਤ ਮਹਾਤਮਾ ਹੀ ਬਚਾ ਸਕਦਾ ਹੈ । ਇਹ ਚੋਰ ਉੱਥੇ ਪਹੁੰਚ ਗਏ ਜਿਥੇ ਮਾਂਡਵ ਰਿਸ਼ੀ ਤਪ ਕਰ ਰਹੇ ਸੀ ਤੇ ਇੱਕ ਹਾਰ ਮਾਂਡਵ ਰਿਸ਼ੀ ਦੇ ਗਲ਼ ਵਿੱਚ ਪਾ ਦਿੱਤਾ । ਰਿਸ਼ੀ ਜੀ ਤਪ ਵਿੱਚ ਲੀਨ ਸਨ । ਉਨ੍ਹਾਂ ਨੂੰ ਕੁੱਝ ਪਤਾ ਨਹੀਂ ਲੱਗਿਆ । ਇਤਨੇ ਸਮੇਂ ਵਿੱਚ ਪਿੱਛੇ ਹੀ ਪੁਲਿਸ ਆ ਗਈ । ਪੁਲਿਸ ਪੈਰਾਂ ਦੇ ਨਿਸ਼ਾਨ ਦੇ ਪਿੱਛੇ ਪਹੁੰਚ ਗਈ । ਪੈਰਾਂ ਦੇ ਨਿਸ਼ਾਨ ਰਿਸ਼ੀ ਮਾਂਡਵ ਕੋਲ ਜਾ ਕੇ ਖਤਮ ਹੋ ਗਏ । ਪੁਲਿਸ ਨੇ ਸੋਚਿਆ, ਕਈ ਵਾਰ ਚੋਰ ਹੀ ਸਾਧ ਬਣ ਕੇ ਬੈਠ ਜਾਂਦੇ ਹਨ । ਪੁਲਿਸ ਨੇ ਸਖਤੀ ਕੀਤੀ ਤੇ ਰਿਸ਼ੀ ਮਾਂਡਵ ਨੂੰ ਕਿਹਾ, ਜਾਂ ਤਾਂ ਤੂੰ ਚੋਰ ਹੈਂ ਜਾਂ ਚੋਰਾਂ ਦਾ ਸਰਦਾਰ ਹੈਂ । ਰਿਸ਼ੀ ਨੇ ਕਿਹਾ, ਮੈਂ ਤਾਂ ਚੋਰੀ ਦਾ ਨਾਂ ਵੀ ਨਹੀਂ ਸੁਣਿਆ । ਮੈਂ ਤਾਂ ਦਰਖਤਾਂ ਦੇ ਪੱਤੇ ਖਾ ਕੇ, ਨਦੀ ਦਾ ਜਲ ਪੀ ਕੇ, ਪਰਮੇਸ਼ਵਰ ਦੀ ਯਾਦ ਵਿੱਚ ਬੈਠਾ ਹਾਂ । ਪਰ ਪੁਲਿਸ ਨੇ ਇੱਕ ਨਾ ਮੰਨੀ ।

ਜੱਜਾਂ ਨੇ ਫੈਸਲਾ ਕੀਤਾ – ਕਿਉਂਕਿ ਹਾਰ ਰਿਸ਼ੀ ਦੇ ਗਲ਼ ਵਿੱਚੋਂ ਮਿਲਿਆ ਹੈ, ਇਸ ਕਰਕੇ ਇਸ ਨੇ ਚੋਰੀ ਕੀਤੀ ਹੈ । ਮਹਿਲਾਂ ਵਿੱਚ ਜਿਤਨੀਆਂ ਚੋਰੀਆਂ ਹੋਈਆਂ ਹਨ, ਇਸੇ ਨੇ ਕੀਤੀਆਂ ਹਨ । ਇਸ ਨੂੰ ਫਾਂਸੀ ਹੋਣੀ

ਚਾਹੀਦੀ ਹੈ । ਸੂਲੀ ਟੰਗੀ ਗਈ । ਮਾਂਡਵ ਰਿਸ਼ੀ ਨੂੰ ਸੂਲੀ ਤੇ ਚੜ੍ਹਾਇਆ ਗਿਆ । ਪਰ ਰਿਸ਼ੀ ਜੀ ਦੀ, ਨਾ ਜਾਨ ਨਿੱਕਲੀ, ਨਾ ਹੀ ਮੌਤ ਆਈ । ਪ੍ਰਾਣ ਨਿੱਕਲੇ ਹੀ ਨਹੀਂ ।

ਇਸ ਮਹਾਤਮਾ ਨੇ ਨਿਆਂ ਦਾ ਮੂਲ ਬਣਾਇਆ ਸੀ । ਰਿਸ਼ੀ ਨੇ ਧਰਮਰਾਜ ਤੇ ਰੋਸ ਕੀਤਾ । ਇਹ ਧਰਮ ਰਾਜ ਨਹੀਂ, ਪਾਪ ਰਾਜ ਹੈ । ਧਰਮਰਾਜ, ਤੇਰੇ ਕੋਲ ਤਾਂ ਨਿਆਂ ਹੁੰਦਾ ਹੈ, ਪਰ ਇਹ ਕੀ ਨਿਆਂ ਕੀਤਾ ? ਮੈਂ ਤਾਂ ਕਦੇ ਚੋਰੀ ਨਹੀਂ ਕੀਤੀ । ਸੂਲੀ ਤੇ ਚੜ੍ਹਾਉਣਾ ਸੀ ਤਾਂ ਚੋਰ ਨੂੰ ਚੜ੍ਹਾਉਂਦਾ । ਹੁਣ ਮੈਂ ਤੈਨੂੰ ਟਿਕਣ ਨਹੀਂ ਦੇਣਾ ਹੈ । ਧਰਮਰਾਜ ਡਰ ਗਿਆ ਤੇ ਆਪ ਚੱਲ ਕੇ ਸਾਧੂ ਪਾਸ ਆਇਆ ਤੇ ਕਿਹਾ, ਪੂਰਬਲੇ ਕਰਮ ਦਾ ਨਿਆਂ ਵੀ ਤੇ ਹੋਣਾ ਹੈ ।

ਪਿਛਲੇ ਜਨਮ ਵਿੱਚ ਤੁਸੀਂ ਖੇਡ ਰਹੇ ਸੀ ਤੇ ਅੱਕ ਦੇ ਦਰੱਖਤ ਕੋਲ ਗਏ ਸੀ । ਉਸ ਤੇ ਇੱਕ ਟਿੱਡਾ ਬੈਠਾ ਸੀ । ਤੁਸੀਂ ਉਸ ਨੂੰ ਫੜ ਲਿਆ ਤੇ ਤੁਸੀਂ ਇੱਕ ਸੂਲ ਤੋੜੀ ਤੇ ਟਿੱਡੇ ਦੀ ਅੱਖ ਵਿੱਚ ਮਾਰੀ । ਟਿੱਡਾ ਅੰਨ੍ਹਾ ਹੋ ਗਿਆ । ਉਸ ਨੂੰ ਤੁਸੀਂ ਦੁਖੀ ਕਰ ਦਿੱਤਾ । ਕਸ਼ਟ ਤਾਂ ਸਭ ਨੂੰ ਹੀ ਹੁੰਦਾ ਹੈ । ਤੁਸੀਂ ਟਿੱਡੇ ਦੀਆਂ ਅੱਖਾਂ ਕੱਢ ਦਿੱਤੀਆਂ ਸਨ । ਇਸ ਕਰਕੇ ਤੁਹਾਨੂੰ ਸੂਲੀ ਤੇ ਚੜ੍ਹਾਇਆ ਹੈ ।

ਮਾਂਡਵ ਰਿਸ਼ੀ ਨੇ ਕਿਹਾ, ਇਹ ਵੀ ਕੋਈ ਨਿਆਂ ਨਹੀਂ । ਬਾਲਕ ਨੂੰ ਪਾਪ-ਪੁੰਨ, ਨੇਕੀ-ਬਦੀ, ਸ਼ੁੱਭ-ਅਸ਼ੁੱਭ ਦਾ ਕੀ ਪਤਾ ਹੁੰਦਾ ਹੈ ? ਸਾਧੂ ਨੇ ਧਰਮਰਾਜ ਨੂੰ ਕਿਹਾ, ਜਾਹ, ਜਾ ਕੇ ਆਪਣੀ ਬਹੀ ਵਿੱਚ ਲਿਖ ਲੈ, ਬਾਲ ਤੇ ਬ੍ਰਹਮ ਗਿਆਨੀ ਨੂੰ ਨਹੀਂ ਮਾਰਨਾ ਹੈ ।

ਸ੍ਰੀ ਗੁਰੂ ਗੋਬਿੰਦ ਸਾਹਿਬ ਜੀ ਨੇ ਵੀ ਔਰੰਗਜੇਬ ਨੂੰ ਕਿਹਾ, ਇਨ੍ਹਾਂ ਬੱਚਿਆਂ ਨੂੰ ਕਿਉਂ ਚਿਣਦਾ ਹੈਂ ? ਬਾਲ ਤੇ ਸਦਾ ਨਿਰਵੈਰ ਹੈ । ਭੋਲਾ ਹੁੰਦਾ ਹੈ । ਇਸ ਕਰਕੇ ਬਾਲ ਨੂੰ ਸਜ਼ਾ ਨਹੀਂ ਦੇਣੀ ਚਾਹੀਦੀ ਹੈ ।

ਮਹਾਂਰਿਸ਼ੀ ਅਜੇ ਸੂਲੀ ਤੇ ਹੀ ਸੀ ਕਿ ਅਚਾਨਕ ਇੱਕ ਇਸਤਰੀ ਆ ਗਈ। ਇਸ ਇਸਤਰੀ ਦਾ ਪਤੀ ਪਿੰਗਲਾ ਸੀ। ਇਹ ਆਪਣੇ ਪਤੀ ਦੀ ਬਹੁਤ ਸੇਵਾ ਕਰਦੀ ਸੀ। ਬੜੀ ਮਿਹਨਤ ਨਾਲ ਧਨ ਕਮਾ ਕੇ, ਪਤੀ ਵਾਸਤੇ ਭੋਜਨ ਤਿਆਰ ਕਰਦੀ ਸੀ। ਇੱਕ ਦਿਨ ਜਦ ਇਹ ਕੰਮ ਵਾਸਤੇ ਗਈ ਤਾਂ ਰਿਸ਼ੀ ਦੀ ਸੂਲੀ ਕੋਲ ਪਹੁੰਚ ਗਈ। ਰਿਸ਼ੀ ਸੂਲੀ ਤੇ ਸੀ ਪਰ ਉਸ ਦੀ ਮੌਤ ਨਹੀਂ ਹੋਈ ਸੀ। ਰਿਸ਼ੀ ਵਿੱਚ ਇਤਨਾ ਆਤਮਬਲ ਸੀ। ਹਨੇਰਾ ਸੀ, ਇਸਤਰੀ ਨੂੰ ਕੁੱਝ ਦਿਖਾਈ ਨਹੀਂ ਦਿੱਤੀ। ਉਹ ਅਪਣੇ ਪਿੰਗਲੇ ਪਤੀ ਨੂੰ ਸਿਰ ਤੇ ਚੁੱਕ ਕੇ ਲੈ ਜਾ ਰਹੀ ਸੀ। ਚਲਦਿਆਂ ਚਲਦਿਆਂ ਸਿਰ ਤੇ ਚੁੱਕਿਆ ਹੋਇਆ ਉਸ ਦਾ ਪਤੀ ਬਾਂਸ ਨੂੰ ਜਾ ਵੱਜਾ। ਬਾਂਸ ਹਿੱਲ ਗਿਆ। ਬਾਂਸ ਹਿੱਲਣ ਨਾਲ ਮਹਾਤਮਾ ਨੂੰ ਬਹੁਤ ਕਸ਼ਟ ਹੋਇਆ। ਰਿਸ਼ੀ ਜੀ ਨੇ ਕਿਹਾ, ਇਸ ਹਨੇਰੇ ਵਿੱਚ ਕੌਣ ਆਇਆ ਹੈ ਤੇ ਇਤਨਾ ਦੁੱਖ ਦਿੱਤਾ ਹੈ ? ਮਹਾਤਮਾ ਨੇ ਸ਼ਰਾਪ ਦੇ ਦਿੱਤਾ।

ਗੁਰੂ ਜੀ ਨੇ ਆਪਣੇ ਸਮੇਂ ਵਿੱਚ ਸ਼ਰਾਪ ਬੰਦ ਕਰ ਦਿੱਤਾ ਸੀ।

ਮਾਈ ਨੇ ਕਿਹਾ, ਇਹ ਮੈਂ ਜਾਣ ਬੁੱਝ ਕੇ ਨਹੀਂ ਕੀਤਾ। ਮੈਨੂੰ ਬਹੁਤ ਦੁੱਖ ਹੋਇਆ ਹੈ, ਪਰ ਹੁਣ ਆਪ ਜੀ ਨੇ ਸ਼ਰਾਪ ਦੇ ਦਿੱਤਾ ਹੈ। ਮਹਾਤਮਾ ਦਾ ਸ਼ਰਾਪ ਟਲ ਨਹੀਂ ਸੀ ਸਕਦਾ। "ਸੂਰਜ ਚੜ੍ਹਨ ਤੋਂ ਪਹਿਲਾਂ ਤੇਰੇ ਪਤੀ ਦੀ ਮੌਤ ਹੋ ਜਾਵੇਗੀ"। ਤਾਂ ਇਸ ਇਸਤਰੀ ਨੇ ਅਰਦਾਸ ਕੀਤੀ - ਹੇ ਅਕਾਲ ਪੁਰਖ ਜੇਕਰ ਮੈਂ ਸੱਚੀ ਹਾਂ ਤਾਂ ਸੂਰਜ ਹੀ ਨਾ ਚੜ੍ਹੇ, ਨਹੀਂ ਤਾਂ ਮੇਰੇ ਪਤੀ ਦੀ ਮੌਤ ਹੋ ਜਾਵੇਗੀ।

ਤੀਜੇ ਪਾਤਸ਼ਾਹ ਇਹ ਬਚਨ ਸੰਗਤ ਨੂੰ ਸੁਣਾ ਰਹੇ ਹਨ, ਤੇ ਕਹਿ ਰਹੇ ਹਨ ਧਰਮੀ ਲੋਕ ਸਭ ਕੁਝ ਕਰ ਸਕਦੇ ਹਨ। ਸੰਸਾਰ ਦਾ ਸਾਰਾ ਵਿਵਹਾਰ ਸੂਰਜ ਚੜ੍ਹਨ ਨਾਲ ਹੀ ਚੱਲਦਾ ਹੈ। ਦੇਵਤੇ ਵੀ ਘਬਰਾ ਗਏ। ਸੂਰਜ ਚੜ੍ਹਨ ਦਾ ਹੁਕਮ ਦੇ ਦਿੱਤਾ ਅਤੇ ਨਾਲ ਹੀ ਪਤੀ ਨੂੰ ਜੀਂਦਾ ਕਰ ਦਿੱਤਾ।

ਗੁਰੂ ਜੀ ਕਿਹਾ, ਪਿਆਰੇ ਸਿੱਖੋ, ਇਹ ਬਚਨ ਮੈਂ ਤਾਂ ਸੁਣਾਏ ਹਨ - **ਧਰਮੀ ਪਤਨੀ ਕੋਲ ਇਤਨੀ ਸ਼ਕਤੀ ਆ ਸਕਦੀ ਹੈ** । ਇਸ ਮਾਈ ਕੋਲ ਨਿਸ਼ਕਾਮ ਸੇਵਾ ਕਰਕੇ ਸ਼ਕਤੀਆਂ ਆ ਗਈਆਂ ਹਨ । ਇਹ ਅੰਮ੍ਰਿਤ ਬਚਨ ਸੁਣ ਕੇ ਸੰਗਤਾਂ ਬਹੁਤ ਖੁਸ਼ ਹੋਈਆਂ ।

ਮਹਾਰਾਜ ਨੇ ਕਾਬੁਲ ਦੀ ਮਾਈ ਨੂੰ ਬੁਲਾ ਕੇ ਕਿਹਾ, ਤੈਨੂੰ ਗੁਰਾਂ ਜੀ ਦੀ ਖੁਸ਼ੀ ਮਿਲ ਗਈ ਹੈ । ਅੰਤ ਵੇਲੇ ਅਸੀਂ ਤੈਨੂੰ ਦਰਸ਼ਨ ਦੇਵਾਂਗੇ । ਤੈਨੂੰ ਬ੍ਰਹਮ ਗਿਆਨ ਹੋ ਗਿਆ ਹੈ । ਜਦ ਵੀ ਤੂੰ ਅਰਦਾਸ ਕਰੇਂਗੀ, ਤੈਨੂੰ ਦਰਸ਼ਨ ਹੋ ਜਾਇਆ ਕਰਨਗੇ ।

# ਰਾਮਾ ਜੀ ਅਤੇ ਸ੍ਰੀ ਰਾਮਦਾਸ ਜੀ ਦੀ ਪ੍ਰੀਖਿਆ

ਜਿੱਥੇ ਸੰਸਾ ਹੈ, ਮਲੀਨਤਾ ਆ ਜਾਂਦੀ ਹੈ । ਗੋਇੰਦਵਾਲ, ਜਿੱਥੇ ਕਾਲ ਬੰਦ, ਭੁੱਖ ਬੰਦ - ਅਕੱਥ ਕਥਾ ਸੁਣ ਰਹੇ ਹਾਂ । ਗੁਰੂ ਜੀ ਦੀਆਂ ਦੋ ਪੁੱਤਰੀਆਂ ਹਨ, ਦੋਨੋਂ ਸੇਵਕ ਹਨ । ਦੋਨੋਂ ਸੇਵਕ ਬਰਾਬਰ ਹਨ । ਪਰ ਸ਼ੰਕਾ ਆ ਗਈ, ਤਿਲਕ ਕਿਸ ਦੇ ਮੱਥੇ ਤੇ ਕੱਢਣਗੇ ? ਸ਼ੰਕਾ ਬਿਰਤੀ ਟਿਕਣ ਨਹੀਂ ਦਿੰਦੀ । ਇੱਥੇ ਪਤਾ ਲੱਗਦਾ ਕਿ ਪੂਰਨ ਗੁਰੂ ਦੀ ਕਿਉਂ ਲੋੜ ਹੈ ? ਗੁਰੂ ਜੀ ਸੋਚਦੇ ਹਨ, ਮੇਰਾ ਧਰਮ ਹੈ ਸੰਸਾ ਮਿਟਾ ਦੇਵਾਂ । ਗੁਰੂ ਜੀ ਨੂੰ ਪਤਾ ਸੀ ਹੁਣ ਸਮਾਂ ਆ ਰਿਹਾ ਹੈ ਕਿ ਸੀਸ, ਆਯੂ, ਜੋਤਿ ਭੇਟ ਕਰਨੀ ਹੈ ।

ਸ੍ਰੀ ਸਤਿਗੁਰੂ ਜੀ ਨੇ ਰਾਮਾ ਜੀ ਤੇ ਸ੍ਰੀ ਰਾਮਦਾਸ ਜੀ ਨੂੰ ਬੁਲਾ ਲਿਆ । ਆਪ ਦੋਨੋਂ ਹੁਕਮ ਮੰਨ ਕੇ ਆ ਗਏ । ਦੋਨੋਂ ਜਵਾਈ ਹਨ । ਦੋਨਾਂ ਨੂੰ ਨਾਲ ਲੈ ਕੇ ਬਾਉਲੀ ਸਾਹਿਬ ਆ ਗਏ । ਇੱਕ ਦੇ ਮੋਢੇ ਤੇ ਖੱਬਾ ਹੱਥ ਰੱਖਿਆ । ਟੋਕਰੀ ਛੁਡਾ ਦਿੱਤੀ । ਦੋਨਾਂ ਨੂੰ ਨਾਲ ਲੈ ਕੇ ਜਾ ਰਹੇ ਹਨ, ਬਾਉਲੀ ਸਾਹਿਬ ਵੱਲ ।

ਘਟਨਾ ਦਾ ਆਰੰਭ ਰਾਮਾ ਜੀ ਤੋਂ ਕੀਤਾ । ਕਿਹਾ, ਰਾਮਾ ਜੀ, ਸਰੀਰ ਸਾਡਾ ਬਿਰਧ ਹੋ ਗਿਆ ਹੈ । ਸਮਾਂ ਕੱਢ ਕੇ ਸਾਡੇ ਵਾਸਤੇ ਥੜ੍ਹਾ ਬਣਾ ਦੇਣਾ । ਤੁਸੀਂ ਆਪ ਹੀ ਤਿਆਰ ਕਰਨਾ ਹੈ । ਮੈਂ ਵੇਖਣਾ ਹੈ, ਤੁਸੀਂ ਕਿੰਨੇ ਕੁ ਸਿਆਣੇ ਹੋ ਗਏ ਹੋ । ਵਿਉਂਤ ਨਕਸ਼ਾ ਅਸੀਂ ਬਣਾ ਦਿੰਦੇ ਹਾਂ । ਸੋਟੀ ਨਾਲ ਕੁੱਝ ਲਕੀਰਾਂ ਕੱਢ ਦਿੱਤੀਆਂ ਹਨ । ਇਸ ਕਾਰ ਦੇ ਅੰਦਰ ਥੜ੍ਹਾ ਮੁਕੰਮਲ ਸੰਪੂਰਨ ਹੋਣਾ ਚਾਹੀਦਾ ਹੈ । ਇਤਨਾ ਉੱਚਾ, ਨੀਵਾਂ, ਲੰਬਾ, ਚੌੜਾ ਚਾਹੀਦਾ ਹੈ । ਤੂੰ ਆਪਣੀ ਮਰਜ਼ੀ ਨਹੀਂ ਚਲਾਉਣੀ । ਮੇਰੀ ਮਰਜ਼ੀ ਨਾਲ ਚੱਲਣਾ ਹੈ ।

ਹੁਣ ਆ ਗਏ ਹਨ, ਜਿੱਧਰ ਖੜ੍ਹੇ ਹਨ ਮਹਾਨ ਪੁਰਸ਼ ਜਿਨ੍ਹਾਂ ਨੂੰ ਘੜਨ ਦੀ ਜਾਂਚ ਆ ਗਈ ਹੈ - ਸ੍ਰੀ ਰਾਮਦਾਸ ਜੀ । ਗੋਇੰਦਵਾਲ ਵਿੱਚ - ਜਿੱਥੇ

ਮਨ ਤੇ ਸੁਰਤ ਘੜੀ ਜਾ ਰਹੀ ਹੈ । ਥੋੜ੍ਹੀ ਦੂਰ ਜਾ ਕੇ ਖੜ੍ਹੇ ਹੋ ਗਏ । ਮਹਾਨ ਜੋਤਿ ਜਲ ਰਹੀ ਹੈ । ਪੂਰਨ ਭਾਵਨੀ ਵਿੱਚ ਖੜ੍ਹੇ ਹਨ । ਗੁਰੂ ਜੀ ਨੇ ਕਿਹਾ, ਰਾਮਦਾਸ, ਇੱਕ ਮੇਰਾ ਕੰਮ ਕਰ ਦੇ, ਫਿਰ ਕਾਸੇ ਦੀ ਲੋੜ ਨਹੀਂ ਰਹਿਣੀ ਹੈ । ਉੱਧਰ ਰਾਮਾ ਜੀ ਬਣਾ ਰਹੇ ਹਨ, ਦੂਜੇ ਪਾਸੇ ਤੂੰ ਬਣਾ ਦੇ । ਇਸ ਥੜ੍ਹੇ ਤੇ ਸਵੇਰੇ ਬੈਠਿਆ ਕਰਾਂਗੇ, ਤੇ ਦੂਜੇ ਥੜ੍ਹੇ ਤੇ ਸ਼ਾਮ ਨੂੰ ਬੈਠਿਆ ਕਰਾਂਗੇ । ਇਸ ਤਰ੍ਹਾਂ ਸਤਿਗੁਰ ਜੀ ਨੇ ਕਿਹਾ ।

ਉਵੇਂ ਹੀ ਲਕੀਰ ਕੱਢ ਦਿੱਤੀ । ਲਕੀਰ ਤੋਂ ਪਰ੍ਹੇ ਨਹੀਂ ਜਾਣਾ । **ਜੋ ਕਾਰ ਟੱਪ ਜਾਏ ਖੁਆਰ ਹੁੰਦਾ ਹੈ ।** ਸ੍ਰੀ ਰਾਮਦਾਸ ਜੀ ਬੋਲੇ, ਮਹਾਰਾਜ, ਉਹ ਤਾਂ ਆਪ ਨੇ ਹੀ ਬਣਾ ਦੇਣਾ ਹੈ ।

ਦੋਨੋਂ ਅਨੰਦ ਵਿੱਚ ਮਗਨ ਹੋ ਕੇ ਥੜ੍ਹੇ ਬਣਾ ਰਹੇ ਹਨ । ਸੰਧਿਆ ਵੇਲੇ ਗੁਰੂ ਜੀ ਆ ਗਏ । ਬੋਲੇ । ਕੀ ਬੋਲੇ ?

ਪਹਿਲਾਂ ਰਾਮਾ ਜੀ ਦੇ ਥੜ੍ਹੇ ਵੱਲ ਆਏ । ਰਾਮਾ ਜੀ ਨੂੰ ਪਰਖਣ ਵਾਸਤੇ ਕਰੜਾਈ ਵਿੱਚ ਬੋਲੇ, ਇਹ ਤਾਂ ਠੀਕ ਨਹੀਂ ਬਣਾਇਆ ਹੈ । ਟੋਕਰੀ ਚੰਗੀ ਢੋਂਦਾ ਸੀ, ਭਾਂਡੇ ਵੀ ਚੰਗੇ ਮਾਂਜਦੇ ਸੀ । ਇੱਟਾਂ ਨਹੀਂ ਠੀਕ ਲਾਈਆਂ ਹਨ । ਮੈਂ ਤੇ ਇਸ ਤੇ ਨਹੀਂ ਬੈਠ ਸਕਦਾ ਹਾਂ । ਛੇਤੀ ਢਾਹ ਦੇ ਤੇ ਮੇਰੀ ਗੱਲ ਠੀਕ ਤਰ੍ਹਾਂ ਸੁਣ ਲੈ ।

ਰਾਮਾ ਜੀ ਦਾ ਦਿਲ ਟੁੱਟ ਗਿਆ । ਮੈਂ ਤਾਂ ਆਪਣੀ ਜਾਣ ਵਿੱਚ ਬਹੁਤ ਅੱਛਾ ਥੜ੍ਹਾ ਬਣਾਇਆ ਹੈ । ਆਪ ਜੀ ਨੇ ਜੈਸਾ ਕਿਹਾ ਸੀ, ਵੈਸਾ ਹੀ ਬਣਾਇਆ ਹੈ । ਪਤਾ ਨਹੀਂ ਕਿਸ ਕਾਰਣ ਆਪ ਨੂੰ ਚੰਗਾ ਨਹੀਂ ਲੱਗਿਆ ।

ਗੁਰੂ ਜੀ ਨੇ ਫਿਰ ਕਿਹਾ, ਹੁਣ ਦੂਸਰੀ ਵਾਰੀ ਵਿਉਂਤ ਇਹ ਰੱਖਣਾ । ਜਿੱਧਰ ਸੂਰਜ ਛਿੱਪਦਾ ਹੈ, ਉਸ ਪਾਸੇ ਦੀਵਾਰ ਸਿੱਧੀ ਰੱਖਣਾ । ਹੁਣ ਰਾਮਾ ਜੀ ਉਦਾਸ ਹੋ ਗਏ । ਸੋਚਦੇ ਹਨ, ਗੁਰੂ ਜੀ ਨੂੰ ਕੀ ਹੋ ਗਿਆ ਹੈ ? ਕਿਹਾ, ਸਾਰੀ ਸੰਗਤ ਤਾਂ ਧੰਨ ਧੰਨ ਕਰਕੇ ਗਈ ਹੈ । ਆਪ ਦੀ ਮਰਜ਼ੀ

ਹੈ । ਰਾਮਾ ਜੀ ਨੇ ਕਿਹਾ, ਬਣੀ ਹੋਈ ਚੀਜ਼ ਢਾਹੁਣੀ ਨਹੀਂ ਚਾਹੀਦੀ ਹੈ । ਜੈਸਾ ਆਪ ਨੇ ਕਿਹਾ ਸੀ ਵੈਸਾ ਥੜ੍ਹਾ ਬਣਾਇਆ ਹੈ । ਗੁਰੂ ਜੀ ਨੇ ਕਿਹਾ, ਮੇਰਾ ਬਚਨ ਮੰਨ ਕੇ ਢਾਹ ਦੇ । ਫਿਰ ਲਕੀਰ ਕੱਢ ਦਿੱਤੀ । ਤੇ ਕਿਹਾ, ਹੁਣ ਵਿਗਾੜ ਨਾ ਹੋ ਜਾਏ ।

ਹੁਣ ਸ੍ਰੀ ਰਾਮਦਾਸ ਜੀ ਕੋਲ ਗਏ । ਸ੍ਰੀ ਰਾਮਦਾਸ ਜੀ ਚਰਨ-ਕੰਵਲਾਂ ਤੇ ਬੰਦਨਾ ਕਰਕੇ ਸਿਰ ਨਿਵਾ ਕੇ ਖੜ੍ਹੇ ਰਹੇ । ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਥੜ੍ਹੇ ਨੂੰ ਵੇਖ ਕੇ ਕਿਹਾ, ਸਾਡੇ ਆਸ਼ੇ ਨੂੰ ਤੂੰ ਸਮਝ ਨਹੀਂ ਸਕਿਆ ਹੈਂ । ਜਿਸ ਤਰ੍ਹਾਂ ਅਸੀਂ ਦੱਸਿਆ ਸੀ, ਉਸ ਤਰ੍ਹਾਂ ਥੜ੍ਹਾ ਨਹੀਂ ਬਣਾਇਆ । ਇਹ ਸਾਡੇ ਬੈਠਣ ਵਾਸਤੇ ਯੋਗ ਨਹੀਂ ਹੈ । ਇਸ ਨੂੰ ਢਾਹ ਦੇਵੋ ।

ਗੁਰੂ ਜੀ ਪਾਸੋਂ ਇਹ ਸੁਣ ਕੇ, ਮਨ ਵਿਚ ਭੈ ਧਾਰ ਕੇ, ਤੁਰੰਤ ਹੀ ਸ੍ਰੀ ਰਾਮਦਾਸ ਜੀ ਨੇ ਥੜ੍ਹੇ ਨੂੰ ਢਾਹ ਦਿੱਤਾ । ਫਿਰ ਬੜੇ ਦੀਨ ਹੋ ਕੇ ਪੁਛਿਆ, ਮੇਰੀ ਅਵੱਗਿਆ ਨੂੰ ਇਸ ਵਾਰ ਬਖ਼ਸ਼ ਦੇਵੋ । ਮੈਂ ਹੀਣੀ ਮੱਤ ਵਾਲਾ ਹਾਂ । ਇਸ ਕਰਕੇ ਮੈਂ ਸਮਝ ਨਹੀਂ ਸਕਿਆ । ਹੇ ਕ੍ਰਿਪਾ-ਨਿਧਾਨ ਗੁਰੂ ਜੀ, ਇਕ ਵਾਰ ਮੈਨੂੰ ਫਿਰ ਸਮਝਾਓ ਜੀ ।

ਗੁਰੂ ਜੀ ਨੇ ਫਿਰ ਲਕੀਰ ਖਿੱਚੀ ਤੇ ਥੜ੍ਹਾ ਬਣਾਉਣ ਵਾਸਤੇ ਹੋਰ ਤਦਬੀਰ ਸਮਝਾਈ ਅਤੇ ਕਿਹਾ, ਦੋਵੇਂ ਆਪਣੇ-ਆਪਣੇ ਥੜ੍ਹੇ ਦੁਬਾਰਾ ਬਣਾਓ ।

ਰਾਤ ਬਤੀਤ ਕਰਕੇ ਸਵੇਰੇ ਸਵੱਖਤੇ ਉੱਠ ਕੇ ਦੋਨੋਂ ਹੀ ਸੇਵਾ ਵਿੱਚ ਲੱਗ ਗਏ । ਸ਼ਾਮ ਨੂੰ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਆ ਗਏ । ਹੋਰ ਕਰੜੀ ਆਵਾਜ਼ ਕਰ ਲਈ । ਰਾਮਾ ਜੀ ਨੂੰ ਕਿਹਾ, ਤੂੰ ਤਾਂ ਹੋਰ ਵੀ ਵਿਗਾੜ ਦਿੱਤਾ ਹੈ ! ਢਾਹ ਕੇ ਫਿਰ ਬਣਾ ਹੁਣ । ਰਾਮਾ ਜੀ ਨੇ ਕਿਹਾ, ਮੈਂ ਤਾਂ ਬੜੀ ਰੀਝ ਨਾਲ ਥੜ੍ਹਾ ਬਣਾਇਆ ਹੈ । ਜੈਸਾ ਆਪ ਨੇ ਕਿਹਾ ਸੀ, ਉਸੀ ਤਰ੍ਹਾਂ ਬਣਾਇਆ ਹੈ । ਗੁਰੂ ਜੀ ਨੇ ਕਿਹਾ, ਇਹ ਥੜ੍ਹਾ ਫਿਰ ਵੀ ਚੰਗੀ ਤਰ੍ਹਾਂ ਨਹੀਂ ਬਣਿਆ । ਇਸ ਨੂੰ ਢਾਹ ਕੇ ਫਿਰ ਬਣਾਓ । ਅਕਲ ਬਿਨਾਂ,

ਮਿਹਨਤ ਨੂੰ ਵਿਅਰਥ ਗਵਾਉਂਦੇ ਹੋ ।

ਹੁਣ ਸ੍ਰੀ ਰਾਮਦਾਸ ਜੀ ਕੋਲ ਗਏ । ਸ੍ਰੀ ਰਾਮਦਾਸ ਜੀ ਨੇ ਬੰਦਨਾ ਕੀਤੀ, ਦੀਨ ਹੋ ਕੇ ਖੜ੍ਹ ਗਏ । ਆਪਣੀ ਹੋਂਦ ਮਿਟਾ ਕੇ ਖੜ੍ਹੇ ਹਨ । ਸ੍ਰੀ ਰਾਮਦਾਸ ਜੀ ਨੂੰ ਕਿਹਾ, ਮੈਨੂੰ ਆਸ ਸੀ ਤੂੰ ਚੰਗਾ ਥੜ੍ਹਾ ਬਣਾਵੇਂਗਾ । ਤੂੰ ਤਾਂ ਨਿਰਾ ਗਾਰਾ ਥੱਪ ਦਿੱਤਾ ਹੈ ! ਮੇਰਾ ਤਾਂ ਚਿੱਤ ਨਹੀਂ ਕਰਦਾ ਇਸ ਤੇ ਬੈਠਣ ਤੇ । ਢਾਹ ਦੇ ਛੇਤੀ । ਸ੍ਰੀ ਰਾਮਦਾਸ ਜੀ ਨੇ ਤਤਕਾਲ ਹੀ ਥੜ੍ਹਾ ਢਾਹ ਦਿੱਤਾ ਤੇ ਕਿਹਾ, ਮਹਾਰਾਜ ਮੇਰੀ ਅਵੱਗਿਆ ਬਖਸ਼ ਦਿਓ । ਮਹਾਰਾਜ ਨੇ ਲਕੀਰ ਕੱਢ ਦਿੱਤੀ । ਤਦਬੀਰ ਦੱਸ ਦਿੱਤੀ ਤੇ ਕਿਹਾ, ਫਿਰ ਚਿਣੋ ਥੜ੍ਹੇ । ਆਪ ਡੇਰੇ ਤੇ ਚਲੇ ਗਏ ।

ਦੋਨੋਂ ਹੀ ਸੇਵਾ ਵਿੱਚ ਲੱਗ ਗਏ । ਰਾਮਾ ਜੀ ਬੜੀ ਰੀਝ ਨਾਲ ਸੁਚੇਤ ਹੋ ਕੇ ਅੰਮ੍ਰਿਤ ਵੇਲੇ ਤੋਂ ਸੰਧਿਆ ਤੱਕ ਲੱਗੇ ਰਹੇ, ਹੁਣ ਤਾਂ ਪ੍ਰਸ਼ੰਸਾ ਕਰਨਗੇ ।

ਸ਼ਾਮ ਨੂੰ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਫਿਰ ਆ ਗਏ, ਜਿਨ੍ਹਾਂ ਦੀ ਮਹਿਮਾ ਕਥਨ ਵਿੱਚ ਨਹੀਂ ਆ ਸਕਦੀ ।

ਪਹਿਲਾਂ ਰਾਮਾ ਜੀ ਵੱਲ ਆਏ । ਬਹੁਤ ਕਰੜੀ ਆਵਾਜ਼ ਕਰ ਲਈ । ਮੈਨੂੰ ਤਾਂ ਠੀਕ ਨਹੀਂ ਲੱਗਦਾ ਥੜ੍ਹਾ । ਤੈਨੂੰ ਬਹੁਤ ਵਾਰ ਸਮਝਾਇਆ ਹੈ ।

ਰਾਮਾ ਜੀ ਸੋਚਦੇ ਹਨ, ਇਨ੍ਹਾਂ ਦਾ ਸਰੀਰ ਬਿਰਧ ਹੋ ਗਿਆ ਹੈ । ਉਮਰ ਵੱਡੀ ਹੋ ਗਈ ਹੈ । ਇਨ੍ਹਾਂ ਨੂੰ ਕੁੱਝ ਯਾਦ ਨਹੀਂ ਰਹਿੰਦਾ ।

ਹੁਣ ਸ੍ਰੀ ਰਾਮਦਾਸ ਜੀ ਵੱਲ ਗਏ । ਬਹੁਤ ਧਿਆਨ ਨਾਲ ਵੇਖ ਕੇ ਕਿਹਾ, ਇਹ ਤਾਂ ਠੀਕ ਨਹੀਂ ਬਣਾਇਆ ਹੈ ਥੜ੍ਹਾ । ਤੁਹਾਨੂੰ ਠੀਕ ਥੜ੍ਹਾ ਬਣਾਉਣਾ ਨਹੀਂ ਆਇਆ ਹੈ ।

ਗੁਰੂ ਜੀ ਦਾ ਵਾਕ ਸੁਣ ਕੇ ਸ੍ਰੀ ਰਾਮਦਾਸ ਜੀ ਗੁਰੂ ਜੀ ਦੇ ਚਰਨਾਂ ਤੇ ਡਿੱਗ ਪਏ ਤੇ ਕਿਹਾ, ਮਹਾਰਾਜ ਅਨਜਾਣ ਹਾਂ, ਭੁੱਲਣਹਾਰ ਹਾਂ । ਤੁਸੀਂ ਤਾਂ

ਕ੍ਰਿਪਾ ਦੇ ਸਮੁੰਦਰ ਹੋ । ਆਪਣਾ ਜਾਣ ਕੇ ਬਖਸ਼ ਦਿਓ । ਮੈਂ ਤਾਂ ਮੂਰਖ ਹਾਂ, ਅਪਰਾਧੀ ਹਾਂ, ਆਪ ਬਖਸ਼ਣਹਾਰ ਹੋ । ਗਲ਼ ਵਿੱਚ ਪੱਲਾ ਪਾ ਕੇ, ਹੱਥ ਜੋੜ ਕੇ ਕਹਿਣ ਲੱਗੇ, ਮੇਰੇ ਅਪਰਾਧ, ਦੋਸ਼, ਬਖਸ਼ ਦਿਓ । ਤੀਸਰੀ ਵਾਰ ਮੱਥਾ ਟੇਕ ਕੇ ਫਿਰ ਥੜ੍ਹਾ ਬਣਾਉਣ ਲੱਗ ਪਏ ।

ਹੁਣ ਗੁਰੂ ਜੀ ਪ੍ਰਸੰਨ ਹੋ ਗਏ । ਹੁਣ ਕਹਿ ਦਿੱਤਾ, ਰਾਮਦਾਸ ਤੂੰ ਮੇਰਾ ਰੂਪ ਹੋ ਗਿਆ । ਜੋ ਕੁੱਝ ਮੇਰੇ ਪਾਸ ਹੈ, ਤੈਨੂੰ ਭੇਟ ਕਰਨਾ ਹੈ । ਤੇਰੀ ਸੇਵਾ ਸਫਲੀ ਹੈ ।

ਇਹ ਨਿਰਮਾਣ ਹੋ ਕੇ ਸੇਵਾ ਕਰਦੇ ਹਨ । ਹਰ ਵੇਲੇ ਪ੍ਰੇਮ ਰਸ ਵਿੱਚ ਲੀਨ ਹੋ ਕੇ ਸੇਵਾ ਕਰਦੇ ਹਨ ।

*ਸੇਵਾ ਕਰਤ ਹੋਇ ਨਿਹਕਾਮੀ ॥*
*ਤਿਸ ਕਉ ਹੋਤ ਪਰਾਪਤਿ ਸੁਆਮੀ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੨੮੬)

ਸਤਿਗੁਰ ਜੀ ਆਪਣੇ ਸਥਾਨ ਤੇ ਆ ਗਏ । ਜਿਹੜੀ ਸੰਗਤ ਨਾਲ ਸੀ ਉਨ੍ਹਾਂ ਨੂੰ ਸੁਣਾ ਦਿੱਤਾ - ਰਾਮਦਾਸ ਮੇਰਾ ਰੂਪ ਹੋ ਗਿਆ । ਜੋ ਕੁੱਝ ਮੇਰੇ ਪਾਸ ਹੈ, ਰਾਮਦਾਸ ਤੈਨੂੰ ਭੇਟ ਕਰਨਾ ਹੈ - ਉਮਰ ਅਤੇ ਗੱਦੀ ।

ਛੋਲੇ ਵੇਚਣ ਵਾਲਾ ਪਾਤਸ਼ਾਹ ਬਣ ਗਿਆ । ਚਾਰ ਪਦਾਰਥ ਮਿਲ ਜਾਂਦੇ ਹਨ - ਧਰਮ, ਅਰਥ, ਕਾਮ, ਮੋਕਸ਼ । ਗੁਰੂ ਘਰ ਵਿੱਚ ਪਹਿਲਾ ਤੀਰਥ ਗੋਇੰਦਵਾਲ, ਬਉਲੀ ਸਾਹਿਬ ਹੋਏ । ਇਥੇ ਪਰਮਹੰਸ ਤਿਆਰ ਹੋ ਗਏ ।

# ਬਾਉਲੀ ਸਾਹਿਬ ਦੇ ਇਸ਼ਨਾਨ ਦਾ ਮਹੱਤਵ

ਦੱਖਣੀ ਬਾਹੀ ਵਿੱਚ, ਬਾਉਲੀ ਸਾਹਿਬ ਵਿੱਚ, ਝਰਨਾ ਫੁੱਟਿਆ ਹੈ । ਗੰਗਾ ਆਪ ਸ਼ਰਨ ਵਿੱਚ ਆ ਗਈ ਹੈ । ਜਿੱਥੇ ਗੁਰੂ ਚਰਨ ਧਰਦੇ ਹਨ, ਕਰੋੜਾਂ ਗੰਗਾ ਵਗਦੀਆਂ ਹਨ । ਪਉੜੀਆਂ ਜਦ ਤਿਆਰ ਹੋ ਗਈਆਂ, ਗਿਣੀਆਂ ਤਾਂ ੮੪ ਸਨ । ਮਹਾਰਾਜ ਨੇ ਸੋਚਿਆ, ਇਹ ਸੁਭਾਵਿਕ ਹੀ ਬਣ ਗਈਆਂ ਹਨ । ਤੇ ਸੁਤੇ ਸਿੱਧ ਮੁੱਖ ਤੋਂ ਨਿੱਕਲ ਗਿਆ, **ਕੋਈ ਸਿੱਖ ਆਵੇ ਕਾਲ ਰਹਿਤ ਹੋ ਸਕਦਾ ਹੈ । ਦਸਵਾਂ ਦੁਆਰ ਖੁੱਲ੍ਹ ਸਕਦਾ ਹੈ । ਦਿੱਬ ਦ੍ਰਿਸ਼ਟੀ ਲੈ ਸਕਦਾ ਹੈ ।**

ਗੁਰਸਿੱਖ ਅੱਜ ਸਮਝ ਲੈਣ, ਕਿਵੇਂ ਗੋਇੰਦਵਾਲ ਆਉਣਾ ਹੈ । ਜਦੋਂ ਆਓ, ਪ੍ਰੇਮ ਦਾ ਪ੍ਰਵਾਹ ਚੱਲ ਪਏ । **ਨੇਮੀ ਤੇ ਪ੍ਰੇਮੀ ਵਿੱਚ, ਪ੍ਰੇਮੀ ਦਾ ਦਰਜਾ ਉੱਚਾ ਹੈ ।** ਨੇਮੀ ਨੇਮਾਂ ਵਿੱਚ ਪੈ ਜਾਂਦਾ ਹੈ ।

**੮੪ ਵਾਰ ਜਪੁ ਜੀ ਦਾ ਪਾਠ ਕਰਨਾ ਹੈ, ੮੪ ਵਾਰ ਇਸ਼ਨਾਨ ਕਰਨਾ ਹੈ । ਤਾਂ ਮੈਂ ਜਾਮਨ ਹਾਂ ੮੪ ਲੱਖ ਜੂਨ ਵਿੱਚ ਨਹੀਂ ਪਵੇਗਾ ।**

ਇਸ਼ਨਾਨ ਕਰਨ ਨਾਲ ਸਰੀਰ ਪਵਿੱਤਰ ਕਰਨਾ ਹੈ । ਨਿਰਮਲ ਹੋਣਾ ਹੈ । ਆਲਸ ਰਹਿਤ ਹੋਣਾ ਹੈ । ਸਾਵਧਾਨ ਹੋ ਜਾਣਾ, ਨਿਰਵਿਕਾਰ ਹੋਣਾ, ਪਰ ਜੁਗਤ ਆ ਜਾਏ । **ਬਾਉਲੀ ਸਾਹਿਬ ਵਿੱਚ ਇਸ਼ਨਾਨ ਕਰਨ ਨਾਲ ਚੌਰਾਸੀ ਲੱਖ ਜੂਨਾਂ ਤੋਂ ਛੁਟਕਾਰਾ ਹੁੰਦਾ ਹੈ ।**

**ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਬਾਉਲੀ ਸਾਹਿਬ ਜੀ ਦੀ ਮਹਾਨ ਸੇਵਾ ਕਰਕੇ, ਇੱਕ ਅਚਰਜ ਤੀਰਥ ਸੰਪੂਰਨ ਕੀਤਾ । ਉਨ੍ਹਾਂ ਦੀ ਯਾਦ ਵਿੱਚ ਅਖੀਰ ਵਾਲੀ ਪੌੜੀ ਜਿਥੇ ੮੪ ਨੰਬਰ ਉੱਕਰਿਆ ਹੋਇਆ ਹੈ, ਉਹਨਾਂ ਦੇ ਆਪਣੇ ਪਾਵਨ ਹੱਥਾਂ ਨਾਲ ਬਣੀ ਹੋਈ ਹੈ । ਧੰਨ ਧੰਨ ਸ੍ਰੀ ਗੁਰੂ ਰਾਮਦਾਸ ਜੀ, ਅੱਜ ਵੀ ਹੋ ਰਹੀ ਹੈ ।**

**ਭਾਵਨੀ ਨਾਲ ਇਸ਼ਨਾਨ, ਜਪੁ ਸਾਹਿਬ ਦਾ ਪਾਠ, ਗੁਰਾਂ ਦਾ ਧਿਆਨ, ਜਮ ਦੀ ਫਾਹੀ ਕੱਟ ਜਾਂਦੀ ਹੈ ।**

ਧੰਨ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ - ਜੋ ਵੀ ਸ਼ਰਣ ਆਇਆ, ਤਰ ਗਿਆ ।

ਇੱਕ ਸਿੱਖ ਲੋਹਾਰ ਨੇ ਪਹਿਲੀਆਂ ਸੱਤ ਪੌੜੀਆਂ ਭਾਵਨਾ ਨਾਲ ਤਿਆਰ ਕੀਤੀਆਂ । ਪੌੜੀਆਂ ਇਸ ਵਿਧੀ ਨਾਲ ਬਣਾਈਆਂ ਕਿ ਸੰਗਤਾਂ ਨੂੰ ਕੋਈ ਔਖ ਨਾ ਹੋਵੇ । ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਪ੍ਰਸੰਨ ਹੋ ਗਏ ਤੇ ਦੌੜੇ ਦੌੜੇ ਆ ਗਏ । ਖੁਸ਼ੀ ਵਿੱਚ ਆ ਗਏ । ਉਸ ਦੇ ਮਸਤਕ ਤੇ ਹੱਥ ਰੱਖ ਦਿੱਤਾ । ਕਰੋੜਾਂ ਸੂਰਜਾਂ ਦਾ ਪ੍ਰਕਾਸ਼ ਹੋ ਗਿਆ । ਉਸ ਦਾ ਨਾਂ 'ਸੰਤ ਸਧਾਰਨ" ਰੱਖ ਦਿਤਾ - ਜਿਸ ਨੇ ਆਪਣੇ ਹਿਰਦੇ ਵਿੱਚ ਗਿਆਨ ਪ੍ਰਾਪਤ ਕੀਤਾ ਜਾਣਿਆ । ਦਰਗਾਹ ਦੀਆਂ ਸੱਤ ਪੌੜੀਆਂ ਤਿਆਰ ਹੋ ਗਈਆਂ ਹਨ । ਤੂੰ ਘਰ ਚਲਾ ਜਾ, ਸੁੱਖ ਹੀ ਸੁੱਖ ਹੋਵੇਗਾ । ਨਿਹਾਲ ਕਰ ਦਿੱਤਾ ।

ਗੁਰੂ ਦੀ ਸੇਵਾ ਵਿੱਚ, ਸੇਵਾ ਥੋੜ੍ਹੀ ਫਲ ਬਹੁਤਾ ਹੈ । ਜੁਗਾਂ ਦੀ ਗੱਲ ਛਿਨਾਂ ਵਿੱਚ ਪੂਰੀ ਕਰ ਦਿੱਤੀ ।

# ਗੰਗਾ ਤੇ ਲੋਟਾ

ਇਕ ਸੰਗ ਨੇ ਆ ਕੇ ਗੋਇੰਦਵਾਲ ਡੇਰਾ ਕੀਤਾ - ਇਹ ਗੰਗਾ ਇਸ਼ਨਾਨ ਵਾਸਤੇ ਜਾ ਰਹੇ ਸਨ । ਉਨ੍ਹਾਂ ਵਿੱਚੋ ਇੱਕ ਗੁਰੂ ਜੀ ਦਾ ਪੁਰਾਣਾ ਮਿੱਤਰ ਸੀ । ਉਸ ਨੇ ਸੋਚਿਆ, ਇਹ ਤਾਂ ਉਹ ਹੀ ਬਜ਼ੁਰਗ ਹੈ । ਬਹੁਤ ਵੱਡੀ ਉਮਰ ਦਾ ਸੀ । ਮੀਤ ਮਿਲਾਪ ਹੋ ਗਿਆ । ਇਹ ਤਾਂ ਗੁਰੂ ਬਣ ਗਏ - ਮੱਥਾ ਟੇਕਿਆ, ਤੁਸਾਂ ਅੰਦਰ ਜਾਗਤ ਜੋਤਿ ਦਾ ਪ੍ਰਕਾਸ਼ ਹੋ ਗਿਆ ਹੈ । ਹਜ਼ੂਰ, ਜੋ ਬਾਉਲੀ ਸਾਹਿਬ ਦੇ ਕੰਢੇ ਤੇ ਬੈਠੇ ਸਨ, ਕਹਿਣ ਲੱਗੇ, ਅਸੀਂ ਗੁਰੂ ਜੀ ਵੱਲ ਆ ਗਏ ਸੀ । ਕਿਹਾ, ਤੂੰ ਗੰਗਾ ਇਸ਼ਨਾਨ ਵੱਲ ਕਿਉਂ ਭਟਕਦਾ ਹੈਂ ? ਜੇ ਬਿਨਾਂ ਗੰਗਾ ਇਸ਼ਨਾਨ ਮਨ ਪਰਚਦਾ ਨਹੀਂ ਹੈ, ਤਾਂ ਗੰਗਾ ਦੇ ਦਰਸ਼ਨ ਕਰਾ ਦਿੰਦੇ ਹਾਂ ।

ਪਰ ਮਨੁੱਖ ਦੇ ਮਨ ਵਿੱਚ ਸ਼ੰਕਾ ਰਹਿੰਦੀ ਹੈ । ਸ਼ੰਕਾ ਹੈ - ਗੰਗਾਂ ਇਤਨੀ ਦੂਰ, ਕਿਵੇਂ ਆ ਸਕਦੀ ਹੈ? ਜੇ ਗੰਗਾ ਘਰ ਘਰ ਹੋਵੇ ਤਾਂ ਲੋਕ ਗੰਗਾ ਇਸ਼ਨਾਨ ਕਰਨ ਕਿਉਂ ਜਾਣ ?

ਕਾਫ਼ੀ ਦੇਰ ਬੈਠੇ ਰਹੇ । ਫਿਰ ਬੇਨਤੀ ਕੀਤੀ , ਹੇ ਦਯਾਲੂ, ਕ੍ਰਿਪਾਲੂ ਪ੍ਰਭੂ, ਸੱਚੇ ਪਾਤਸ਼ਾਹ, ਮੈਂ ਘਰ ਤੋਂ ਆਪਣੇ ਸੰਗੀਆਂ ਨਾਲ ਗੰਗਾ ਦੇ ਇਸ਼ਨਾਨ ਵਾਸਤੇ ਚੱਲਿਆ ਸੀ, ਆਪ ਆਗਿਆ ਦੇ ਦੇਵੋ । ਇੱਕ ਵਾਰੀ ਗੰਗਾ ਦਾ ਇਸ਼ਨਾਨ ਕਰਕੇ ਮੁੜ ਕੇ ਆਪ ਦੇ ਚਰਨਾਂ ਵਿੱਚ ਆ ਜਾਵਾਂ ।

ਇਸ ਦੇ ਕਰਮਾਂ ਦੀ ਗੱਲ ਵੇਖੋ । ਗੁਰੂ ਸਮਰੱਥ ਹਨ । ਉਸ ਦਾ ਸੰਕਲਪ ਪਲਟ ਸਕਦੇ ਸਨ ਪਰ ਜਾਣਦੇ ਹਨ ਕਿ ਮਿੱਤਰ ਦੇ ਮਨ ਤੋਂ ਇਸ ਤਰ੍ਹਾਂ ਸੰਸਾ ਮਿਟਣਾ ਨਹੀਂ ਹੈ । ਕਿਹਾ, ਜੇ ਗੁਰੂ ਜੀ ਦੀ ਹਜ਼ੂਰੀ ਵਿੱਚ ਬੈਠ ਕੇ ਵੀ ਗੰਢ ਨਹੀਂ ਖੁੱਲ੍ਹਦੀ, ਤਾਂ ਜਾਹ, ਗੰਗਾ ਦਾ ਇਸ਼ਨਾਨ ਕਰ ਲੈ । ਤਾਂ ਉਹ ਗੰਗਾ ਦਾ ਇਸ਼ਨਾਨ ਵਾਸਤੇ ਪਹੁੰਚ ਗਿਆ । ਜਿਸ ਤਰ੍ਹਾਂ ਦੀ ਭਾਵਨਾ ਸੀ, ਇਸ ਨੇ ਇਸ਼ਨਾਨ ਕੀਤਾ । ਤਦ ਹੀ ਗੁਰੂ ਜੀ ਦਾ ਬਚਨ ਯਾਦ ਆ

ਗਿਆ ਕਿ ਮੇਰੇ ਵਾਸਤੇ ਇੱਕ ਲੋਟੇ ਵਿੱਚ ਗੰਗਾ ਦਾ ਜਲ ਲੈ ਕੇ ਆਉਣਾ ਜੀ । ਤਾਂ ਬਹੁਤ ਸੰਭਾਲ ਕੇ, ਹੱਥ ਵਿੱਚ ਲੋਟਾ ਪਕੜ ਕੇ, ਬਚਨ ਪੂਰਾ ਕਰਨ ਲਈ ਜਲ ਵਿੱਚ ਟੁੱਭੀ ਲਗਾਈ । ਜਲ ਵਿੱਚ ਦੂਜੀ ਵਾਰ ਪਰਵੇਸ਼ ਕਰ ਗਏ । **ਮਨੁੱਖ ਪਾਸ ਸਭ ਕੁੱਝ ਹੈ, ਜੇ ਸਵੈ ਖੋਜ (Self Enquiry), ਮਨ ਦੀ ਖੋਜ, ਕਰਨ ਲੱਗ ਜਾਏ ਤਾਂ ਜਗ੍ਹਾ ਜਗ੍ਹਾ ਦੀ ਭਟਕਣਾ ਮੁੱਕ ਸਕਦੀ ਹੈ ।** ਜਦ ਲੋਟਾ ਲੈ ਕੇ ਟੁੱਭੀ ਲਾਈ, ਤਾਂ ਲੋਟਾ ਹੱਥ ਤੋਂ ਛੁੱਟ ਗਿਆ । ਸਾਧੂ ਖਾਲੀ ਰਹਿ ਗਿਆ ।

ਹੌਲੀ ਹੌਲੀ ਸਾਰੇ ਰਸਤੇ ਵਿੱਚ ਸੋਚਦਾ ਆਇਆ ਤੇ ਆ ਕੇ ਮਹਾਰਾਜ ਜੀ ਦੇ ਨੇੜੇ ਖੜ੍ਹ ਗਿਆ । ਮੱਥਾ ਟੇਕਿਆ ਤੇ ਕਿਹਾ, ਮੈਂ ਮੰਦਭਾਗੀ ਹਾਂ । ਮੈਂ ਆਪ ਜੀ ਦੀ ਸੇਵਾ ਨਹੀਂ ਕਰ ਸਕਿਆ । ਸਾਰੀ ਵਿੱਥਿਆ ਸੁਣਾ ਦਿੱਤੀ । ਕਿਹਾ, ਆਪ ਨੇ ਗੰਗਾ ਦਾ ਜਲ ਮੰਗਵਾਇਆ ਸੀ । ਮੈਂ ਲੋਟਾ ਲੈ ਕੇ ਜਦ ਜਲ ਵਿੱਚ ਪਰਵੇਸ਼ ਹੋਇਆ ਤੇ ਜਲ ਭਰਨ ਲੱਗਾ, ਹੱਥ ਤੋਂ ਲੋਟਾ ਛੁੱਟ ਗਿਆ ਤੇ ਰੁੜ੍ਹ ਗਿਆ । ਬਹੁਤ ਭਾਲ ਕੀਤੀ ਪਰ ਲੋਟਾ ਨਹੀਂ ਮਿਲਿਆ ।

ਗੁਰੂ ਜੀ ਨੇ ਕਿਹਾ, ਚਿੰਤਾ ਮਤ ਕਰੋ । ਲੋਟਾ ਤਾਂ ਮੇਰੇ ਕੋਲ ਤੈਥੋਂ ਪਹਿਲਾਂ ਹੀ ਪਹੁੰਚ ਗਿਆ ਹੈ । ਪਰ ਗੁਰੂ ਜਾਣਦੇ ਹਨ, ਇਸ ਨੂੰ ਪ੍ਰਤੀਤ ਨਹੀਂ ਆਉਣੀ । "ਸੰਸਾ" ਰੋਗ ਹੋ ਗਿਆ ਹੈ । ਸੰਸੇ ਦਾ ਰੋਗ ਕਿਸੀ ਵਿਧੀ ਨਾਲ ਦੂਰ ਕੀਤਾ ਜਾ ਸਕਦਾ ਹੈ । ਨੁਕਤਾ ਸਮਝਾਉਣਾ ਹੈ । ਭੇਤ ਖੋਲ੍ਹਣਾ ਹੈ । ਇਸ ਦਾ ਮਨ ਪਵਿੱਤਰ ਕਰਨਾ ਹੈ । ਸ਼ੰਕਾ ਮਿਟਾਉਣੀ ਹੈ । ਮਨ ਨੂੰ ਸ਼ਬਦ ਨਾਲ ਜੋੜ ਦੇਈਏ । ਤੈਨੂੰ ਭਰਮ ਹੈ - ਗੰਗਾ, ਲੋਟਾ, ਧਿਆਨ ਦਾ । ਦਰਸ਼ਨ, ਗਿਆਨ ਇੱਥੇ ਹੀ ਹੈ । ਬਾਬਾ, ਉੱਤਰ ਜਾ, ਬਾਉਲੀ ਸਾਹਿਬ ਵਿੱਚ ।

ਬਾਬਾ ਜੀ ੮੪ ਪੌੜੀਆਂ ਉੱਤਰ ਗਏ । ਦੱਖਣ ਵੱਲ ਦੇਖਿਆ । ਸਤਿ ਦਾ ਅਨੁਭਵ ਹੋਇਆ । ਵੇਖਿਆ, ਸਤਿ ਦਾ ਝਰਨਾ ਵੱਗ ਰਿਹਾ ਹੈ । ਤੇ ਕੀ

ਵੇਖਿਆ ? ਲੋਟਾ ਇੱਥੇ ਦਰਸ਼ਨ ਦੇ ਰਿਹਾ ਹੈ ! ਜਦ ਹੀ ਵੇਖਿਆ ਲੋਟਾ, ਸਾਧੂ ਵਿਸਮਾਦ ਵਿੱਚ ਚਲਾ ਗਿਆ । ਮਹਾਰਾਜ ਜੀ ਨੇ ਕੋਈ ਨਾਟਕ-ਚੇਟਕ (ਚਮਤਕਾਰ) ਨਹੀਂ ਸੀ ਦਿਖਾਉਣਾ, ਪਰ ਮਿੱਤਰ, ਮੀਤ ਹੈ, ਸੰਸਾ ਮੁਕਾਉਣਾ ਸੀ । ਮਿੱਤਰ ਨੂੰ ਤਾਂ ਸੱਚੀ ਗੱਲ ਦੱਸਣੀ ਹੁੰਦੀ ਹੈ । ਬਾਹਰ ਆ ਕੇ ਡਿੱਗ ਪਿਆ, ਅਰਪਣ ਹੋ ਗਿਆ । ਕਿਹਾ, ਮਹਾਰਾਜ ਬਖਸ਼ ਦਿਓ । ਮੈਨੂੰ ਨਾਮ ਦਾਨ ਬਖਸ਼ ਦਿਓ । ਮਹਾਰਾਜ ਆਪ ਦੇ ਚਰਨਾਂ ਵਿੱਚ ਕਰੋੜਾਂ ਗੰਗਾਂ ਵਗ ਰਹੀਆਂ ਹਨ । **ਬ੍ਰਹਮਗਿਆਨੀ ਦੇ ਇੱਕ ਕਦਮ ਵਿੱਚ ਕਰੋੜਾਂ ਅਸਮੇਧ ਜੱਗ ਹਨ ।** ਮੈਂ ਭੁੱਲਣਹਾਰ ਹਾਂ, ਬਖਸ਼ ਦਿਓ ! ਗੁਰੂ ਜੀ ਨੇ "ਸਤਿਨਾਮ" ਦਾ ਦਾਨ ਬਖਸ਼ ਦਿੱਤਾ ।

ਸਮਰੱਥ ਗੁਰੂ ਦੀ ਨਦਰਿ ਹੋ ਗਈ ਤੇ ਕਿਹਾ, **ਅਸਲ ਇਸ਼ਨਾਨ ਹੈ "ਜਪੁ ਸਤਿਨਾਮ" । ਸੁਰਤ ਸ਼ਬਦ ਦੇ ਸੰਗਮ ਵਿੱਚ, ਪ੍ਰਕਾਸ਼ ਹੈ । ਕਲਜੁੱਗ ਵਿੱਚ ਵਾਹਿਗੁਰੂ ਗੁਰ ਮੰਤ੍ਰ ਹੈ ।** ਗੁਰੂ ਜੀ ਨੇ ਦ੍ਰਿਸ਼ਟੀ ਬਦਲ ਦਿੱਤੀ । **ਪੂਰਨ ਪੁਰਸ਼ ਦੀ ਸਾਰੀ ਸ੍ਰਿਸ਼ਟੀ ਸੇਵਕ ਹੋ ਜਾਂਦੀ ਹੈ । ਸਾਰੀ ਕੁਦਰਤ ਤੇ Command ਹੋ ਜਾਂਦੀ ਹੈ । ਬਾਉਲੀ ਸਾਹਿਬ, ਸਿੱਖਾਂ ਦੇ ਭਲੇ ਲਈ ਤੀਰਥ ਬਣਾ ਦਿੱਤੇ ਹਨ । ਜੋ ਵੀ ਇਸ ਕਥਾ ਨੂੰ ਧਿਆਨ ਨਾਲ ਸੁਣੇਗਾ, ਉਸ ਦਾ ਪਾਪਾਂ ਤੋਂ ਛੁਟਕਾਰਾ ਹੋ ਜਾਏਗਾ ।**

# ਸਿੱਧ ਜੋਗੀ - ਅਨੰਦ ਜੀ

ਇੱਕ ਦਿਨ ਇੱਕ ਸਿੱਧ ਗੋਇੰਦਵਾਲ ਆ ਗਿਆ। ਬੰਦਨਾ ਕੀਤੀ ਤੇ ਕਿਹਾ, ਸੁਣਿਆ ਹੈ, ਆਪ ਪਹਿਲਾਂ ਗਾਗਰ ਢੋਂਦੇ ਸੀ। ਹੁਣ ਗੁਰੂ ਜੀ ਹੋ ਗਏ। ਤਦ ਤੋਂ ਸ਼ਰਧਾ, ਭਾਵਨੀ ਜਾਗ ਪਈ ਹੈ ਆਪ ਜੀ ਵਾਸਤੇ। ਬੜਾ ਵੈਰਾਗ ਸੀ ਕਿ ਆਪ ਜੀ ਦੇ ਦਰਸ਼ਨ ਹੋ ਜਾਣ। ਅੱਜ ਆਪ ਜੀ ਦੇ ਦਰਸ਼ਨ ਕਰਕੇ ਮਨ ਨੂੰ ਸ਼ਾਂਤੀ ਆ ਗਈ ਹੈ। ਮੇਰਾ ਅੰਧਕਾਰ ਦੂਰ ਕਰੋ।

ਮੇਰੇ ਆਉਣ ਦਾ ਪ੍ਰਯੋਜਨ ਇਹ ਹੈ : ਬਹੁਤ ਵਰ੍ਹੇ ਮੈਂ ਯਮ, ਨੇਮ, ਜੋਗ ਕੀਤਾ। ਅਰਮਾਂ, ਮਹਿਮਾਂ, ਕਰਮਾਂ ਸਿਧੀ ਮਿਲ ਗਈ। ਜਿਸ ਨੂੰ ਜੀਅ ਕੀਤਾ, ਮਾਰ ਦਿੱਤਾ। ਜਿਸ ਨੂੰ ਜੀਅ ਕੀਤਾ, ਜਿਵਾ ਦਿੱਤਾ। ਡਰ ਦੇ ਮਾਰੇ, ਲੋਕ ਮੇਰੇ ਚੇਲੇ ਬਣ ਗਏ। ਮੈਂ ਸਾਧੂ ਵੀ ਹੋ ਗਿਆ, ਜੰਗਲ ਵਾਸੀ ਵੀ ਹੋ ਗਿਆ ਪਰ ਮੇਰਾ ਮਨ ਸ਼ਾਂਤ ਨਹੀਂ ਹੋਇਆ। ਮਨ ਭਟਕ ਰਿਹਾ ਹੈ। ਹੁਣ ਗਿਆਨ ਹੋ ਗਿਆ ਹੈ ਕਿ ਧਨ ਤਾਂ ਵਿਉਪਾਰੀ ਵੀ ਇੱਕਠਾ ਕਰ ਲੈਂਦਾ ਹੈ। ਮੈਂ ਤਾਂ ਰਿੱਧੀਆਂ-ਸਿੱਧੀਆਂ ਵੇਚਦਾ ਫਿਰਦਾ ਹਾਂ। ਮਹਾਰਾਜ, ਆਪਣੀ ਟੇਕ ਬਖਸ਼ ਦਿਓ। ਮੈਨੂੰ ਖਬਰ ਦਿੱਤੀ ਹੈ : ਜਾ ਗੋਇੰਦਵਾਲ, ਉੱਥੇ ਅਨੰਦ ਦੀ ਧਾਰਾ ਵਗ ਰਹੀ ਹੈ। ਮਹਾਰਾਜ, ਮੇਰੀ ਇਹ ਆਸਾ ਪੂਰੀ ਕਰ ਦੇਵੋ।

ਮਹਾਰਾਜ ਜਾਣ ਗਏ - ਸਾਧੂ ਦੰਭੀ ਨਹੀਂ ਹੈ, ਪਾਖੰਡੀ ਨਹੀਂ ਹੈ। ਜਗਿਆਸੂ ਹੈ, ਸੱਚੇ ਆਨੰਦ ਦੀ ਭਾਲ ਵਿੱਚ ਹੈ। ਮਹਾਰਾਜ ਨੇ ਕਿਹਾ, ਤੂੰ ਲੋਕਾਂ ਦੀ ਪੂਜਾ ਲੈ ਲੈ ਕੇ, ਬੜਾ ਹਿਸਾਬ ਲਈ ਬੈਠਾ ਹੈਂ। ਜੋ ਲੋਕਾਂ ਦੀ ਪੂਜਾ ਲਵੇ, ਉਧਾਰ ਨਾ ਕਰੇ, ਬੜਾ ਲੇਖਾ ਬਣ ਜਾਂਦਾ ਹੈ। ਤੇਰਾ ਨਿਬੇੜਾ ਇਸ ਜਨਮ ਵਿੱਚ ਤਾਂ ਹੋਣਾ ਨਹੀਂ ਹੈ, ਤੇਰਾ ਸਮਾਂ ਥੋੜ੍ਹਾ ਰਹਿ ਗਿਆ ਹੈ। ਤੇਰੀ ਬੇੜੀ ਡੁੱਬਣ ਵਾਲੀ ਹੈ। ਇਸ ਦੇਹ ਨਾਲ ਮੋਹ ਨਾ ਕਰੀਂ।

ਛੇਤੀ ਕਰ, ਤੈਨੂੰ ਚੰਗੀ ਦੇਹ ਦੇ ਦੇਵਾਂਗੇ । ਤੂੰ ਸਾਡੇ ਘਰ ਵਿੱਚ ਆ ਕੇ ਜਨਮ ਲਵੇਂਗਾ, ਤੇਰੇ ਤੇ ਨਦਰਿ ਹੋ ਗਈ ਹੈ ।

ਗੁਰੂ ਜੀ ਪਾਸੋਂ ਇਸ ਤਰ੍ਹਾਂ ਸੁਣ ਕੇ ਚਲਾ ਗਿਆ ਅਤੇ ਆਪਣੀ ਇੱਛਾ ਅਨੁਸਾਰ ਸਰੀਰ ਨੂੰ ਛੱਡ ਦਿੱਤਾ ।

**ਅਨੰਦੁ ਜੀ ਦੀ ਕਥਾ** - ਜੋਗੀ ਦੂਜੇ ਜਨਮ ਵਿੱਚ ਅਨੰਦ ਜੀ ਹੋ ਕੇ ਜਨਮੇ

ਗੁਰੂ ਜੀ ਦੇ ਕੁਲ ਵਿੱਚ ਉਸੀ ਜੋਗੀ ਦਾ ਜਨਮ ਹੋ ਗਿਆ । ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਘਰ ਹੀ ਜਨਮ ਹੋ ਗਿਆ ।

ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਵੱਡੇ ਸਾਹਿਬਜ਼ਾਦੇ ਬਾਬਾ ਮੋਹਨ ਜੀ ਸਨ । ਅਵਧੂਤ ਬਿਰਤੀ ਵਾਲੇ ਸਨ । ਨਿਰਵਿਕਾਰ ਸਨ । ਸਦਾ ਇਕਾਂਤਵਾਸੀ ਸਨ । ਸ਼ਾਂਤ ਰਹਿੰਦੇ ਸਨ । ਬਹੁਤੇ, ਚੁਬਾਰੇ ਵਿੱਚ ਰਹਿੰਦੇ ਸਨ । ਕਿਸੇ ਨਾਲ ਬਚਨ ਨਹੀਂ ਸੀ ਕਰਦੇ ।

ਦੂਸਰੇ ਪੁੱਤਰ ਮੋਹਰੀ ਜੀ ਹੋਏ, ਜੋ ਬੜੇ ਬੁੱਧੀਵਾਨ ਸਨ । ਇਹਨਾਂ ਦੇ ਪੁੱਤਰ ਜੋ ਆਪ ਜੀ ਦੇ ਪਹਿਲੇ ਪੋਤਰੇ ਸਨ, ਉਸ ਦਾ ਨਾਮ ਅਰਥਮਲ ਰਖਿਆ । ਦੂਜੇ ਪੋਤੇ, ਉਸ ਜੋਗੀ ਦਾ ਜਨਮ ਹੋਇਆ । ਇਹ ਉਹ ਜੋਗੀ ਸੀ ਜਿਸ ਨੇ ਬਚਨ ਮੰਨ ਕੇ ਪਹਿਲਾਂ ਚੋਲਾ ਛੱਡ ਦਿੱਤਾ ਸੀ । ਸ੍ਰੀ ਸਤਿਗੁਰੂ ਜੀ, ਜੋ ਅੰਤਰਜਾਮੀ ਹਨ, ਘਟ ਘਟ ਦੀ ਜਾਣਦੇ ਹਨ, ਨੂੰ ਪਤਾ ਲੱਗ ਗਿਆ, ਪੋਤਰੇ ਦਾ ਜਨਮ ਹੋਇਆ ਹੈ ।

ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਭਾਈ ਬੱਲੂ ਨੂੰ ਹੁਕਮ ਕੀਤਾ - ਜੋ ਮੋਹਰੀ ਜੀ ਦੇ ਘਰ ਪੁੱਤਰ ਦਾ ਜਨਮ ਹੋਇਆ ਹੈ, ਰੂਈਂ ਵਿੱਚ ਲਪੇਟ ਕੇ ਇੱਕ ਦਮ ਲੈ ਆਵੋ । ਭਾਈ ਬੱਲੂ ਜੀ ਛੇਤੀ ਗਏ ।

ਸਤਿਗੁਰੂ ਜੀ ਪਾਸ, ਬਾਲ ਨੂੰ ਲੈ ਕੇ ਆਏ । ਸ੍ਰੀ ਸਤਿਗੁਰੂ ਜੀ ਨੇ ਪੋਤਰੇ ਨੂੰ ਆਪਣੀ ਗੋਦ ਵਿੱਚ ਲੈ ਲਿੱਆ । ਸਾਰੇ ਪਰਿਵਾਰ ਵਿੱਚ ਅਨੰਦੁ ਹੀ

ਅਨੰਦੁ ਹੋ ਗਿਆ । ਗੋਇੰਦਵਾਲ ਵਿੱਚ ਖ਼ਬਰ ਫੈਲ ਗਈ । ਹਜ਼ਾਰਾਂ ਸਿੱਖ ਆਏ । ਇਸ ਬਾਲ ਨੇ - ਨਾ ਝਾੜੂ ਦਿੱਤਾ, ਨਾ ਟੋਕਰੀ ਢੋਈ, ਨਾ ਭਾਂਡੇ ਮਾਂਜੇ - ਤੇ ਸਤਿਗੁਰੂ ਜੀ ਕ੍ਰਿਪਾ ਕਰ ਰਹੇ ਹਨ । ਗੁਰੂ ਜੀ ਨੇ ਬਾਲ ਦਾ ਮੱਥਾ ਵੇਖਿਆ, ਇਹ ਤਾਂ ਇੱਕ ਮਹਾਤਮਾ ਸਾਧੂ ਗੋਇੰਦਵਾਲ ਵਿੱਚ ਪ੍ਰਗਟ ਹੋ ਗਿਆ ਹੈ ।

What is death ? ਇੱਕ ਚੋਲਾ ਉਤਾਰ ਕੇ ਦੂਸਰਾ ਚੋਲਾ ਪਾਉਣਾ ਹੈ । ਜੋਗੀ ਵਾਲੀ ਪੋਸ਼ਾਕ ਲਹਿ ਗਈ ਹੈ । ਇਸ ਨੂੰ ਅਨੰਦੁ ਮਿਲ ਗਿਆ ਹੈ । ਇਸ ਦਾ ਨਾਮ ਅਨੰਦ ਰੱਖੋ । ਕੋਈ ਸਮਾਂ ਆਊਗਾ, ਮੇਰਾ ਹਰ ਜਾਮਾ ਇਸ ਮਹਾਤਮਾ ਨੂੰ ਮਿਲੂਗਾ । ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਸਾਧੂ ਦੀ ਵਡਿਆਈ ਭਾਈ ਬੱਲੂ ਨੂੰ ਦੱਸ ਰਹੇ ਹਨ । ਗੁਰੂ ਵੀ ਸਾਧੂ ਦੇ ਅਧੀਨ ਹੋ ਜਾਂਦਾ ਹੈ । ਇਹ ਮਹਾਤਮਾ ਬਹੁਤ ਸੁੰਦਰ ਬਾਣੀ ਪ੍ਰਗਟ ਕਰੂਗਾ । ਇਸ ਦੇ ਅੰਦਰ ਰੱਬੀ ਬਾਣੀ ਪ੍ਰਗਟ ਹੋਵੇਗੀ ।

ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਬਾਣੀ ਰਚਣ ਲੱਗ ਪਏ । ਅਨੰਦ ਬਾਣੀ ਪ੍ਰਗਟ ਹੋਈ । ਇਸ ਬਾਲਕ ਨੂੰ ਤ੍ਰਿਸ਼ਨਾ ਲੱਗਣੀ ਹੀ ਨਹੀਂ । **ਲਿਵ ਵਿੱਚ ਜੁੜਨਾ ਸੁੱਖ ਹੈ । ਟੁੱਟਣ ਵਿੱਚ ਦੁੱਖ ਹੈ ।** ਮਾਤਾ ਪ੍ਰਸੰਨ ਹੈ । ਗੋਇੰਦਵਾਲ ਦੇ ਘਰ ਘਰ ਵਿੱਚ, ਜ਼ੱਰੇ-ਜ਼ੱਰੇ ਵਿੱਚ ਅਨੰਦ ਦੀ ਆਵਾਜ਼ ਆ ਰਹੀ ਹੈ ।

# ਅਨੰਦ ਸਾਹਿਬ ਦੀ ਮਹੱਤਤਾ

**ਗੁਰੂ ਜੀ ਨੇ ਅਨੰਦੁ ਸਾਹਿਬ ਵਿੱਚ ੪੦ ਸਵਾਲ ਸਮਝਾਏ ਹਨ । ਪਰਮਪੁਦ, ਤੁਰੀਆ ਅਵਸਥਾ, ਨਿਰਵਾਨ, ਬੇਗਮਪੁਰਾ, ਸੱਚਖੰਡ, ਦਰਸ਼ਨ, ਮਿਲਾਪ, ਦਸਮ ਦੁਆਰ ਖੋਲ੍ਹਣਾ । ਇਸ ਪਦਵੀ ਤੇ ਜਾਣ ਲਈ ੪੦ ਪੌੜੀਆਂ ਬਣਾਈਆਂ ।**

*ਅਨੰਦੁ ਭਇਆ ਮੇਰੀ ਮਾਏ ਸਤਿਗੁਰੂ ਮੈ ਪਾਇਆ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੯੧੭)

ਕਿਵੇਂ ਪਾਇਆ? ਭਾਈ ਲਹਿਣਾ ਜੀ ਨੇ ਕਿਵੇਂ ਪਾਇਆ ? ਸ੍ਰੀ ਰਾਮਦਾਸ ਜੀ ਕਿਵੇਂ ਪਾ ਰਹੇ ਹਨ । ਮੈਂ ਤੈਨੂੰ ਨਹੀਂ ਦਿੱਤਾ, ਤੂੰ ਆਪਣਾ ਦਿੱਤਾ ਲੈ ਰਿਹਾ ਹੈਂ ।

ਮਾਇਆ ਦਾ ਅਰਥ - ਲੜਾਈ ਹੈ ।

ਗਿਆਨ ਕਿੱਥੋਂ ਮਿਲਦਾ ਹੈ ?

*ਭਾਈ ਰੇ ਗੁਰ ਬਿਨੁ ਗਿਆਨੁ ਨ ਹੋਇ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੫੯)

ਰੋਜ਼, ਇੱਕ ਪਰਿਵਾਰ ਵਿੱਚ ਇੱਕ ਅਨੰਦ ਸਾਹਿਬ ਸੁਣਾਏ, ਦੂਸਰੇ ਸਭ ਸੁਣਨ । ਭਾਈ ਬੱਲੂ ਜੀ, ਅਨੰਦ ਵਿੱਚ ਉੱਚੀ ਉੱਚੀ ਬਾਣੀ ਗਾਵਹੁ ਤੇ ਸੁਣਾਓ । ਪਕੜੋ ਢੋਲਕੀ ਤੇ ਕੋਠੇ ਤੇ ਚੜ੍ਹ ਕੇ ਉੱਚੀ ਸੁਰ ਵਿੱਚ ਗਾਵੋ ।

*ਅਨੰਦੁ ਭਇਆ ਮੇਰੀ ਮਾਏ ਸਤਿਗੁਰੂ ਮੈ ਪਾਇਆ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੯੧੭)

**ਇਹ ਬਾਣੀ ਇਤਨੀ ਫਲਦਾਇਕ ਹੈ, ਜੋ ਵੀ ਸੁਣੇਗਾ ਉਸ ਦੀ ਜੋ ਕਾਮਨਾ ਹੋਵੇਗੀ ਪੂਰੀ ਹੋਵੇਗੀ । ਇਹ ਬਾਣੀ ਅਕਾਲ ਪੁਰਖ ਵੱਲੋਂ ਪ੍ਰਗਟ ਹੋਈ**

**ਹੈ । ਜੋ ਵੀ ਇੱਛਾ ਕਰੂਗਾ, ਪੂਰੀ ਹੋਵੇਗੀ । ਅਨੰਦ ਸਾਹਿਬ ਦੇ ਨਿਤਨੇਮ ਵਿੱਚ ਗੈਰਹਾਜ਼ਰੀ ਨਹੀਂ ਕਰਨੀ । ਉਸ ਨੂੰ ਕੋਈ ਭਟਕਣਾ ਨਹੀਂ ਹੋਵੇਗੀ । ਚਾਰੇ ਪਦਾਰਥ ਹਾਜ਼ਰ ਹੋ ਜਾਣਗੇ । ਲੋਕ ਪਰਲੋਕ, ਰਿੱਧੀਆਂ, ਸਿੱਧੀਆਂ, ਦਰ ਤੇ ਖੜ੍ਹ ਜਾਣਗੀਆਂ ।**

ਅਨੰਦ ਵੰਡ ਰਹੇ ਹਨ । ਜੇ ਮੁਕਤੀ ਲੈਣੀ ਹੈ ਮੁਕਤੀ ਹਾਜ਼ਰ ਹੈ । ਜੋ ਪੜ੍ਹ ਨਹੀਂ ਸਕਦੇ, ਸੁਣ ਲੈਣ । ਦੇਖੋ ਮਹਾਰਾਜ ਕਿਵੇਂ ਭਲਾ ਕਰਦੇ ਹਨ । ਜੋ ਦੂਸਰੇ ਦਾ ਭਲਾ ਕਰਦਾ ਹੈ, ਉਸ ਦਾ ਆਪਣਾ ਭਲਾ ਹੁੰਦਾ ਹੈ । ਮਨੁੱਖ ਦੇ ਸਾਰੇ ਕਾਰਜ ਪੂਰੇ ਹੋਵਣਗੇ । ਗੁਰੂ ਘਰ ਵਿੱਚ ਰਿਵਾਜ ਹੈ ਚਾਹੇ ਸ਼ਾਦੀ ਹੋਵੇ, ਚਾਹੇ ਚੜ੍ਹਾਈ ਕਰ ਜਾਏ, ਅਨੰਦ ਸਾਹਿਬ ਪੜ੍ਹਿਆ ਜਾਂਦਾ ਹੈ । ਪਰ ਇਹ ਇਸ ਕਰਕੇ ਕਿ ਸੱਚਖੰਡ ਵੱਲ ਜਾਵੇ, ਚੜ੍ਹਦੀ ਕਲਾ ਵਿੱਚ ਜਾਵੇ ।

ਭਾਈ ਬੱਲੂ ਜੀ ਨੇ ਜਦ ਭਾਵਨਾ ਨਾਲ ਕੋਠੇ ਤੇ ਚੜ੍ਹ ਕੇ ਢੋਲਕੀ ਨਾਲ 'ਅਨੰਦ ਸਾਹਿਬ' ਦੀ ਬਾਣੀ ਗਾਈ, ਸਾਰੇ ਗੋਇੰਦਵਾਲ ਵਿੱਚ ਅਨੰਦੁ ਹੀ ਆਨੰਦੁ ਅਨੁਭਵ ਹੋ ਰਿਹਾ ਹੈ । ਜਨਮ ਹੁੰਦਿਆਂ ਹੀ ਲਿਵ ਟੁੱਟ ਜਾਂਦੀ ਹੈ । ਇਸ ਕਰਕੇ ਉਸੇ ਘੜੀ ਬਾਲਕ ਨੂੰ ਗੁਰੂ ਜੀ ਨੇ ਬੁਲਾ ਲਿਆ ਹੈ, ਕਿ ਲਿਵ ਨਾ ਛੁੱਟ ਜਾਏ । ਪ੍ਰਹਿਲਾਦ ਦੀ ਮਾਤਾ ਨੇ ਜਨਮ ਤੋਂ ਪਹਿਲਾਂ ਰਾਮ-ਰਾਮ ਜਪਾਇਆ । ਮਾਤਾ ਜੀਤੋ ਜੀ ਨੇ ਸਾਹਿਬ ਅਜੀਤ ਸਿੰਘ, ਸਾਹਿਬ ਜੁਝਾਰ ਸਿੰਘ ਨੂੰ ਪਹਿਲਾਂ ਹੀ ਸੁਣਾ ਦਿੱਤਾ । ਭਾਈ ਮਤੀ ਦਾਸ ਜੀ ਆਰੇ ਨਾਲ ਚੀਰੇ ਜਾਣ ਤੋਂ ਬਾਅਦ ਵੀ ਜਪੁਜੀ ਸਾਹਿਬ ਪੜ੍ਹ ਰਹੇ ਹਨ । ਇਹ ਅਭਿਆਸ ਪਹਿਲਾਂ ਹੀ ਬਣਦਾ ਹੈ ।

ਭਗਤੀ, ਗਿਆਨ, ਵੈਰਾਗ - ਤਿੰਨੋ ਇਕੱਠੇ ਚੱਲਦੇ ਹਨ । ਗਿਆਨ ਬਿਨਾਂ ਭਗਤੀ ਸੁੰਨ ਹੋ ਜਾਂਦੀ ਹੈ । **ਜਿਵੇਂ ਸੂਰਜ ਜਦ ਬਰਫ਼ ਤੇ ਪੈਂਦਾ ਹੈ, ਬਰਫ਼ ਪਿਘਲ ਜਾਂਦੀ ਹੈ । ਇਸੀ ਤਰ੍ਹਾਂ ਭਗਤੀ ਨਾਲ ਮਨ ਦੀ ਕਠੋਰਤਾ ਪਿਘਲ ਜਾਂਦੀ ਹੈ ।**

੩੯ਵੀਂ ਪਉੜੀ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ, ੪੦ਵੀਂ ਪਉੜੀ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਨੇ ਕਹੀ ਹੈ । ਜਦ ਅੰਮ੍ਰਿਤ ਤਿਆਰ ਕੀਤਾ ਗਿਆ ਦਸਵੇਂ ਪਾਤਸ਼ਾਹ ਵੇਲੇ, ਤਾਂ ਅਨੰਦੁ ਸਾਹਿਬ ਸ਼ਾਮਿਲ ਕਰ ਦਿੱਤਾ । **ਜੋ ਅੰਮ੍ਰਿਤ ਵੇਲੇ ਅਨੰਦੁ ਸਾਹਿਬ ਦਾ ਪਾਠ ਪੂਰਨ ਵੈਰਾਗ ਵਿੱਚ, ਨਿਰਸੰਕਲਪ, ਲਿਵ ਲੀਨ ਹੋ ਕੇ ਕਰੇਗਾ, ਦਸਵੇਂ ਪਾਤਸ਼ਾਹ ਦਰਸ਼ਨ ਦੇਵਣਗੇ ।**

# ਸੰਸਰਾਮ

ਦੂਸਰਾ ਪੋਤਰਾ ਹੋਇਆ, ਕਾਫ਼ੀ ਚਿਰ ਬੀਤ ਜਾਣ ਤੋਂ ਬਾਅਦ । ਉਸ ਦਾ ਨਾਮ ਅਰਜਾਨੀ ਰੱਖਿਆ ਪਰ ਜਨਮ ਹੋਣ ਸਾਰ ਕਾਲ ਆ ਗਿਆ । ਮਾਤਾ ਰੋ ਰਹੀ ਹੈ । ਮਾਤਾ  ਨੇ ਬਾਲ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਚਰਨਾਂ ਤੇ ਰੱਖ ਦਿੱਤਾ । ਮੇਰੇ ਮਾੜੇ ਕਰਮ ਹਨ । ਮਾਤਾ ਦਾ ਵਿਰਲਾਪ ਦੇਖ ਕੇ ਸ੍ਰੀ ਸਤਿਗੁਰੂ ਜੀ ਨੇ ਆਪਣਾ ਚਰਨ ਛੁਹਾਇਆ, ਬਾਲਕ ਸੁਰਜੀਤ ਹੋ ਗਿਆ । ਪ੍ਰਣ ਜੋ ਸੀ, ਸਾਡੇ ਹੁੰਦਿਆਂ, ਗੋਇੰਦਵਾਲ ਵਿੱਚ ਕਾਲ ਨਹੀਂ ਵੜੂਗਾ । ਮੋਹਰੀ ਜੀ ਦੇ ਪੁੱਤਰ - ਸਾਹਿਬ ਅਨੰਦ ਜੀ, ਸਾਹਿਬ ਅਰਜਾਨੀ ਜੀ, ਬਾਬਾ ਮੋਹਨ ਦਾਸ ਜੀ ਸਨ ।

ਬਾਬਾ ਮੋਹਨ ਜੀ, ਉਨਮਨ ਅਵਸਥਾ ਵਿੱਚ ਰਹਿੰਦੇ ਸਨ । ਸਦਾ ਸਵੈ-ਬਿਰਤੀ ਵਿੱਚ ਜੁੜੇ ਰਹਿੰਦੇ ਸਨ । ਆਪ ਪਰਮ ਅਨੰਦ ਵਿੱਚ ਲਿਵਲੀਨ ਰਹਿੰਦੇ । ਕੋਠੜੀ ਬੰਦ ਕਰਕੇ ਕੱਛੂ ਬਿਰਤੀ ਵਿੱਚ ਅੰਤਰੀਵ ਹੋ ਜਾਂਦੇ ਸਨ । ਦਸਵੇਂ ਦੁਆਰ ਵਿੱਚ ਧਿਆਨ ਜੋੜ ਕੇ ਸਮਾਧੀ ਅਵਸਥਾ ਵਿੱਚ ਲਿਵਲੀਨ ਰਹਿੰਦੇ ਸੀ । ਕਲਾ ਸ਼ਕਤੀ ਇਤਨੀ ਆ ਗਈ ਕੁੰਡੇ ਤਾਲੇ ਵੱਜੇ ਹੁੰਦੇ ਤੇ ਆਪ ਗਲੀਆਂ ਵਿੱਚ ਫਿਰਦੇ ਹੁੰਦੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਪਾਸ ਖਬਰਾਂ ਪਹੁੰਚ ਗਈਆਂ । ਜਾ ਕੇ ਵੇਖਿਆ ਕੋਠੜੀ ਵਿੱਚ ਸਮਾਧੀ ਵਿੱਚ ਹਨ । ਉਨਮਨ ਅਵਧੂਤ ਵਿਰਤੀ ਵਿੱਚ ਰਹਿੰਦੇ । ਕਦੇ ਕਦੇ ਵੈਰਾਗ ਵਿੱਚ ਉੱਚੀ ਉੱਚੀ ਰੋਂਦੇ ਸਨ ।

ਠੀਕ ਹਨ, ਮਹਾਤਮਾ ਹਨ, ਪਰ ਮਾਂ ਨੂੰ ਔਖ ਹੋ ਰਹੀ ਹੈ । ਲੋਕੀਂ ਕਮਲਾ, ਮਸਤਾਨਾ ਕਹਿੰਦੇ ਹਨ । ਮਾਤਾ ਵਿਆਕੁਲ ਹੈ । ਕਿਹਾ, ਗੁਰੂ ਜੀ, ਜੇ ਇਸ ਨੂੰ ਅਵਧੂਤ ਰੱਖਣਾ ਸੀ ਤਾਂ ਵਿਆਹ ਕਿਉਂ ਕਰਵਾਇਆ ? ਇਹ ਬੇਟੀ ਰੋ ਰਹੀ ਹੈ । ਪਤੀ ਹੈ ਪਰ ਪਤੀ ਤੋਂ ਬਿਨਾਂ ਹੈ । ਇਹ ਬੇਟੀ ਵਿਯੋਗ ਵਿੱਚ ਰੋ ਰਹੀ ਹੈ । ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਬੋਲੇ, ਮੋਹਨ ਤੇ

ਮੇਰੇ ਵਿੱਚ ਕੋਈ ਭੇਦ ਨਹੀਂ । ਅਸੀਂ ਦੋਨੋਂ ਇੱਕ ਰੂਪ ਹਾਂ ।

ਉਹ ਬੇਟਾ ਹੈ, ਅਸੀਂ ਪਿਤਾ ਹਾਂ । ਅਸੀਂ ਪ੍ਰਗਟ ਹਾਂ, ਉਹ ਗੁਪਤ ਹੈ । ਜਾ ਕੇ ਬਾਬਾ ਮੋਹਨ ਦੇ ਚਰਨਾਂ ਤੇ ਮੱਥਾ ਰੱਖ ਦੇਵੇ । ਬੇਨਤੀ ਕਰੇ । ਉਹ ਬ੍ਰਹਮਗਿਅਨੀ ਹੈ । ਉਸ ਦੀ ਦ੍ਰਿਸ਼ਟੀ ਨਾਲ ਬ੍ਰਹਮਗਿਆਨੀ ਪੁੱਤਰ ਹੋਵੇਗਾ । ਮਾਤਾ ਨੇ ਆ ਕੇ ਬੇਟੀ ਨੂੰ ਸਮਝਾਇਆ । ਜੁਗਤਿ ਸਤਿਗੁਰਾਂ ਸਮਝਾਈ । ਬੇਟੀ ਪਤੀ ਪਾਸ ਆਈ । ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਪਰਿਵਾਰ ਤੋਂ ਜਾਣੂ ਕਰਵਾ ਰਹੇ ਹਨ ।

ਮੋਹਰੀ ਪੁਤੁ ਸਨਮੁਖੁ ਹੋਇਆ ਰਾਮਦਾਸੈ ਪੈਰੀ ਪਾਇ ਜੀਉ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੯੨੪)

ਪੁੱਤਰ ਤੇ ਮਿਹਰ ਹੋ ਗਈ ਤੇ ਪੋਤਰੇ ਦਾ ਜਨਮ ਹੋਇਆ । ਜਦੋਂ ਗੁਰੂ ਜੀ ਨੂੰ ਆ ਕੇ ਖ਼ਬਰ ਸੁਣਾਈ, ਬੜੀ ਖੁਸ਼ੀ ਹੋਈ । ਸਾਰੀ ਜਗ੍ਹਾ ਅਨੰਦ ਹੀ ਅਨੰਦ ਹੋ ਗਿਆ ਤੇ ਇਸ ਦਾ ਨਾਮ ਸੰਸਰਾਮ ਰੱਖਿਆ ।

ਅਜੇ ਬਾਲ ਛੋਟਾ ਹੀ ਸੀ, ਤੇ ਮਾਤਾ ਸਰੀਰ ਦਾ ਵਿਛੋੜਾ ਦੇ ਗਏ, ਤਾਂ ਕ੍ਰਿਪਾਲੂ ਗੁਰੂ ਜੀ ਨੇ ਬਹੁਤ ਯਤਨ ਨਾਲ ਪਾਲਣ ਪੋਸ਼ਣ ਕੀਤਾ । ਗੁਰੂ ਜੀ ਦਾ ਸੀਤ ਪ੍ਰਸਾਦਿ ਸੰਸਰਾਮ ਜੀ ਖਾਂਦੇ ਹਨ । ਜਦ ਸੰਸਰਾਮ ਜੀ ਵੱਡੇ ਹੋਏ ਤਾਂ ਬਹੁਤ ਬਾਣੀ ਲਿਖੀ । ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ, ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਦੀ ਤੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੀ ਬਾਣੀ ਲਿਖੀ । ਦਾਦੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੀ ਬੜੀ ਕ੍ਰਿਪਾ ਸੀ, ਸੰਸਰਾਮ ਜੀ ਤੇ ।

ਸਭ ਲੋਕਾਂ ਨੂੰ ਸੁੱਖ ਦੇਣ ਲਈ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਕਮਾਈ ਕੀਤੀ ਤੇ ਹੁਣ ਵੰਡ ਰਹੇ ਹਨ । ਸਿੱਧਾਂ ਦੀ ਤਰ੍ਹਾਂ, ਗੁਫਾ ਵਿੱਚ ਛਿਪ ਕੇ ਨਹੀਂ ਗਏ ਹਨ । ਜੇ ਛਿਪ ਕੇ ਬੈਠ ਜਾਣਗੇ ਤਾਂ ਭਲਾ ਕੌਣ ਕਰੂਗਾ ? ਭਲਾ ਕਰਨ ਲਈ ਗਾਗਰਾਂ ਢੋਣੀਆਂ ਪੈਂਦੀਆਂ ਹਨ । ਭਾਂਡੇ ਮਾਂਜਣੇ ਪੈਂਦੇ ਹਨ ।

ਥੜ੍ਹੇ ਬਣਾਉਣੇ ਪੈਂਦੇ ਹਨ । ਇਸ ਤਰ੍ਹਾਂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ, ਜਿੰਨ੍ਹਾਂ ਨੂੰ ਵਰਦਾਨ ਹੋਏ - ਨਿਮਾਣਿਆਂ ਦੇ ਮਾਣ, ਨਿਤਾਣਿਆਂ ਦੇ ਤਾਣ, ਨਿਓਟਿਆਂ ਦੀ ਓਟ ਅਤੇ ਨਿਆਸਰਿਆਂ ਦੇ ਆਸਰੇ, ਸਭ ਦਾ ਭਲਾ ਕਰ ਰਹੇ ਹਨ ।

**ਜੋ ਇਹ ਕਥਾ ਚਿੱਤ ਲਾ ਕੇ ਭਾਵਨੀ ਨਾਲ ਸੁਣੇਗਾ, ਉਸ ਨੂੰ ਲੋੜ ਨਹੀਂ ਜੰਤਰਾਂ, ਮੰਤਰਾਂ ਦੀ । ਜੋ ਸੰਤਾਨਹੀਨ ਹੈ (ਜਿਸ ਦੇ ਘਰ ਪੁੱਤਰ ਨਹੀਂ ਹੈ) ਪੁੱਤਰ ਦੀ ਦਾਤ ਮਿਲੇਗੀ । ਕੋਈ ਵੀ ਕਾਮਨਾ ਕਰੇਗਾ, ਪੂਰੀ ਹੋਵੇਗੀ ।**

ਗੁਰਸਿੱਖੀ ਰੁਲ ਰਹੀ ਹੈ । ਕੋਈ ਭੂਤਾਂ, ਪ੍ਰੇਤਾਂ ਵਿੱਚ ਹੀ ਰੁਲ ਗਏ ਹਨ ।

# ਦੋਖੀ ਤਪਾ

ਸਾਰਾ ਸੰਸਾਰ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਗੁਣ ਗਾ ਰਿਹਾ ਹੈ । ਜਿਨ੍ਹਾਂ ਦੇ ਦਰਸ਼ਨ ਕਰਕੇ ਸਭ ਲੋਕ ਮਨ ਬਾਂਛਤ ਫਲ ਪ੍ਰਾਪਤ ਕਰ ਰਹੇ ਹਨ । ਇੱਥੇ ਹੀ ਗੋਇੰਦਵਾਲ ਵਿੱਚ ਇੱਕ ਤਪਾ ਰਹਿੰਦਾ ਹੈ । ਜਿਉਂ ਜਿਉਂ ਗੁਰੂ ਜੀ ਦਾ ਜਸ ਸੁਣਦਾ ਹੈ, ਤਪਦਾ ਹੈ ।

ਤਪਾ ਗੁਰੂ ਜੀ ਦਾ ਨਿੰਦਕ ਹੈ । ਇਹ ਸਭ ਨੂੰ ਕਹਿੰਦਾ ਹੈ ਕੇ ਗੁਰੂ ਜੀ ਦੇ ਦਰਸ਼ਨ ਨਾ ਕਰਨਾ, ਗੋਇੰਦਵਾਲ ਵਿੱਚ ਇਸ਼ਨਾਨ ਨਾ ਕਰਨਾ । ਜਦ ਕੋਈ ਗੁਰੂ ਜੀ ਨੂੰ ਧੰਨ ਕਹਿੰਦਾ ਹੈ ਤਪਾ ਤਪਦਾ ਹੈ, ਕੰਨ ਬੰਦ ਕਰ ਲੈਂਦਾ ਹੈ । ਤਪੇ ਨੇ ਜੱਟਾਂ ਨੂੰ ਕਿਹਾ, ਮੀਂਹ ਨਹੀਂ ਪੈਂਦਾ ਹੈ, ਗੁਰੂ ਜੀ ਨੂੰ ਖਡੂਰ ਵਿੱਚੋਂ ਕੱਢ ਦਿਓ, ਮੀਂਹ ਪੈ ਜਾਊਗਾ ।

ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਖਡੂਰ ਸਾਹਿਬ ਛੱਡ ਗਏ । ਤੁਸੀਂ ਸੁਖੀ ਰਹੋ । ਇਸ ਤਰ੍ਹਾਂ ਤਪੇ ਨੇ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਦੀ ਬਹੁਤ ਅਵੱਗਿਆ ਕੀਤੀ । ਉਸ ਵੇਲੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਗੁਰੂ ਨਹੀਂ ਬਣੇ ਸਨ । ਪੁੱਛਿਆ, ਗੁਰੂ ਜੀ ਕਿੱਥੇ ਹਨ, ਕਿਹਾ ਚਲੇ ਗਏ । ਤਪਾ ਗੁਰੂ ਜੀ ਦੇ ਖਿਲਾਫ਼ ਬੋਲਦਾ ਸੀ । ਗੁਰੂ ਜੀ ਅਜਰ ਨੂੰ ਜ਼ਰਦੇ ਰਹੇ ਤੇ ਫਿਰ ਚਲੇ ਗਏ ।

ਇੱਕ ਦਿਨ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਕਿਹਾ, ਜਦ ਬਾਉਲੀ ਸਾਹਿਬ ਸੰਪੂਰਨ ਹੋ ਜਾਣ ਤਾਂ ਚੱਠ ਕਰਨੀ ਚਾਹੀਦੀ ਹੈ । ਐਸੀ ਵਿਚਾਰ ਕੀਤੀ ।

ਧੰਨ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਆਪਣੇ ਗਰਾਮ ਵਿੱਚ ਹਨ । ਸਭ ਸਹਿ ਰਹੇ ਹਨ । ਬਦਲਾ ਨਹੀਂ ਲੈਣਾ । ਇੱਕ ਦਿਨ ਭਾਈ ਪਾਰੋ ਜੀ ਨੇ ਕਿਹਾ, ਮਹਾਰਾਜ ਲੰਗਰ ਕਰੀਏ:

"ਪਹਿਲੇ ਪੰਗਤ ਪਾਛੇ ਸੰਗਤਿ"

ਬਾਉਲੀ ਸਾਹਿਬ ਸੰਪੂਰਨ ਹੋ ਗਏ ਹਨ । ਚੱਠ ਕਰਨੀ ਚਾਹੀਦੀ ਹੈ । ਹੁਕਮਨਾਮੇ ਜਾਰੀ ਹੋ ਗਏ । ਸਾਰੇ ਸਾਧੂ ਦਰਸ਼ਨ ਦੇਵਣ । ਨਿੰਦਕ ਤਪੇ ਨੇ ਕਿਹਾ, ਮੈਂ ਨਿਮੰਤਰਣ ਨਹੀਂ ਮੰਨਦਾ ਹਾਂ । ਗੁਰੂ ਜੀ ਨੇ ਕਿਹਾ, ਤੁਸੀਂ ਫਿਰ ਵੀ ਕਹਿਣਾ ਤੁਸੀਂ ਵੀ ਆਓ । ਚਾਰੇ ਵਰਨ, ਚਾਰੇ ਆਸ਼ਰਮ, ਇੱਕਠੇ ਹੋਵਣਗੇ । ਪਰ ਈਰਖਾ ਇਤਨੀ ਹੈ, ਬੜੇ ਹੀ ਫਿੱਕੇ ਬੋਲ ਬੋਲਿਆ । ਤੀਜੀ ਵਾਰ ਹੋਰ ਸਿੱਖ ਭੇਜ ਦਿੱਤੇ । ਪਰ ਕਹਿੰਦਾ ਹੈ, ਇਹ ਤਾਂ ਗਾਗਰ ਪਾਣੀ ਢੋ ਕੇ ਗੁਰੂ ਬਣੇ ਹਨ, ਮੈਂ ਤਾਂ ਸਦਾ ਹੀ ਗੁਰੂ ਹਾਂ ।

ਭਾਈ ਗੁਰਦਾਸ ਜੀ ਕਹਿੰਦੇ ਹਨ:-

*ਸ਼ਬਦ ਜਿਤੀ ਸਿਧ ਮੰਡਲੀ ਕੀਤੋਸੁ ਅਪਣਾ ਪੰਥ ਨਿਰਾਲਾ ॥*

(ਭਾਈ ਗੁਰਦਾਸ ਜੀ ਵਾਰ ੧)

**ਕੋਈ ਅਨਮਤੀਆ ਹੈ, ਸ਼ਬਦ ਨਾਲ ਮਨ ਬਦਲੋ** । ਖੋਜ ਕਰੋ । ਤਪੱਸਿਆ ਕਰੋ ।

ਗੁਰੂ ਜੀ ਸੋਚਦੇ ਹਨ, ਇਸ ਦੀ ਈਰਖਾ, ਪਾਖੰਡ, ਦੰਭ ਨੂੰ ਦੂਰ ਕਰਨਾ ਹੈ । ਆਪ ਜੀ ਨੇ ਕਹਿ ਦਿੱਤਾ, ਜੋ ਵੀ ਸਾਧੂ ਭੋਜਨ ਛਕੂਗਾ ਮੈਂ ਇੱਕ ਰੁਪਇਆ ਭੇਟ ਕਰੂੰਗਾ । ਤਾਂ ਫਿਰ ਕਿਹਾ, ਮੈਂ ਦੋ ਰੁਪਏ ਭੇਟ ਕਰੂੰਗਾ । ਫਿਰ ਗੁਰੂ ਜੀ ਨੇ ਕਹਿ ਦਿੱਤਾ ਅਸੀਂ ਪੰਜ ਰੁਪਏ ਦੇ ਦੇਵਾਂਗੇ । ਫਿਰ ਕਹਿ ਦਿੱਤਾ ਦਸ ਰੁਪਏ ਭੇਟ ਕਰੂੰਗਾ। ਹੁਣ ਤਪੇ ਦਾ ਮਨ ਲਲਚਾ ਗਿਆ । ਓੜਕ ਗੁਰੂ ਜੀ ਨੇ ਕਿਹਾ, ਇੱਕ ਮੋਹਰ ਅਰਪਨ ਕਰੂੰਗਾ । ਹੁਣ ਤਪੇ ਦੀਆਂ ਸਾਰੀਆਂ ਸੁਧਾਂ ਭੁੱਲ ਗਈਆਂ । ਲਾਲਚ ਆ ਗਿਆ । ਉਸ ਨੇ ਅਪਣੇ ਪੁੱਤਰ ਨੂੰ ਕਿਹਾ, ਹੁਣ ਤੂੰ ਜਾਹ, ਮੋਹਰ ਕਿਉਂ ਛੱਡਣੀ ਹੈ । ਸਿੱਖਾਂ ਨੇ ਦਰਵਾਜ਼ੇ ਬੰਦ ਕਰ ਲਏ । ਤਪੇ ਨੇ ਪੁੱਤਰ ਨੂੰ ਕੰਧ ਦੀ ਉੱਪਰ ਤੋਂ ਟਪਾ ਦਿੱਤਾ । ਮਨ ਦਾ ਸੰਤੁਲਨ ਹਿੱਲ ਗਿਆ । ਬੇਟਾ ਡਿੱਗ

ਪਿਆ, ਟੰਗ ਟੁੱਟ ਗਈ । ਰੌਲਾ ਪੈ ਗਿਆ । ਤਪੇ ਦਾ ਘਰ ਨਾਲ ਹੀ ਸੀ । ਅੱਜ ਤਪੇ ਦਾ ਪਰਦਾ ਹਟ ਗਿਆ । ਪੁੱਤਰ ਦੀ ਟੰਗ ਟੁੱਟ ਗਈ ਤੇ ਬਹੁਤ ਰੋ ਰਿਹਾ ਹੈ ।

ਇਤਨੀ ਪਰਖ ਆ ਜਾਏ - ਇਹ ਸਵਰਨ ਹੈ, ਇਹ ਮੁਲੰਮਾ ਹੈ । ਸਤਿਗੁਰੂ ਜੀ ਤਾਂ ਦਯਾ ਦੇ ਸਮੁੰਦਰ ਹਨ । ਪੰਗਤ ਦੇ ਵਿੱਚ ਆਪ ਬੈਠਦੇ ਹਨ । ਅਤੀ ਸੁੰਦਰ ਲੱਗਦੇ ਹਨ । ਤਪੇ ਦੇ ਪੁੱਤਰ ਨੂੰ ਭੋਜਨ ਛਕਾਇਆ । ਤਪਾ ਸਤਿਗੁਰ ਦੀ ਨਿੰਦਾ ਕਰਦਾ ਹੈ, ਸੰਸਾਰ ਦੀ ਉਸਤਤ ਕਰਦਾ ਹੈ । ਜੋ ਮਨੁੱਖ ਦੇ ਅੰਦਰ ਹੈ, ਬਾਹਰ ਆ ਜਾਂਦਾ ਹੈ । ਹੁਕਮ ਆ ਗਿਆ, ਤਪੇ ਦੇ ਮੂੰਹ ਨਹੀਂ ਲੱਗਣਾ । ਗੁਰੂ ਜੀ ਨੂੰ ਕਿਹਾ, ਮੈਂ ਆਪ ਕੁੱਝ ਨਹੀਂ ਕਿਹਾ, ਦਰਗਾਹ ਤੋਂ ਆਵਾਜ਼ ਆਈ ਹੈ । ਨਿਰਵੈਰ ਪੁਰਸ਼ ਨਾਲ ਵੈਰ ਕਦ ਤੱਕ ਕਰ ਸਕਦਾ ਹੈ ? ਸਮਾਂ ਆ ਗਿਆ । ਤਪੇ ਦਾ ਆਪ ਹੀ ਅੰਤ ਹੋ ਗਿਆ । ਕੋਈ ਵੀ ਗੁਰੂ ਤੇ ਅਰਪਨ ਹੋ ਜਾਏ, ਗੁਰੂ ਰੱਖਿਆ ਕਰਦੇ ਹਨ ।

**ਜੋ ਵੀ ਗੁਰੂ ਜੀ ਦੀ ਸ਼ਰਣ ਵਿੱਚ ਆ ਜਾਂਦਾ ਹੈ, ਪੁੱਠੇ ਲੇਖ ਸਿੱਧੇ ਹੋ ਜਾਂਦੇ ਹਨ । ਇਹ ਗੁਰੂ ਜੀ ਦੀ ਵਡਿਆਈ ਹੈ ।**

# ਪ੍ਰੇਮਾ ਕੁਸ਼ਟੀ

## ਇਹ ਇੱਕ ਵਿਸ਼ਵਾਸ਼ ਦੀ ਕਥਾ ਹੈ

ਇੱਕ ਖੱਤ੍ਰੀ ਸੀ । ਉਸ ਦਾ ਨਾਮ ਸੀ ਪ੍ਰੇਮਾ । ਉਸ ਦਾ ਕੋਈ ਨਹੀਂ ਸੀ, ਤੇ ਦੇਹ ਨੂੰ ਕੁਸ਼ਟ ਹੋ ਗਿਆ ਸੀ । ਬਹੁਤ ਹੀ ਦਯਾ ਵਾਲੀ ਦਸ਼ਾ ਸੀ । ਉਸ ਦੇ ਸਰੀਰ ਦੀ ਦਸ਼ਾ ਦੇਖ ਕੇ ਕੋਈ ਉਸ ਦੇ ਨਿਕਟ ਨਹੀਂ ਜਾਂਦਾ ਹੈ । ਕੋਈ ਨੇੜੇ ਵੀ ਨਹੀਂ ਆਉਂਦਾ ਹੈ । ਪ੍ਰੇਮਾ ਘਿਸੜ ਘਿਸੜ ਕੇ ਜਾ ਰਿਹਾ ਹੈ । ਪ੍ਰੇਮਾ ਨੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੀ ਬਹੁਤ ਮਹਿਮਾ ਸੁਣੀ ਸੀ । ਜਿਉਂ ਜਿਉਂ ਸ੍ਰੀ ਗੁਰੂ ਜੀ ਦੀ ਮਹਿਮਾ ਸੁਣਦਾ ਹੈ, ਤਿਉਂ ਤਿਉਂ ਮਨ ਵਿੱਚ ਉਮੰਗ ਜਾਗਦੀ ਹੈ, ਮਹਾਰਾਜ ਜੀ ਦੇ ਦਰਸ਼ਨ ਕਰਨ ਦੀ । ਦੇਹ ਨੂੰ ਕਸ਼ਟ ਹੈ ਪਰ ਬੋਲ ਮਿੱਠੇ ਬੋਲਦਾ ਹੈ । ਬਿਨਾਂ ਹੱਥਾਂ ਪੈਰਾਂ ਦੇ, ਘਿਸੜਦਾ ਘਿਸੜਦਾ, ਗੋਇੰਦਵਾਲ ਆ ਗਿਆ । ਕੰਨਾਂ ਵਿੱਚ ਆਵਾਜ਼ ਪਈ, ਧੰਨ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ! ਇਸ ਮਿੱਠੀ, ਮਧੁਰ, ਆਵਾਜ਼ ਨੇ ਅੰਦਰ ਪ੍ਰੇਮ ਦੀ ਲਹਿਰ ਚਲਾ ਦਿੱਤੀ । **ਜਦੋਂ ਪ੍ਰੇਮ ਜਾਗ ਪਵੇ, ਦੁੱਖ ਹਾਵੀ ਨਹੀਂ ਹੁੰਦਾ ।** ਜਿਤਨਾ ਪ੍ਰੇਮ, ਵੈਰਾਗ, ਜਾਗਦਾ ਹੈ ਉਤਨਾ ਹੀ ਉੱਚੀ ਉੱਚੀ ਮਿੱਠੇ ਬੋਲ ਬੋਲਦਾ ਹੈ । ਉਸ ਦੀ ਮਿੱਠੀ ਆਵਾਜ਼ ਸੁਣ ਕੇ ਸਭ ਉਸ ਦੇ ਵੱਲ ਆ ਰਹੇ ਹਨ ।

ਜੋ ਵੀ ਮਨ ਵਿੱਚ ਆਉਂਦਾ ਹੈ ਉਹ ਹੀ ਉਚਾਰੀ ਜਾਂਦਾ ਹੈ । ਪ੍ਰੇਮਾ, ਪ੍ਰੇਮ ਵਿੱਚ ਮਗਨ ਹੈ । ਕਿਸੇ ਦੀ ਪਰਵਾਹ ਨਹੀਂ ਹੈ । ਮਨ ਵਿੱਚ ਧਾਰ ਲਿਆ ਹੈ ਪ੍ਰੇਮਾ ਨੇ, ਪ੍ਰਾਣ ਛੱਡਣ ਤੋਂ ਪਹਿਲਾਂ, ਜਾਗਦੀ ਜੋਤ ਦੇ ਦਰਸ਼ਨ ਹੋ ਜਾਣ । ਹੁਣ ਜਾ ਕੇ ਦਰਸ਼ਨ ਕਰੂੰਗਾ ਜਾਂ ਪ੍ਰਾਣ ਛੱਡ ਦੇਊਂਗਾ ।

ਲੋਕ ਕਹਿ ਰਹੇ ਹਨ ਤੈਨੂੰ ਕੁਸ਼ਟ ਦਾ ਰੋਗ ਹੈ । ਇਸ ਦੇ ਜਰਾਸੀਮ ਦੂਰ ਦੂਰ ਤੱਕ ਜਾਂਦੇ ਹਨ, ਪਰ ਇਸ ਦੇ ਵੈਰਾਗ ਵਿਰਲਾਪ, ਪ੍ਰੇਮ ਦੇ ਅੱਗੇ

ਕਿਸੇ ਦੀ ਪੇਸ਼ ਨਹੀਂ ਜਾਂਦੀ । ਪ੍ਰੇਮ ਦਾ ਕੋਈ ਐਸਾ ਵਿਧਾਨ ਹੈ ਜਿੱਥੇ ਪ੍ਰੇਮ ਆਉਂਦਾ ਹੈ, ਸਭ ਸ਼ਕਤੀਆਂ ਆਪਣੇ ਆਪ ਅਰਪਨ ਹੋ ਜਾਂਦੀਆਂ ਹਨ । ਗੁਰੂ ਗੁਰੂ ਦਾ ਜਾਪ ਹੁਣ ਉੱਚੀ ਧੁਨੀ ਵਿੱਚ ਜਪਦਾ ਹੈ । ਸਾਰੇ ਗੋਇੰਦਵਾਲ ਵਿੱਚ ਇਹ ਧੁਨੀ ਸੁਣਾਈ ਦੇਂਦੀ ਹੈ ।

ਜਦ ਸੱਚੀ ਪ੍ਰੀਤ ਜਾਗਦੀ ਹੈ, ਤਾਂ ਆਪੇ ਹੀ ਬੋਲ, ਸਿਮਰਨ ਬਣ ਜਾਂਦੇ ਹਨ । ਲੋਕੀਂ ਇੱਕਠੇ ਹੋ ਜਾਂਦੇ ਹਨ, ਧੁਨੀ ਕਿੰਨੀ ਨਿਰਾਲੀ ਹੈ, ਬੜਾ ਹੀ ਅਨੰਦ ਆਉਂਦਾ ਹੈ । ਜਦ ਨੇਹੁ ਲੱਗ ਜਾਵੇ ਤਾਂ ਨੀਂਦ ਚਲੀ ਜਾਂਦੀ ਹੈ । ਪ੍ਰੇਮਾ ਸੋਚਦਾ ਹੈ ਇੱਥੇ ਕੋਈ ਬ੍ਰਹਮ ਗਿਆਨੀ ਹੋ ਰਿਹਾ ਹੈ, ਕੋਈ ਪਰਮ ਹੰਸ ਹੋ ਰਿਹਾ ਹੈ ਪਰ ਮੇਰੇ ਤੇ ਕਿਉਂ ਨਹੀਂ ਤਰਸ ਹੋ ਰਿਹਾ ? ਪਰ ਮਨ ਵਿੱਚ ਧਾਰ ਲਿਆ, ਭਾਵੇਂ ਮੇਰੇ ਪਾਪ ਵੱਡੇ ਹਨ ਪਰ ਬਖਸ਼ਣ ਵਾਲੇ ਵੀ, ਗੋਇੰਦਵਾਲ ਵਿੱਚ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਬੈਠੇ ਹਨ । ਉਨ੍ਹਾਂ ਦੀ ਇੱਕੋ ਨਦਰ ਨਾਲ ਪਾਪ ਮਿਟ ਜਾਣਗੇ । ਆਪਾਂ ਲੋਕ ਛੇਤੀ ਛੱਡ ਜਾਂਦੇ ਹਾਂ ਪਰ ਇਸ ਨੇ ਕਿਹਾ, ਚਾਹੇ ਮੇਰੇ ਪ੍ਰਾਣ ਨਿੱਕਲ ਜਾਣ, ਮੈਂ ਇੱਥੇ ਹੀ ਰਹਿਣਾ ਹੈ । ਇਸ ਦੀ ਮਿੱਠੀ ਆਵਾਜ਼ ਸੁਣਕੇ, ਕੋਈ ਠੰਡਾ ਜਲ, ਕੋਈ ਪ੍ਰਸ਼ਾਦਾ ਲੈ ਕੇ ਆਉਂਦਾ ਹੈ । ਇਕੋ ਤਾਂਘ, ਇਕੋ ਆਸ਼ਾ ਲਈ ਬੈਠਾ ਹੈ - ਦਰਸ਼ਨ ਹੋ ਜਾਵਣ । ਜਦ ਅਣੀਆਂ ਵਾਲੇ ਬਾਣ ਵੱਜਦੇ ਹਨ, ਗੱਲ ਕਥਨ ਤੋਂ ਬਾਹਰ ਹੋ ਜਾਂਦੀ ਹੈ ।

*ਕਰ ਕਾਸਾ ਦਰਸਨ ਕੀ ਭੂਖ ॥*
*ਮੈ ਦਰਿ ਮਾਗਉ ਨੀਤਾ ਨੀਤ ॥੧॥*
*ਤਉ ਦਰਸਨ ਕੀ ਕਰਉ ਸਮਾਇ ॥*
*ਮੈ ਦਰਿ ਮਾਗਤੁ ਭੀਖਿਆ ਪਾਇ ॥੧॥ ਰਹਾਉ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੭੨੧)

*ਜਿਸੁ ਲਾਗੀ ਪੀਰ ਪਿਰੰਮ ਕੀ ਸੋ ਜਾਣੈ ਜਰੀਆ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੪੪੯)

ਹੁਣ ਸੁੱਧ ਬੁੱਧ ਨਹੀਂ ਰਹਿੰਦੀ । ਗੱਲ ਉਲਟ ਗਈ । ਲੋਕ ਤਰਸ ਵਿੱਚ ਆ ਗਏ । ਮਹਾਰਾਜ, ਤੁਹਾਡੇ ਦਰ ਤੇ ਕੁਸ਼ਟੀ ਬੈਠਾ ਹੈ, ਦੇਹ ਨੂੰ ਬੜਾ ਦੁੱਖ ਹੈ । ਪਰ ਦੁਆਰੇ ਤੇ ਡਿੱਗਿਆ ਪਿਆ ਹੈ, ਆਪ ਦਾ ਹੀ ਦਰਸ਼ਨ ਚਾਹੁੰਦਾ ਹੈ । ਦਰਸ਼ਨ ਦੇ ਵੈਰਾਗ ਵਿੱਚ ਮੂਰਛਿਤ ਹੋ ਜਾਂਦਾ ਹੈ । ਬੜਾ ਹੀ ਮਿੱਠਾ ਗੀਤ ਗਾਉਂਦਾ ਹੈ । ਬੜੀ ਹੀ ਮਿੱਠੀ ਆਵਾਜ਼ ਹੈ ।

*ਬਿਲਪ ਕਰੇ ਚਾਤ੍ਰਿਕ ਕੀ ਨਿਆਈ ॥*
*ਤ੍ਰਿਖਾ ਨ ਉਤਰੈ ਸਾਂਤਿ ਨ ਆਵੈ ਬਿਨੁ ਦਰਸਨ ਸੰਤ ਪਿਆਰੇ ਜੀਉ ॥੧॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੯੬)

ਧੰਨ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ, ਜੋ ਸਮਰੱਥ ਗੁਰੂ ਜੀ ਹਨ, ਕਿਹਾ, ਜਾਂ ਉਸ ਨੂੰ ਪਤਾ ਹੈ ਜਾਂ ਸਾਨੂੰ ਪਤਾ ਹੈ – "ਲਧਾ" – ਜੋ ਚੀਜ਼ ਲੱਭਣੀ ਸੀ, ਲੱਭ ਲਈ ਹੈ ।

ਭਾਵ, ਉਸ ਨੇ ਸਾਨੂੰ ਲੱਭ ਲਿਆ ਹੈ । ਦਰਸ਼ਨ ਲੱਭਣ ਗਿਆ ਸੀ, ਦਰਸ਼ਨ ਲੱਭ ਲਏ ਹਨ । ਆਵਾਜ਼ ਬਦਲਦੀ ਜਾ ਰਹੀ ਹੈ, ਪ੍ਰੇਮ ਵਿੱਚ ਵਿਆਕੁਲ ਹੋ ਕੇ ਉੱਚੀ ਉੱਚੀ ਜਪਦਾ ਹੈ । ਪ੍ਰੇਮ ਕਿੱਥੋਂ ਜਾ ਕੇ ਪਕੜਦਾ ਹੈ ? ਸਭ ਕੁੱਛ ਭੁੱਲ ਗਿਆ ਹੈ । ਇਕੋ ਗੱਲ ਯਾਦ ਹੈ – ਧੰਨ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ।

ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਮਨ ਵਿੱਚ ਐਸੀ ਖਿੱਚ ਪੈ ਗਈ । ਜੋ ਸਰਬ ਕਲਾ ਸਮਰੱਥ ਹਨ, ਜਾਣ ਗਏ । ਕੱਚੀ ਗੱਲ ਨਹੀਂ ਹੈ । ਸੱਚੀ ਭਗਤੀ, ਵੈਰਾਗ ਜਾਗ ਪਿਆ ਹੈ । ਗੁਰੂ ਜੀ ਤਰੁੱਠ ਗਏ ਹਨ । ਕਿਹਾ, ਪਹਿਲਾਂ ਇਸ ਨੂੰ ਇਸ਼ਨਾਨ ਕਰਾਉ ਜਿੱਥੇ ਮੇਰੇ ਇਸ਼ਨਾਨ ਦਾ ਜਲ ਇਕੱਠਾ ਹੁੰਦਾ ਹੈ । ਇਸ਼ਨਾਨ ਕਰਦੇ ਸਾਰ, ਦੇਹੀ ਠੀਕ ਹੋ ਜਾਵੇਗੀ । ਕੋਈ ਅੰਗ ਨੰਗਾ ਨਾ ਰਹੇ । ਸਿਰ, ਮੂੰਹ, ਨਹੁੰ ਤੱਕ ਢੱਕ ਦੇਣਾ । ਪਹਿਲਾਂ ਇਸ਼ਨਾਨ ਕਰਾਓ, ਫਿਰ ਚੋਲਾ ਪਹਿਨਾਓ । ਢਕਿਆ ਢਕਾਇਆ ਲੈ ਆਓ, ਜੋ ਦੱਸ ਸਕਾਂ ਕਿ ਤੇਰਾ ਕਸੋਟਾ (ਕੱਪੜਾ) ਨਵੀਨ ਆ ਗਿਆ ਹੈ । ਸਿੱਖਾਂ ਦੇ ਮਨ

ਵਿੱਚ ਆਨੰਦ ਆ ਗਿਆ, ਗੁਰੂ ਤੈਨੂੰ ਆਪ ਬੁਲਾ ਰਹੇ ਹਨ ।

ਬ੍ਰਹਮਗਿਆਨੀ ਦੇ ਸਰੀਰ ਨਾਲ ਛੋਹ ਕੇ ਜਲ ਆਬੇਹਯਾਤ ਦਾ ਸੋਮਾ ਬਣ ਗਿਆ ਸੀ । ਅੰਮ੍ਰਿਤ ਜਲ ਵਿੱਚੋਂ ਇਸ਼ਨਾਨ ਹੋ ਗਿਆ । ਮਜੀਠੇ ਰੰਗ ਦਾ ਵਸਤਰ ਪਹਿਨਾ ਕੇ ਮੁੱਖ ਤੋਂ ਪੈਰਾਂ ਤੱਕ ਪਰਦੇ ਵਿੱਚ ਲੈ ਕੇ ਆਏ । ਹੁਣ ਗੁਰੂ ਜੀ ਨੇ ਪਰਦਾ ਉਠਾ ਕੇ ਉਸ ਦਾ ਮੁੱਖ ਵੇਖਿਆ । ਜਦ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੀ ਨਜ਼ਰ ਪਈ, ਦੇਵਤਾ ਸਰੂਪ ਹੋ ਗਿਆ, ਦੇਹੀ ਦਿਵ ਹੋ ਗਈ ।

*ਕਰਮੀ ਆਵੈ ਕਪੜਾ ਨਦਰੀ ਮੋਖੁ ਦੁਆਰੁ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੨)

ਹੁਣ ਬਖਸ਼ਿਸ਼ ਦਾ ਕਪੜਾ ਦੇ ਰਹੇ ਹਨ । ਕਿਹਾ "ਜਪ ਸਤਿਨਾਮ" – ਬ੍ਰਹਮ ਪ੍ਰਕਾਸ਼ ਦੇ ਰਹੇ ਹਨ । ਆਪਣੇ ਹੱਥੀਂ ਤਿਲਕ ਮੱਥੇ ਤੇ ਲਗਾ ਰਹੇ ਹਨ । ਪਰਮ ਪਦਵੀ ਮਿਲ ਗਈ । ਇਹ ਹਨ ਗੁਰੂ ਦੀਆਂ ਵਡਿਆਈਆਂ, ਕੁਸ਼ਟੀਆਂ ਦੇ ਕੁਸ਼ਟ ਹਟ ਰਹੇ ਹਨ । ਕਿਹਾ, ਸਭ ਕੁੱਝ ਦੇਣਾ ਹੈ । ਤੇਰਾ ਨਾਮ *ਮੁਰਾਰੀ* ਰੱਖ ਦਿੱਤਾ ਹੈ । ਭਰੀ ਸਭਾ ਵਿੱਚ ਬੋਲੇ, ਉਸ ਸਿੱਖ ਤੇ ਮੇਰੀ ਖੁਸ਼ੀ ਹੋਵੇਗੀ ਜਿਹੜਾ ਆਪਣੀ ਬੇਟੀ ਇਸ ਮੁਰਾਰੀ ਨੂੰ ਦੇ ਦੇਵੇਗਾ । ਹੁਣ ਸਭ ਕੁੱਝ ਦੇਣਾ ਹੀ ਦੇਣਾ ਹੈ ।

ਅਜੇ ਕਿਸੇ ਨੂੰ ਪਤਾ ਨਹੀ ਸੀ ਕਿ ਇਸ ਦਾ ਕੁਸ਼ਟ ਚਲਾ ਗਿਆ ਹੈ । ਇਸ ਦਾ ਜਨਮ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਘਰ ਚਲਾ ਗਿਆ ਹੈ । ਤੁਰੰਤ ਇਹ ਨਿਰਣਾ ਕਰਨਾ ਕਠਿਨ ਹੈ, ਪਰ ਇੱਕ ਸਿੱਖ ਨੇ ਕਿਹਾ:

*ਹੁਕਮਿ ਮੰਨਿਐ ਹੋਵੈ ਪਰਵਾਣੁ ਤਾ ਖਸਮੈ ਕਾ ਮਹਲੁ ਪਾਇਸੀ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੪੭੧)

ਇੱਕ ਸਿੱਖ ਹੈ, ਉਪਲ ਨਾਮ ਦਾ ਹੈ, ਹੱਥ ਜੋੜ ਕੇ ਖੜਾ ਹੋ ਗਿਆ । ਮੇਰੀ ਬੇਟੀ ਵਰ ਦੇ ਯੋਗ ਹੈ । ਮਹਾਰਾਜ, ਬੇਟੀ ਚਰਨਾਂ ਵਿੱਚ ਭੇਟ ਕਰਦਾ

ਹਾਂ । ਜਦੋਂ ਆਪ ਦੀ ਨਦਰਿ ਹੋ ਗਈ ਤਾਂ ਆਪਣੀ ਬੇਟੀ ਦੇ ਅਨੰਦ ਕਾਰਜ ਇਸ ਮੁਰਾਰੀ ਸਿੱਖ ਨਾਲ ਕਰਨ ਦੀ ਬੇਨਤੀ ਕਰਦਾ ਹਾਂ । ਪਰ ਸੋਚਿਆ ਮੇਰੀ ਘਰਵਾਲੀ ਦਿਲ ਦੀ ਖੋਟੀ ਹੈ, ਕਠੋਰ ਸੁਭਾਵ ਹੈ । ਉਹਨੂੰ ਕਿਹਾ, ਤੂੰ ਲੰਗਰ ਵਿੱਚ ਪਰਸ਼ਾਦੇ ਬਣਾਈ ਚੱਲ । ਇਸਤਰੀ ਲੰਗਰ ਵਿੱਚ ਚਲੀ ਗਈ ।

ਉੱਧਰ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ, ਬਿਨਾਂ ਚਿਰ ਲਾਏ, ਕਾਰਜ ਕਰ ਦਿੱਤਾ । ਦੇਖੋ, ਜਗਤ ਧੱਕੇ ਮਾਰਦਾ ਹੈ, ਪਰ ਗੁਰੂ ਜੀ ਗਲ ਨਾਲ ਲਗਾਉਂਦੇ ਹਨ । ਉਹ ਦੇਹ ਅੱਜ ਨੂਰ ਦੀ ਦੇਹ ਬਣ ਗਈ ਹੈ । ਕਿਵੇਂ ਮਹਾਰਾਜ ਤੁੱਠੇ ਹਨ । **ਇਹ ਇੱਕ ਵਿਸ਼ਵਾਸ਼ ਦੀ ਕਥਾ ਹੈ ।** ਗੁਰੂ ਪੂਰਨ ਹਨ, ਸਮਰੱਥ ਹਨ । ਕਲਾਵਾਨ ਮੁਰਾਰੀ ਬਣਾ ਦਿੱਤਾ ਹੈ ।

ਅਸੰਖ ਮੂਰਖ ਅੰਧ ਘੋਰ ॥
ਅਸੰਖ ਚੋਰ ਹਰਾਮਖੋਰ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੪)

ਕੁੱਝ ਲੋਕ ਦੌੜੇ ਦੌੜੇ ਗਏ, ਘਰਵਾਲੀ ਨੂੰ ਕਿਹਾ, ਤੇਰੇ ਘਰਵਾਲੇ ਨੇ ਠੱਗੀ ਕੀਤੀ ਹੈ । ਉਹ ਤਾਂ ਅੱਗੇ ਹੀ ਕਰੋਧੀ ਸੁਭਾਵ ਵਾਲੀ ਸੀ । ਲੱਗੀ ਰੋਣ, ਪਿੱਟਣ । ਫਿੱਕੇ ਬੋਲ ਬੋਲਦੀ, ਪਹੁੰਚ ਗਈ ਮਹਾਰਾਜ ਜੀ ਪਾਸ । ਅਸੀਂ ਤਾਂ ਖੁਸ਼ੀ ਲੈਣ ਆਏ ਸੀ, ਤੁਸੀਂ ਇਹ ਕੀ ਕਰ ਦਿੱਤਾ ? ਮੇਰੀ ਪੁੱਤਰੀ ਕੁਸ਼ਟੀ ਨਾਲ ਵਿਆਹ ਦਿੱਤੀ । ਪਿਤਾ ਹੀਣ, ਮਾਤਾ ਹੀਣ, ਰੂਪ ਹੀਣ, ਗ੍ਰਾਮ ਹੀਣ । ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਬਹੁਤ ਹੱਸੇ । ਉਹ ਜਾਣਦੇ ਹਨ, ਇਹ ਅਣਜਾਣ ਹੈ । ਪ੍ਰੇਮਾ ਮੁਰਾਰੀ ਦੀ ਦੇਹ ਕੰਚਨ ਵਰਗੀ ਹੋ ਗਈ ਹੈ ।

ਉਹ ਤਾਂ ਬ੍ਰਹਮ ਗਿਆਨੀ ਹੋ ਗਿਆ ਹੈ । ਤੇਰੀ ਬੇਟੀ ਦਾ ਨਾਮ *ਮਥੋ* ਤੇ ਇਸ ਦਾ ਨਾਮ *ਮੁਰਾਰੀ* ਹੋ ਗਿਆ ਹੈ । ਮਥੋ ਮੁਰਾਰੀ ਤੇ ਅਪਾਰ ਕ੍ਰਿਪਾ ਹੋ ਗਈ ਹੈ । ਪਹਿਲਾਂ ਮਥੋ ਦਾ ਨਾਮ ਆਵੇਗਾ, ਪਿਛੋਂ ਮੁਰਾਰੀ ਦਾ ਨਾਮ ।

ਦੁਨੀਆਂ ਇਹਨਾਂ ਦੀ ਪੂਜਾ ਕਰੂਗੀ । ਤੂੰ ਚਿੰਤਾ ਨਾ ਕਰ । ਸਾਰਾ ਦੁੱਖ ਛੱਡ ਦੇ । ਇਹ ਦੋਨੋਂ ਬੜੇ ਹੀ ਭਾਗਾਂ ਵਾਲੇ ਹੋ ਗਏ ਹਨ ।

ਆਪ ਗੁਰੂ ਜੀ ਵਿਦਾ ਕਰਨ ਜਾ ਰਹੇ ਹਨ । ਉਹ ਬੇ-ਘਰਾ ਇਨਸਾਨ, ਘਰ ਵਾਲਾ ਬਣਾ ਦਿੱਤਾ । ਇਸ ਤਰ੍ਹਾਂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੀਨ ਦਿਆਲ ਹਨ । ਸਾਰੇ ਸੰਸਾਰ ਵਿੱਚ ਜੈ ਜੈ ਕਾਰ ਦੀ ਆਵਾਜ਼ ਆ ਰਹੀ ਹੈ ।

ਜਿਹੜਾ ਕੋਈ ਇਹ ਅਚਰਜ, ਨਦਰਿ ਵਾਲੀ, ਰਸ ਵਾਲੀ, ਅਕੱਥ ਕਥਾ ਸੁਣੇਗਾ, ਜਾਂ ਇਸ ਨੂੰ ਸੁਣਾਵੇਗਾ ਉਸ ਨੂੰ ਗੁਰੂ ਜੀ ਤੋਂ ਚਾਰ ਪਦਾਰਥ ਪ੍ਰਾਪਤ ਹੋਵਣਗੇ - ਧਰਮ, ਅਰਥ, ਕਾਮ (ਕਾਮਨਾ ਕੋਈ ਨਾ ਰਹੇ, ਜੋ ਚਾਹੇ ਪੂਰੀ ਹੋ ਜਾਏ) ਅਤੇ ਮੋਖ (ਲੋਕ ਪਰਲੋਕ ਸੁਹੇਲਾ ਹੋ ਜਾਏ) ।

# ਖੇਡਾ ਸੋਇਰੀ

## ਮਨੁੱਖ ਦੀ ਸੋਚ ਬੜਾ ਔਖਾ ਕਰਦੀ ਹੈ

ਸ੍ਰੀ ਮਾਨ ਸੰਤ ਗਿਆਨੀ ਨਿਰੰਜਨ ਸਿੰਘ ਜੀ, ਗੁਰਦੁਆਰਾ ਸ੍ਰੀ ਦੁਖ ਨਿਵਾਰਨ ਸਾਹਿਬ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੀ ਅਕੱਥ ਕਥਾ ਕਰ ਰਹੇ ਹਨ । ਸੰਗਤਾਂ ਕਥਾ ਦਾ ਰਸ ਮਾਣ ਰਹੀਆਂ ਹਨ । ਇਹ ਕਥਾ ਕਿਤਨੀ ਪਿਆਰੀ ਲੱਗਦੀ ਹੈ, ਕਿਉਂਕਿ ਇਸ ਵਿੱਚ ਗੁਰੂ ਦੀ ਮਹਿਮਾ ਹੈ ।

ਖੇਡਾ ਸੋਇਰੀ ਦੇ ਖਾਨਦਾਨ ਵਿੱਚ "ਭਗਤੀ" ਚਲੀ ਆ ਰਹੀ ਸੀ । ਇਹ 'ਕਾਲਕਾ ਦੁਰਗਾ' ਦਾ ਪੁਜਾਰੀ ਸੀ । ਦੁਰਗਾ ਮਾਈ ਦੇ ਮੰਦਿਰ ਵਿੱਚ ਸੇਵਾ ਕਰਦਾ ਸੀ । ਪੂਜਾ ਕਰਦਾ ਸੀ । ਇਹ ਮੁਖੀ ਭਗਤ ਹੋ ਗਏ ਸੀ । ਲੋਕ ਸ਼ਰਧਾ ਨਾਲ ਇਨ੍ਹਾਂ ਦੇ ਦਰਸ਼ਨ ਕਰਨ ਆਉਂਦੇ ਸਨ ।

ਸਾਡੀ ਵੀ ਅਰਦਾਸ ਹੈ, ਧੰਨ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ । ਉਹ ਘੜੀ ਸਾਡੇ ਤੇ ਕਦ ਆਵੇਗੀ ਜਦ ਬ੍ਰਹਮਗਿਆਨ ਦਾ ਜੰਦਰਾ ਖੁੱਲ੍ਹੇਗਾ ! ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਕਿਹਾ ਹੈ, ਸੰਸਾਰ ਤਾਂ ਰਿੱਧੀਆਂ ਸਿੱਧੀਆਂ ਵਿੱਚ ਪਿਆ ਹੈ ।

ਇਹ ਬ੍ਰਾਹਮਣ, ਖੇਡਾ ਸੋਇਰੀ, ਗੁਰੂ ਜੀ ਦੀ ਮਹਿਮਾਂ ਨੂੰ ਸੁਣ ਕੇ, ਆ ਗਏ ਗੋਇੰਦਵਾਲ । ਜਿੱਥੇ ਗੁਰੂ ਜੀ ਦੇ ਦਰਸ਼ਨ ਹੁੰਦੇ ਸੀ, ਜਾ ਕੇ ਖੜ੍ਹੇ ਹੋ ਗਏ ।

**ਕਿਸੇ ਨੂੰ ਖੜ੍ਹਨਾ ਆ ਜਾਵੇ । ਕਿਵੇਂ ਖੜ੍ਹਨਾ ਹੈ ? ਇਸ ਦਰ ਤੇ ਕਿਵੇਂ ਬੈਠਣਾ ਹੈ ? ਗੱਲਾਂ ਬੜੀਆਂ ਸਾਧਾਰਨ ਹਨ ਪਰ ਫਲ ਬੜਾ ਵੱਡਾ ਹੈ । ਸੀਸ ਕਿਵੇਂ ਨਿਵਾਉਣਾ ਹੈ ? ਭੇਟਾ ਕਿਵੇਂ ਕਰਨੀ ਹੈ ? ਕਿਹੜੀ ਭੇਟਾ ਕਰਨੀ ਹੈ ?**

ਖੇਡਾ ਦਰ ਤੇ ਖੜ੍ਹਾ ਹੋ ਗਿਆ। ਪੁੱਛਿਆ, ਕਿਉਂ ਖੜ੍ਹਾ ਹੈਂ ? ਕਿਹਾ, ਮੈਂ ਦਰਸ਼ਨ ਕਰਨੇ ਹਨ। ਕਿਹਾ, ਪਹਿਲਾਂ ਪੰਗਤ, ਫਿਰ ਸੰਗਤ ਦੇ ਦਰਸ਼ਨ ਹੁੰਦੇ ਹਨ, ਗੋਇੰਦਵਾਲ ਸਾਹਿਬ ਵਿੱਚ।

ਇੱਥੇ ਗੱਲ ਅਟਕ ਗਈ। ਕਈ ਵਾਰ, ਮਨੁੱਖ ਦੀ ਸੋਚ ਬੜਾ ਔਖਾ ਕਰਦੀ ਹੈ। ਮਨ ਦੀ ਗੱਲ ਖੁਆਰ ਕਰਦੀ ਹੈ। ਮਨੁੱਖ ਦੀ ਮੱਤ ਜਕੜ ਲੈਂਦੀ ਹੈ। ਬੁੱਧੀ ਤੇ ਪਰਦਾ ਪੈ ਜਾਂਦਾ ਹੈ। ਕਿਹਾ, ਮੈਂ ਤਾਂ ਸੁੱਚ ਦਾ ਭੋਜਨ ਕਰਦਾ ਹਾਂ। ਲੱਕੜਾਂ ਢੋਂਦਾ ਹਾਂ, ਕਣਕ ਧੋਂਦਾ ਹਾਂ, ਕਾਰ ਕੱਢਦਾ ਹਾਂ, ਤਾਂ ਭੋਜਨ ਛਕਦਾ ਹਾਂ। ਗੁਰੂ ਦੇ ਲੰਗਰ ਵਿੱਚ ਤਾਂ ਸਾਰੇ ਵਰਗ ਦੇ ਲੋਕ ਆਉਂਦੇ ਹਨ।

ਸੋਚਦਾ ਹੈ, ਜੋ ਮੇਰਾ ਕਰਮ, ਪ੍ਰਣ, ਧਰਮ, ਨੇਮ - ਉਸ ਨੂੰ ਛੱਡ ਦੇਵਾਂ ਕਿ ਦਰਸ਼ਨ ਛੱਡ ਦੇਵਾਂ ? ਮਨ ਦੀ ਆਵਾਜ਼ ਆਈ - ਦਰਸ਼ਨ ਛੱਡ ਦੇ ! ਤਰਕ ਵਿੱਚ ਕਿਤਨਾ ਔਗੁਣ ਹੈ। ਆਪਣੀ ਮਰਜ਼ੀ ਬੜਾ ਔਖਾ ਕਰਦੀ ਹੈ। ਖੇਡਾ ਗੋਇੰਦਵਾਲ ਆ ਵੀ ਗਿਆ ਹੈ, ਪਰ ਖਾਲੀ ਜਾ ਰਿਹਾ ਹੈ। ਇੱਧਰ ਪ੍ਰੇਮੇ ਕੁਸ਼ਟੀ ਨੂੰ ਦੇਖੋ - ਮਿਹਰ ਲੈ ਲਈ। ਮਨ ਵੇਚ ਦਿੱਤਾ ਸੀ।

ਚੱਲ ਪਿਆ ਸੰਗਤਾਂ ਦੇ ਨਾਲ। ਖੇਡਾ ਜਾ ਰਿਹਾ ਹੈ। ਨਾ ਅੰਦਰ ਗਿਆ, ਨਾ ਦਰਸ਼ਨ ਕੀਤੇ।

ਜਦ ਦੋ ਕੋਹ ਤੱਕ ਚਲਾ ਗਿਆ ਤਾਂ ਥੱਕ ਗਿਆ। ਡੇਰਾ ਲਾ ਲਿਆ ਹੈ। ਖੇਡਾ ਬਹੁਤ ਥੱਕ ਗਿਆ ਸੀ। ਸੌਂ ਗਿਆ। ਮਹਾਂ ਭਿਆਨਕ ਸੁਪਨਾ ਆ ਗਿਆ। ਸੁਪਨੇ ਵਿੱਚ ਕਾਲਕਾ ਮਾਈ ਆ ਗਈ। ਭਿਆਨਕ ਰੂਪ ਹੈ। ਬੜਾ ਡਰ ਗਿਆ। ਡਰ ਕੇ ਬੋਲਿਆ, ਹੇ ਮਾਤਾ ਦੁਰਗਾ, ਮੈਂ ਤਾਂ ਤੇਰਾ ਭਗਤ ਹਾਂ। ਤੇਰੀ ਸੇਵਾ ਕਰਦਾ ਹਾਂ, ਭੇਟਾ ਕਰਦਾ ਹਾਂ। ਅਰਦਾਸ

ਕੀਤੀ, ਬੜੀਆਂ ਵੱਡੀਆਂ ਜਟਾਂ ਵਾਲੀਆਂ ਹਨ, ਲਹੂ ਦੇ ਖੱਪਰ ਫੜੇ ਹਨ, ਇਹ ਡੈਣਾਂ ਮੈਨੂੰ ਖਾਣਾ ਚਾਹੁੰਦੀਆਂ ਹਨ । ਮਾਤਾ ਕਾਲਕਾ, ਮੈਨੂੰ ਬਚਾਓ ! ਹੇ ਮਾਤਾ ! ਕੀ ਵਿਘਨ ਪੈ ਗਿਆ ਹੈ ! ਮੈਂ ਕੀ ਦੋਸ਼ ਕਰ ਬੈਠਾ ਹਾਂ ? ਮੇਰੇ ਤੋਂ ਕੀ ਅਵੱਗਿਆ ਹੋ ਗਈ ਜੋ ਮੈਨੂੰ ਇਤਨੇ ਭਿਆਨਕ ਦਰਸ਼ਨ ਹੋ ਰਹੇ ਹਨ ?

ਸੁਪਨੇ ਵਿੱਚ ਦੁਰਗਾ ਮਾਈ ਦੀ ਆਵਾਜ਼ ਆਈ । ਕਿਹਾ, ਤੂੰ ਮੇਰਾ ਭਗਤ ਸੀ । ਤੂੰ ਸਤਿਗੁਰੂ ਜੀ ਤੋਂ ਬੇਮੁੱਖ ਹੋ ਕੇ ਆਇਆ ਹੈਂ । ਤੂੰ ਬਿਨਾਂ ਦਰਸ਼ਨ ਆ ਗਿਆ ਹੈਂ । ਮੈਂ ਤਾਂ ਉਸ ਦਰ ਤੇ ਸੇਵਾ ਕਰਦੀ ਹਾਂ । ਤੈਨੂੰ ਮੇਰੇ ਦਰਸ਼ਨ ਨਹੀਂ ਹੋ ਸਕਦੇ ! **ਜੋ ਵੀ ਗੁਰੂ ਤੋਂ ਬੇਮੁੱਖ ਹੈ, ਨਿਗੁਰਾ ਹੈ, ਦਰਸ਼ਨ ਨਹੀਂ ਹੋ ਸਕਦੇ ।**

ਉਹ ਤਾਂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਸਾਰੇ ਜਗਤ ਦੇ ਉੱਧਾਰ ਹਿਤ ਅਵਤਾਰ ਹੋ ਕੇ ਪ੍ਰਗਟ ਹੋਏ ਹਨ । ਲੱਖਾਂ ਲੋਕਾਂ ਦੇ ਜੀਵਨ ਦਾ ਉੱਧਾਰ ਕਰ ਰਹੇ ਹਨ । ਉਹ ਤਾਂ ਕਲਯੁੱਗ ਦੇ ਅਵਤਾਰ ਹਨ । ਜੇ ਤੂੰ ਮੇਰਾ ਭਗਤ ਹੈਂ, ਜਾ ਮੁੜ ਕੇ ਗੋਇੰਦਵਾਲ ਸਾਹਿਬ । ਜਾ ਕੇ ਖੜ੍ਹ ਜਾ ਉਨ੍ਹਾਂ ਦੇ ਦਰ ਤੇ । ਜਾ ਕੇ ਦੇਖੀਂ, ਤਰਕ ਨਾ ਕਰੀਂ, ਨਹੀਂ ਤੇ - ਨਾ ਲੋਕ ਦਾ ਤੇ ਨਾ ਹੀ ਪਰਲੋਕ ਦਾ ਸੁੱਖ ਮਿਲੇਗਾ ।

**ਜੋ ਰੱਬ ਦੇ ਪਿਆਰੇ ਹੁੰਦੇ ਹਨ, ਉਹ ਢੋਲ ਨਹੀਂ ਵਜਾਉਂਦੇ ਕਿ ਮੈਨੂੰ ਆ ਕੇ ਮਿਲੋ ।** ਉਹਨਾਂ ਨੂੰ ਭਾਲਣਾ ਪੈਂਦਾ ਹੈ ।

ਹੁਣ ਸੁਪਨੇ ਵਿੱਚ ਇਸ ਬ੍ਰਾਹਮਣ ਨੇ ਬੰਧਨਾ ਕੀਤੀ । ਹੁਣ ਜਾਗ ਆ ਗਈ । ਇਸ ਦੀ ਬੇਸੁਰਤੀ ਦੀ ਦਸ਼ਾ ਹੋ ਗਈ । ਦੇਵੀ ਨੇ ਇਹ ਕੀ ਆਵਾਜ਼ ਦਿੱਤੀ ਹੈ ?

ਅੰਮ੍ਰਿਤ ਵੇਲੇ ਉੱਠਿਆ । ਸੁੱਚਮ ਦੀ ਗੱਲ ਕਿੱਧਰੇ ਗਈ । ਫਿਰ ਮੁੜ ਪਿਆ ਹੈ, ਗੋਇੰਦਵਾਲ ਵੱਲ । ਹੁਣ ਦਿਲ ਵਿੱਚ ਪੂਰਨ ਸ਼ਰਧਾ ਹੈ ।

**ਸ਼ਰਧਾ ਵੀ ਦੋ ਤਰ੍ਹਾਂ ਦੀ ਹੈ, ਇੱਕ ਕੱਚੀ ਹੈ, ਇੱਕ ਪੱਕੀ ਹੈ । ਕੱਚੇ ਝੜ ਜਾਂਦੇ ਹਨ, ਪਰ ਪੱਕੇ ਮੁੱਖ ਨਹੀਂ ਮੋੜਦੇ ।**

ਪਹਿਲਾਂ ਲੰਗਰ ਵਿੱਚ ਪ੍ਰਸ਼ਾਦਿ ਛਕਿਆ, ਫਿਰ ਸਤਿਗੁਰ ਜੀ ਪਾਸ ਗਿਆ । ਸਤਿਗੁਰ ਜੀ ਨੇ ਪੁੱਛਿਆ, ਦੱਸੋ, ਕਿੱਥੋਂ ਆਏ ਹੋ ? ਅੱਜ ਤਾਂ ਬਹੁਤ ਪ੍ਰੇਮ ਜਾਗ ਪਿਆ । **ਗੱਲ ਵੀ ਤਦ ਹੀ ਬਣਦੀ ਹੈ ਜਦ ਮਨ ਇੱਕੋ ਪਾਸੇ ਚੱਲ ਪਏ । ਦੁਬਿਧਾ ਨਾ ਰਹੇ ।**

ਖੇਡੇ ਨੇ ਸਾਰੀ ਦਾਸਤਾਨ ਸੁਣਾ ਦਿੱਤੀ । ਬਹੁਤ ਵੱਡਾ ਅਪਰਾਧ ਹੋ ਗਿਆ ਹੈ । ਲੰਗਰ ਤਾਂ ਗੁਰੂ ਦਾ ਹੈ, ਪਰ ਗਿਲਾਨੀ ਆ ਗਈ ਤੇ ਚਲਾ ਗਿਆ । ਪਰ ਦੋ ਕੋਹ ਤੇ ਜਾ ਕੇ ਸੁਪਨਾ ਆਇਆ । ਕਾਲਕਾ ਮਾਈ ਦੇ ਦਰਸ਼ਨ ਹੋਏ । ਸੁਪਨੇ ਵਿੱਚ ਬੋਲ ਮਾਰਿਆ, ਮੁੜ ਜਾਓ ਗੋਇੰਦਵਾਲ ਤੇ ਬੇਨਤੀ ਕਰੋ ।

ਮਹਾਰਾਜ, ਆਪ ਬਖਸ਼ਣਹਾਰ ਹੋ, ਦਿਆਲੂ ਹੋ । ਮੇਰੇ ਤੇ ਰਹਿਮਤ, ਤਰਸ, ਦਇਆ ਕਰੋ । ਆਪ ਸਮਰੱਥ ਹੋ । ਮਹਾਨ, ਕ੍ਰਿਪਾ ਨਿਧਾਨ ਹੋ । ਮੇਰਾ ਸੰਸਾ ਦੂਰ ਕਰ ਦਿਓ । ਮੇਰੇ ਹਿਰਦੇ ਵਿੱਚ ਇਹ ਵੱਡਾ ਸੰਦੇਹ ਹੈ - ਉਸ ਭਗਵਤੀ ਨੂੰ ਮਿਲੇ ਬਗੈਰ, ਦੂਰ ਨਹੀ ਹੋ ਸਕਦਾ । ਕਿਰਪਾ ਕਰਕੇ ਉਸ ਦੇ ਦਰਸ਼ਨ ਕਰਾਓ ।

ਸ੍ਰੀ ਸਤਿਗੁਰ ਜੀ ਸਮਝ ਗਏ - ਇਸ ਨੂੰ ਪੂਰਨ ਵਿਸ਼ਵਾਸ਼ ਨਹੀਂ ਆਇਆ ਹੈ । ਇਹ ਤਾਂ ਦੁਰਗਾ ਮਾਤਾ ਦਾ ਡਰਦਾ ਆਇਆ ਹੈ । ਮਹਾਰਾਜ ਬਹੁਤ ਹੀ ਹੱਸੇ, ਇਹ ਤਾਂ ਅਜੇ ਵੀ ਭਟਕ ਰਿਹਾ ਹੈ । **ਆਪਣਾ ਕੀ ਹਾਲ ਹੈ ? ਗੁਰੂ ਪਾਸ ਹੈ, ਪਰ ਭਟਕਦੇ ਫਿਰਦੇ ਹਾਂ । ਗੁਰੂ ਪਾਸ ਹੈ, ਪਰ ਦਰਸ਼ਨ ਵਾਲੀ ਦ੍ਰਿਸ਼ਟੀ ਚਾਹੀਦੀ ਹੈ ।** ਮਹਾਰਾਜ ਨੇ ਕਿਹਾ, ਜੇ ਐਸਾ ਸੰਕਲਪ ਹੈ ਤਾਂ ਪੂਰਾ ਹੋ ਜਾਵੇਗਾ । ਦਰਸ਼ਨ ਤਾਂ ਤੈਨੂੰ ਕਰਾ ਦੇਵਾਂਗੇ ਕਾਲਕਾ ਮਾਈ ਦੇ ਪਰ ਦਰਸ਼ਨ ਵੇਲੇ ਤੂੰ ਡਿੱਗ ਪਵੇਂਗਾ ।

ਗੁਰੂ ਜੀ ਨੇ ਭਾਈ ਬੱਲੂ ਨੂੰ ਕਿਹਾ, ਇਸ ਬ੍ਰਾਹਮਣ ਨੂੰ ਚੁਬਾਰੇ ਵਿੱਚ ਲੈ ਜਾਓ । ਜਿੱਥੇ "ਕਿੱਲੀ ਸਾਹਿਬ" ਹਨ, ਕਾਲਕਾ ਮਾਈ ਝਾੜੂ ਦੇ ਰਹੀ ਹੈ । ਜਦ ਬ੍ਰਾਹਮਣ ਨੇ ਚੁਬਾਰੇ ਸਾਹਿਬ ਵਿੱਚ ਪਰਵੇਸ਼ ਕੀਤਾ ਤਾਂ ਕਰੋੜਾਂ ਸੂਰਜਾਂ ਦਾ ਪ੍ਰਕਾਸ਼ ਹੋ ਰਿਹਾ ਹੈ । ਦੇਖਿਆ, ਅੱਠ ਬਾਹਾਂ ਹਨ, ਸ਼ੇਰ ਤੇ ਬੈਠੀ ਹੈ । ਸੰਖ ਵਜਾ ਰਹੀ ਹੈ । ਬ੍ਰਾਹਮਣ ਦੇ ਮਨ ਤੇ ਦੇਵੀ ਦਾ ਅਕਸ ਪਿਆ । ਵਿਆਕੁਲ ਹੋ ਕੇ ਬੇਸੁਰਤ ਹੋ ਗਿਆ ਹੈ ਤੇ ਬੇਹੋਸ਼ ਹੋ ਕੇ ਗਿਰ ਪਿਆ । ਲੱਗਿਆ ਕਿ ਪਰਾਣ ਨਿਕਲਣ ਵਾਲੇ ਹਨ ।

ਭਾਈ ਬੱਲੂ ਜੀ ਨੇ ਜਾ ਕੇ ਗੁਰੂ ਜੀ ਨੂੰ ਕਿਹਾ, ਮਹਾਰਾਜ, ਆਪ ਦੇ ਦਰਸ਼ਨ ਦੇ ਬਾਅਦ ਹੋਰ ਇੱਛਾ ਕਿਉਂ ਰਹਿ ਗਈ ਹੈ ? ਇਹ ਬ੍ਰਾਹਮਣ, ਸੂਰਜ ਦੇ ਹੁੰਦਿਆਂ, ਤਾਰਿਆਂ ਨੂੰ ਕਿਉਂ ਭਾਲ ਰਿਹਾ ਹੈ ? ਦਰਿਆ ਕੋਲ ਆ ਕੇ, ਥੋੜ੍ਹਾ ਪਾਣੀ ਕਿਉਂ ਮੰਗਦਾ ਹੈ ? ਕਿਹਾ, ਮਹਾਰਾਜ, ਖੇਡਾ ਸੋਇਰੀ ਬ੍ਰਾਹਮਣ ਚੁਬਾਰੇ ਵਿੱਚ ਬੇਹੋਸ਼ ਪਿਆ ਹੈ ।

ਸਿੱਖ ਨੂੰ ਕਿਹਾ, ਜਾ ਕੇ ਚੁੱਕ ਕੇ ਲੈ ਆਵੋ । ਜਦ ਸਿੱਖ ਚੁਬਾਰੇ ਸਾਹਿਬ ਵਿੱਚ ਗਿਆ, ਵੇਖਿਆ ਖੇਡਾ ਬ੍ਰਾਹਮਣ ਮੂਰਛਿੱਤ ਪਿਆ ਹੈ । ਬ੍ਰਾਹਮਣ ਨੂੰ ਚੁੱਕ ਕੇ ਲੈ ਆਏ ।

ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਬ੍ਰਾਹਮਣ ਨੂੰ ਉਠਾਇਆ । ਬ੍ਰਾਹਮਣ ਦੇ ਨੇਤਰ ਖੁੱਲ੍ਹੇ । ਗੁਰੂ ਜੀ ਦੇ ਦਰਸ਼ਨ ਹੋ ਗਏ । **ਗੱਲ ਤਾਂ ਸਾਰੀ ਭਾਵਨੀ ਦੀ ਹੈ ।** ਬ੍ਰਾਹਮਣ ਆ ਗਿਆ ਪਰ ਭਾਵਨੀ ਨਹੀਂ ਆਈ । ਗੁਰੂ ਜੀ ਤਾਂ ਕਹਿੰਦੇ ਨਹੀਂ, ਤੂੰ ਮੇਰੇ ਦਰਸ਼ਨ ਕਰ, ਆਪਣੇ ਆਪ ਨੂੰ ਧੂੜ ਸਮਝਦੇ ਹਨ ।

ਬ੍ਰਹਾਮਣ ਚਕਰਿਤ ਹੋ ਗਿਆ । ਕਿਵੇਂ ਸਭਾ ਭਰੀ ਹੈ । ਕਿਹਾ, ਮਹਾਰਾਜ, ਮਨੁੱਖ ਭੁੱਲ ਜਾਂਦਾ ਹੈ ।

ਬ੍ਰਾਹਮਣ ਚਰਨਾਂ ਤੇ ਮੱਥਾ ਟੇਕ ਕੇ ਕਹਿੰਦਾ ਹੈ, ਮਹਾਰਾਜ, ਸੱਚੇ ਪਾਤਸ਼ਾਹ,

ਮੈਨੂੰ ਦਾਸ ਬਣਾ ਲਵੋ । ਮੇਰੀ ਆਸ਼ਾ ਪੂਰੀ ਕਰੋ । ਮੇਰੇ ਨੇਤਰ ਖੋਲ੍ਹ ਦੇਵੋ । ਉਹ ਨੇਤਰ ਜਿਸ ਨੇਤਰ ਨਾਲ, ਉਸ ਪ੍ਰਕਾਸ਼ ਦੇ ਦਰਸ਼ਨ ਹੋ ਜਾਣ ।

ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਕਿਹਾ, ਅਸੀਂ ਤਾਂ ਸਦਾ ਹੀ ਤਿਆਰ ਸੀ । **ਕੋਈ ਇੱਕ ਕਦਮ ਚੱਲਦਾ ਹੈ, ਅਸੀਂ ਕਰੋੜ ਕਦਮ ਚੱਲ ਕੇ ਅੱਗੇ ਆਉਂਦੇ ਹਾਂ । ਗੁਰੂ ਜੀ ਨੇ ਕਿਹਾ, ਇੱਕ ਮਿਆਨ ਵਿੱਚ ਦੋ ਤਲਵਾਰਾਂ ਨਹੀਂ ਸਮਾ ਸਕਦੀਆਂ । A servant cannot serve two masters. ਦੋ ਬੇੜੀਆਂ ਤੇ ਪੈਰ ਰੱਖੇਂਗਾ, ਡੁੱਬ ਜਾਵੇਂਗਾ । ਇੱਕ ਦਾ ਸੇਵਕ, ਇੱਕ ਦੀ ਟੇਕ, ਇੱਕ ਦਾ ਧਿਆਨ । ਗੱਲ ਇੱਕ ਤੇ ਚਲਦੀ ਹੈ, ਤਦੇ ਏਕਾ ਲੱਗਿਆ ਹੈ ।**

ਗੁਰੂ ਜੀ ਤਾਂ ਹੈ ਹੀ ਦਯਾਲੂ । "ਸਤਿਨਾਮ" "ਵਾਹਿਗੁਰੂ" ਦਾ ਜਾਪ ਜਪਾਇਆ । ਨਦਰਿ ਦੀ ਘੜੀ ਕਿਸੇ ਵੇਲੇ ਵੀ ਆ ਸਕਦੀ ਹੈ । ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਤੇ ਨਦਰਿ ਦੀ ਘੜੀ ੧੨ ਵਰ੍ਹਿਆਂ ਬਾਅਦ ਆਈ । ਗੁਰੂ ਜੀ ਨੇ ਬ੍ਰਾਹਮਣ ਨੂੰ ਗਿਆਨ ਦਾ ਪ੍ਰਕਾਸ਼ ਦਿੱਤਾ । ਇਸ ਜਨਮ ਵਿੱਚ ਹੀ ਨਿਬੇੜਾ ਹੋ ਜਾਏ । ਕਬੀਰ ਸਾਹਿਬ ਜੀ ਨੇ ਕਿਹਾ ਹੈ :

*ਕਹੈ ਕਬੀਰੁ ਸੁਨਹੁ ਰੇ ਸੰਤਹੁ*
*ਖੇਤ ਹੀ ਕਰਹੁ ਨਿਬੇਰਾ ॥*
*ਅਬ ਕੀ ਬਾਰ ਬਖਸਿ ਬੰਦੇ ਕਉ*
*ਬਹੁਰਿ ਨ ਭਉਜਲਿ ਫੇਰਾ ॥੩॥੭॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੧੦੪)

ਕਿਸ ਜੁਗਤਿ ਨਾਲ, ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ, ਖੇਡਾ ਬ੍ਰਾਹਮਣ ਨੂੰ ਸ਼ਕਤੀਸ਼ਾਲੀ ਬਣਾ ਦਿੱਤਾ ਹੈ । **ਤਰੇਤੇ ਯੁੱਗ ਵਿੱਚ ਪਹਿਰਾ ਰਾਮ ਜੀ ਦਾ ਸੀ । ਰਾਮ ਜੀ ਹੀ ਸਹਾਈ ਹੁੰਦੇ ਸੀ । ਦੁਆਪਰ ਵਿੱਚ ਸਾਰੇ ਅਧਿਕਾਰ ਕ੍ਰਿਸ਼ਨ ਜੀ ਕੋਲ ਸਨ । ਦਰੋਪਤੀ ਵਿਰਲਾਪ ਕਰ ਰਹੀ ਹੈ । ਕ੍ਰਿਸ਼ਨ ਜੀ**

ਸਹਾਈ ਹੋਏ । ਕਲਯੁੱਗ ਵਿੱਚ ਪਹਿਰਾ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦਾ ਹੈ । ਮੁਗਲਾਂ ਦੇ ਰਾਜ ਵੇਲੇ ਮੋਹਰ ਮੁਗਲਾਂ ਦੀ ਚਲਦੀ ਹੈ । ਅੰਗਰੇਜਾਂ ਦੇ ਰਾਜ ਵੇਲੇ ਮੋਹਰ ਅੰਗਰੇਜਾਂ ਦੀ ਚੱਲਦੀ ਹੈ । ਕਲਜੁਗ ਵਿੱਚ ਪਹਿਰਾ, ਹੁਕਮ, ਬਖਸ਼ਿਸ਼ ਅਤੇ ਰਹਿਮਤ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੀ ਹੈ ।

ਹੁਣ ਮਹਾਰਾਜ ਖੇਡੇ ਨੂੰ ਕਹਿ ਰਹੇ ਹਨ, ਤੂੰ ਘਰ ਜਾ ਤੇ ਘਰ ਨੂੰ ਸੱਚਖੰਡ ਬਣਾ । ਅਸੀਂ ਕਈ ਵਾਰ ਆਪਣੇ ਘਰ ਨੂੰ ਨਰਕ ਬਣਾ ਦਿੰਦੇ ਹਾਂ, ਤੇ ਦੂਸਰੇ ਸਥਾਨ ਨੂੰ ਸੱਚਖੰਡ ਸਮਝਦੇ ਹਾਂ । ਪਰ ਇਸ ਬ੍ਰਾਹਮਣ ਤੇ ਕਿਤਨੀ ਨਦਰਿ ਕੀਤੀ । ਬ੍ਰਹਮ ਗਿਆਨੀ ਦੀ ਸੰਗਤ ਨਾਲ, ਬ੍ਰਹਮ ਗਿਆਨ ਦਾ ਪ੍ਰਕਾਸ਼ ਮਿਲ ਗਿਆ। ਕਿਹਾ, ਗੋਇੰਦਵਾਲ ਸਾਹਿਬ ਦੇ ਦਰਸ਼ਨ, ਘਰ ਹੀ ਹੋ ਜਾਇਆ ਕਰਨਗੇ ।

*ਗੁਰਦੁਆਰੈ ਲਾਇ ਭਾਵਨੀ ਇਕਨਾ ਦਸਵਾ ਦੁਆਰੁ ਦਿਖਾਇਆ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੯੨੨)

ਹੁਣ ਖੇਡਾ ਕਦੇ ਕਦੇ ਗੋਇੰਦਵਾਲ ਸਾਹਿਬ ਆਉਂਦਾ ਹੈ । ਖੇਡੇ ਨੂੰ ਕਿਹਾ "ਕਾਇਆ ਦੀ ਖੋਜ ਕਰੋ"। ਜਿਸ ਤਰ੍ਹਾਂ ਸੁਕਰਾਤ ਨੇ ਕਿਹਾ : Know thyself.

ਕਬੀਰ ਸਾਹਿਬ ਕਹਿੰਦੇ ਹਨ:

*ਕਬੀਰ ਏਕ ਘੜੀ ਆਧੀ ਘਰੀ ਆਧੀ ਹੂੰ ਤੇ ਆਧ ॥*
*ਭਗਤਨ ਸੇਤੀ ਗੋਸਟੇ ਜੋ ਕੀਨੇ ਸੋ ਲਾਭ ॥੨੩੨॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੩੭੭)

ਪਰ 'ਆਪਣੀ ਭਾਲ ਕਰੋ' ।

ਗੁਰੂ ਜੀ ਦਾ ਆਸ਼ਾ ਸੀ, ਪਹਿਲਾਂ ਇੱਕ ਨੂੰ ਜਗਾ ਦਿਓ । ਫਿਰ ਉਸ ਪਰਿਵਾਰ ਨੂੰ । ਪਰਿਵਾਰ ਪਿੰਡ ਨੂੰ ਜਗਾਉਂਦਾ ਚਲਾ ਜਾਵੇ । ਇਸ ਤਰ੍ਹਾਂ

# ਗੋਂਦੇ ਖੱਤਰੀ ਦੇ ਪੁੱਤਰ

## ਇਹ ਅਹੰਕਾਰ ਦੀ ਕਥਾ ਹੈ

ਗੋਂਦਾ ਖੱਤਰੀ ਨਗਰ ਵਿੱਚ ਘਰ ਬਣਾਉਂਦਾ ਸੀ, ਪਰ ਭੂਤ ਘਰ ਢਾਹ ਦਿੰਦੇ ਸੀ । ਗੋਂਦੇ ਖੱਤਰੀ ਨੇ ਖਡੂਰ ਸਾਹਿਬ ਜਾ ਕੇ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਪਾਸ ਅਰਦਾਸ ਕੀਤੀ । ਗੋਇੰਦਵਾਲ ਦਾ ਆਰੰਭ ਹੋ ਗਿਆ । ਗੋਂਦਾ ਖੱਤਰੀ ਸੇਵਕ ਬਣ ਗਿਆ ਸੀ । ਅਰਬਲਾ ਪੂਰੀ ਹੋ ਗਈ ਸੀ ।

ਗੋਂਦੇ ਦੀ ਸੰਤਾਨ ਗੁਰੂ ਜੀ ਨਾਲ ਵਿਗੜ ਗਈ ਸੀ । ਮਨ ਵਿੱਚ ਅਹੰਕਾਰ ਆ ਗਿਆ – ਕੱਲ੍ਹ ਤਾਂ ਗੁਰੂ ਪਾਣੀ ਢੋਂਦੇ ਸੀ, ਅੱਜ ਗੁਰੂ ਬਣ ਗਏ ਹਨ । ਅਹੰਕਾਰ ਆ ਗਿਆ ।

*ਹਰਿ ਜੀਉ ਅਹੰਕਾਰੁ ਨ ਭਾਵਈ ਵੇਦ ਕੂਕਿ ਸੁਣਾਵਹਿ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੦੮੯)

ਜਦ ਅਹੰਕਾਰ ਆਉਂਦਾ ਹੈ, ਗੱਲ ਉਲਟ ਜਾਂਦੀ ਹੈ । ਜਦ ਅਹੰਕਾਰ ਨਾ ਹੋਵੇ ਤਾਂ 'ਅਰਪਨ' ਕਰਨ ਨੂੰ ਜੀਅ ਕਰਦਾ ਹੈ । ਅਹੰਕਾਰ ਆ ਗਿਆ ਕਿ ਗੁਰੂ ਜੀ ਕੋਲ ਇਤਨੀ ਮਾਇਆ ਹੈ, ਇਤਨੀ ਭੇਟਾ ਆਉਂਦੀ ਹੈ, ਅੱਧੀ ਸਾਨੂੰ ਦਿਆ ਕਰਨ । ਸੋਚਦੇ ਹਨ, ਮਨ ਨੂੰ ਕਿਤਨਾ ਚਿਰ ਕਲੇਸ਼ ਵਿੱਚ ਰੱਖਾਂਗੇ ? ਗੁਰੂ ਜੀ ਨਾਲ ਗੱਲ ਕਰੀਏ । ਗੋਂਦੇ ਖੱਤਰੀ ਦੇ ਪੁੱਤਰ, ਗੁਰੂ ਜੀ ਪਾਸ ਆਏ ਤੇ ਕਿਹਾ, ਅੱਧਾ ਧਨ ਸਾਨੂੰ ਦਿਆ ਕਰੋ !

ਸੋਚਦੇ ਹਨ, ਅਸੀਂ ਦਿੱਲੀ ਜਾ ਕੇ, ਪਾਤਸ਼ਾਹ ਅਕਬਰ ਕੋਲ ਫਰਿਆਦ ਕਰਾਂਗੇ ਤਾਂ ਗੁਰੂ ਜੀ ਧਨ ਦੇ ਦੇਣਗੇ । ਇਹ ਸੋਚ ਕੇ ਪਾਤਸ਼ਾਹ ਅਕਬਰ ਕੋਲ ਫਰਿਆਦ ਕੀਤੀ । ਇਨ੍ਹਾਂ ਨੂੰ ਉਮੀਦ ਸੀ ਕਿ ਬਾਦਸ਼ਾਹ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੂੰ ਕੱਢ ਦੇਣਗੇ । ਇੱਕ ਗੁਰੂ ਜੀ ਦਾ ਸੇਵਕ ਪਠਾਣ ਸੀ । ਇਸ ਪਠਾਣ ਨੇ ਇਨ੍ਹਾਂ ਨੂੰ, ਜੋ ਬੜੇ ਦੁਸ਼ਟ ਸਨ, ਝੂਠਾ ਸਿੱਧ

ਕਰ ਦਿੱਤਾ । **ਅਹੰਕਾਰ ਨੂੰ ਸਦਾ ਮਾਰ ਪੈਂਦੀ ਹੈ । ਲੋਭ ਹੈ ਤਾਂ ਕਾਲ ਹੈ । ਜਿੱਥੇ ਖਿਮਾਂ ਹੈ ਉੱਥੇ ਆਪ ਹੈ ।** ਕਿਉਂਕਿ ਇਹ ਬੇਮੁੱਖ ਹੋ ਗਏ ਸੀ, ਇਨ੍ਹਾਂ ਨੂੰ ਧੱਕੇ ਪਏ । ਇਹ ਚਾਹੁੰਦੇ ਸੀ, ਗੁਰੂਦਵਾਰੇ ਦਾ ਧਨ ਖੋਹ ਲਈਏ - ਭਾਂਡਿਆਂ ਤੇ ਕਬਜ਼ਾ ਕਰ ਲਈਏ । ਅਕਬਰ ਦੀ ਸਭਾ ਵਿੱਚ ਧੱਕੇ ਪੈ ਰਹੇ ਹਨ । ਬੜੀ ਸ਼ਰਮ ਆਈ । ਗੋਇੰਦਵਾਲ ਕਿਵੇਂ ਜਾਈਏ ?

*ਨਿੰਦਕੁ ਮੁਆ ਨਿੰਦਕ ਕੈ ਨਾਲਿ ॥*
*ਪਾਰਬ੍ਰਹਮ ਪਰਮੇਸਰਿ ਜਨ ਰਾਖੇ*
*ਨਿੰਦਕ ਕੈ ਸਿਰਿ ਕੜਕਿਓ ਕਾਲੁ ॥੧॥ ਰਹਾਉ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੩੭੭)

*ਮੁਹ ਕਾਲੇ ਤਿਨਾ ਨਿੰਦਕਾ ਤਿਤੁ ਸਚੈ ਦਰਬਾਰਿ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੬੪੯)

*ਨਿੰਦਾ ਭਲੀ ਕਿਸੈ ਕੀ ਨਾਹੀ ਮਨਮੁਖ ਮੁਗਧ ਕਰੰਨਿ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੭੫੫)

ਦੇਖੋ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਕਿਵੇਂ ਪ੍ਰੇਮਾ ਕੁਸ਼ਟੀ ਨੂੰ ਧੋ ਦਿੱਤਾ ਸੀ । ਗੁਰੂ ਜੀ ਤਾਂ ਸਦਾ ਹੀ ਭਗਤਾਂ ਦੀ ਲਾਜ ਰੱਖਦੇ ਆਏ ਹਨ ।

ਦੇਖੋ ਬੇਮੁਖਾਂ ਦਾ ਕੀ ਹਾਲ ਹੁੰਦਾ ਹੈ ? ਪਾਤਸ਼ਾਹ ਨੇ ਕਿਹਾ, ਇਹਨਾਂ ਦਾ ਮੂੰਹ ਕਾਲਾ ਕਰੋ । ਖੁਆਰ ਹੋ ਕੇ ਜਾ ਰਹੇ ਹਨ । ਜਦੋ ਘਰ ਆਏ, ਕੁੜਮਾਂ ਨੇ, ਸੰਗਤਾਂ ਨੇ, ਫਿਟਕਾਰ ਦਿੱਤਾ । ਕਿਰਮਾਂ ਦੇ ਭਰੇ ਹੋਏ ਕੋਈ ਕੋਲ ਨਹੀਂ ਬੈਠਦਾ । ਨਾ ਕੋਈ ਭੋਜਨ ਨਾ ਪਾਣੀ ਦਿੰਦਾ ਹੈ । ਕੂਕ ਰਹੇ ਹਨ - ਲੋਕ ਵੀ ਗਿਆ, ਪਰਲੋਕ ਵੀ ਗਿਆ ।

**ਜੋ ਪੂਰੇ ਸੱਚੇ ਸਤਿਗੁਰੂ ਜੀ ਦੀ ਨਿੰਦਾ ਕਰਦਾ ਹੈ – ਉਹ ਖੁਆਰ ਹੁੰਦਾ ਹੈ । ਉਹਨਾਂ ਦਾ ਮੂੰਹ ਕਾਲਾ ਹੁੰਦਾ ਹੈ ।** ਦੇਖੋ, ਥੋੜ੍ਹੇ ਜਿਹੇ ਅਹੰਕਾਰ ਨਾਲ ਗੱਲ ਕਿਤਨੀ ਵਿਗੜ ਗਈ ਹੈ । ਸ੍ਰੀ ਗੁਰੂ ਅਮਰਦਾਸ ਸਾਹਿਬ ਜੀ

ਦੀ ਨਿੰਦਾ ਕੀਤੀ, ਗੋਂਦਾ ਖੱਤਰੀ ਦੇ ਕੁੱਲ ਦਾ ਹੀ ਨਾਸ਼ ਹੋ ਗਿਆ ।

ਬੱਸ, ਇੱਕ ਬਾਲ ਰਹਿ ਗਿਆ । ਮਾਂ ਛੋਟੇ ਬਾਲਕ ਨੂੰ ਲੈ ਕੇ ਰੋਂਦੀ ਕੁਰਲਾਉਂਦੀ ਗੁਰੂ ਜੀ ਪਾਸ ਦੌੜੀ ਆਈ । ਬਹੁਤ ਰੋਈ, ਮਹਾਰਾਜ ਬਖਸ਼ ਦਿਓ ! ਮਹਾਰਾਜ ਇਹ ਹੀ ਬਾਲ ਰਹਿ ਗਿਆ ਹੈ ।

ਨਿੰਦਾ, ਅਹੰਕਾਰ, ਬੇਮੁੱਖਤਾ ਗੁਰੂ ਜੀ ਨਾਲ ਕਰਕੇ ਸਾਰੀ ਹੀ ਗੱਲ ਵਿਗੜ ਗਈ ਹੈ । ਆਪ ਜੀ ਦੀ ਚਰਨੀਂ ਲੱਗੇ ਸੀ । ਗੋਇੰਦਵਾਲ ਵੱਸ ਗਏ । ਪਰ ਬੇਅਦਬੀ ਕੀਤੀ, ਸਭ ਕੁੱਝ ਚਲਾ ਗਿਆ । ਛੋਟਾ ਬਾਲ ਗੁਰੂ ਜੀ ਦੇ ਚਰਨਾਂ ਤੇ ਰੱਖ ਦਿੱਤਾ । ਕਿਹਾ, ਕ੍ਰਿਪਾ ਕਰੋ ! ਮੈਂ ਆਪ ਜੀ ਦੀ ਸ਼ਰਣ ਵਿੱਚ ਨਿਮਾਣੀ ਹੋ ਕੇ ਆਈ ਹਾਂ ਜੀ । ਇੱਥੇ ਤਾਂ ਸਭ ਦਾ ਭਲਾ ਹੁੰਦਾ ਹੈ । ਆਪ ਭੁੱਲਿਆਂ ਨੂੰ ਬਖਸ਼ ਦਿੰਦੇ ਹੋ ।

ਦਿਆਲੂ ਗੁਰੂ ਜੀ ਨੇ ਬਾਲਕ ਦੇ ਸਿਰ ਤੇ ਹੱਥ ਰੱਖ ਦਿੱਤਾ । ਹੁਣ ਬਖਸ਼ ਰਹੇ ਹਨ । ਫਿਰ ਬੋਲੇ, ਇਸ ਬੇਟੇ ਤੋਂ ਪੀੜ੍ਹੀ ਚੱਲੂਗੀ, ਦੀਏ ਤੋਂ ਦੀਏ ਜਲ ਪੈਣਗੇ । ਜੋ ਅਵੱਗਿਆ ਕੀਤੀ ਸੀ, ਬਖਸ਼ੀ ਗਈ ।

*ਭਲੇ ਅਮਰਦਾਸ ਗੁਣ ਤੇਰੇ ਤੇਰੀ ਉਪਮਾ ਤੋਹਿ ਬਨਿ ਆਵੈ ॥੧॥੨੨॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੩੯੬)

ਧੰਨ ਧੰਨ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ । ਤੁਹਾਡੇ ਕਿਹੜੇ ਕਿਹੜੇ ਗੁਣਾਂ ਦਾ ਵਰਣਨ ਕਰੀਏ । ਸਦਾ ਸਦਾ ਵਾਸਤੇ ਜੈ ਜੈ ਕਾਰ, ਧੰਨ ਧੰਨ ਹੋ ਰਹੀ ਹੈ ।

# ਬੇਨੀ ਪੰਡਿਤ

## ਵਿੱਦਿਆ ਦੇ ਅਹੰਕਾਰ ਦੀ ਕਥਾ

**ਕਥਾ ਸੁਣਦੇ ਸੁਣਦੇ, ਮਨ ਇਕਾਗਰ ਹੋ ਜਾਂਦਾ ਹੈ ਤੇ ਮਨ ਵਿੱਚ ਸ਼ਕਤੀ ਆ ਜਾਂਦੀ ਹੈ ।**

ਇੱਕ ਬ੍ਰਾਹਮਣ ਪੰਡਿਤ ਹੈ, ਜਿਸਦਾ ਨਾਮ ਬੇਨੀ ਪੰਡਿਤ ਹੈ । ਬਹੁਤ ਪ੍ਰਬੀਨ, ਵਿਦਵਾਨ ਹੈ । ਜਿਸਨੂੰ ੬ ਸ਼ਾਸਤਰਾਂ ੧੮ ਪੁਰਾਣਾਂ, ੯ ਦਰਸ਼ਨਾਂ ਜਿੰਨਾਂ ਗਿਆਨ ਪ੍ਰਾਪਤ ਹੈ । ਹੁਣ ਅਹੰਕਾਰ ਹੋ ਗਿਆ ਹੈ । ਦੇਸ਼ਾਂ ਪਰਦੇਸ਼ਾਂ ਵਿੱਚ ਫਿਰਦਾ ਸੀ । ਚਰਚਾ ਕਰਦਾ ਸੀ । ਪਰ ਪਹਿਲਾਂ ਸ਼ਰਤ ਰੱਖ ਲੈਂਦਾ ਸੀ । ਜਿਹੜਾ ਕੋਈ ਹਾਰ ਜਾਊਗਾ, ਉਸਦੀਆਂ ਸਾਰੀਆਂ ਪੁਸਤਕਾਂ ਰੱਖ ਲੈਂਦਾ ਸੀ ।

ਵਿੱਦਿਆ ਇਸ ਦੇ ਪਾਸ ਬਹੁਤ ਸੀ । ਲੋਕ ਬਹੁਤ ਭੇਟਾ ਕਰਦੇ ਸੀ । ਪੁਸਤਕਾਂ ਨਾਲ ਊਠ ਭਰ ਕੇ ਸ਼ਹਿਰ ਸ਼ਹਿਰ ਫਿਰਦਾ ਸੀ । ਇੱਕ ਹੋਰ ਭੁੱਖ ਜਾਗ ਪਈ - ਕਿ ਸਾਰੇ ਸੰਸਾਰ ਨੂੰ ਜਿੱਤ ਲਵਾਂ ।

ਹੰਕਾਰੀ ਇਹ ਸੋਚਦਾ ਹੈ, ਕੋਈ ਹੋਰ ਮੇਰੇ ਜਿਹਾ ਨਹੀਂ ਹੈ । ਪਰ ਜਦੋਂ ਕਿਸੇ ਦਾ ਭਲਾ ਹੋਣਾ ਹੋਵੇ ਤਾਂ ਛਿਨ ਵੀ ਆ ਜਾਂਦਾ ਹੈ । ਇਹ ਪੰਡਿਤ ਗੋਇੰਦਵਾਲ ਸਾਹਿਬ ਆ ਗਿਆ । ਆਵਾਜ਼ ਸੁਣੀ "ਧੰਨ ਧੰਨ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ" । ਬੜਾ ਹੀ ਔਖਾ ਹੋਇਆ । ਜਦ ਮੈਂ ਆ ਗਿਆ ਹਾਂ ਤਾਂ ਕਿਸੇ ਹੋਰ ਦੀ ਧੰਨ ਧੰਨ ਕਿਉਂ ਹੋ ਰਹੀ ਹੈ ? ਅਹੰਕਾਰੀ ਦੂਸਰੇ ਦੀ ਉਪਮਾ ਨਹੀਂ ਸੁਣ ਸਕਦਾ ਹੈ । ਮਨ ਵਿੱਚ ਦੁੱਖ, ਕਲੇਸ਼ ਹੋ ਗਿਆ । ਇੱਧਰ ਗੁਰੂ ਜੀ ਨੇ ਸੋਚਿਆ, ਰੋਗਿਆ ਗਿਆ ਹੈ, ਅਹੰਕਾਰ ਦਾ ਕੋਹੜ ਹੈ, ਮਨ ਦਾ ਕੁਸ਼ਟੀ ਹੈ । ਇਸ ਦਾ ਕੁਸ਼ਟ ਵੀ ਦੂਰ ਕਰਨਾ ਹੈ । ਇਹ ਤਾਂ ਮਨ ਦਾ ਰੋਗੀ ਹੈ ।

ਘਟ ਘਟ ਕੇ ਜਾਣਨਹਾਰ, ਅੰਤਰਯਾਮੀ ਗੁਰੂ ਜੀ ਆਪ ਹੀ ਬਾਹਰ ਆ ਗਏ । ਅੱਜ ਨੇਮ ਤੋੜ ਦਿੱਤਾ । ਅੱਜ ਇਹ ਨਹੀਂ ਕਿਹਾ, ਪਹਿਲਾਂ ਲੰਗਰ ਵਿੱਚ, ਪੰਗਤ ਵਿੱਚ ਜਾਓ । ਰੋਗੀ ਦਾ ਰੋਗ ਜੋ ਦੂਰ ਕਰਨਾ ਸੀ । ਜੇਕਰ ਪੰਡਿਤ ਨੂੰ ਲੰਗਰ ਵਿੱਚ ਭੇਜ ਦਿੰਦੇ ਤਾਂ ਉਹ ਛਿਨ ਨਿੱਕਲ ਜਾਣਾ ਸੀ ।

ਗੁਰੂ ਜੀ ਨੇ ਆ ਕੇ ਪੰਡਿਤ ਨੂੰ ਮਾਣ ਦਿੱਤਾ । ਸੰਗਤਾਂ ਆ ਰਹੀਆਂ ਹਨ । ਗੁਰੂ ਜੀ ਦੇ ਬਚਨ ਸੁਣ ਕੇ, ਨਦਰੀ ਨਦਰਿ ਨਿਹਾਲ ਹੋ ਕੇ ਜਾ ਰਹੀਆਂ ਹਨ । ਪੰਡਿਤ ਨੂੰ, ਗੁਰੂ ਜੀ ਨੇ ਨੇੜੇ ਬਿਠਾ ਲਿਆ ਤੇ ਕੁਸ਼ਲ ਹਾਲ ਪੁੱਛਿਆ । ਬ੍ਰਾਹਮਣ ਨੂੰ ਇੱਕ ਇੱਕ ਬਚਨ, ਗਿਆਨ ਬਖਸ਼ ਰਹੇ ਹਨ । ਛਿਨਾਂ ਪਲਾਂ ਵਿੱਚ ਸਿੱਖਾਂ ਨੂੰ ਨਿਹਾਲ ਕਰ ਰਹੇ ਹਨ । ਬੇਨੀ ਪੰਡਿਤ ਗੁਰੂ ਜੀ ਦੀ ਮਹਿਮਾਂ ਜਰ ਨਹੀਂ ਸਕਿਆ । ਕਿਹਾ, ਬਾਬਾ ਜੀ, ਨਾ ਸਿੱਧੀ, ਨਾ ਜਪ, ਨਾ ਤਪ, ਨਾ ਜੋਗ, ਨਾ ਮਾਲਾ । ਬਿਨਾਂ ਇਹਨਾਂ ਸਾਧਨਾਂ ਦੇ, ਕਿਵੇਂ ਨਦਰਿ ਹੋ ਸਕਦੀ ਹੈ ? ਮੈਨੂੰ ਤਾਂ ਬਨਾਵਟੀ ਜਿਹਾ ਕੰਮ ਲੱਗਦਾ ਹੈ । ਗੁਰੂ ਜੀ, ਪਹਿਲਾਂ ਇਹਨਾਂ ਨੂੰ ਜਪ ਤਪ ਵਿੱਚ ਜੋੜੋ, ਉਪਾਸ਼ਨਾ ਕਰਾਓ । ਮੈਲਾ ਮਨ, ਉਪਾਸਨਾ ਨਾਲ ਨਿਰਮਲ ਹੋ ਜਾਂਦਾ ਹੈ । ਤੁਸੀਂ ਤਾਂ ਮੈਲੇ ਭਾਂਡੇ ਵਿੱਚ ਅੰਮ੍ਰਿਤ ਪਾਈ ਜਾਂਦੇ ਹੋ । ਪੰਡਿਤ ਜੋ ਹੰਕਾਰੀ, ਅਭਿਮਾਨੀ ਹੈ, ਦੇਖ ਰਿਹਾ ਹੈ - ਕੋਈ ਹਨੇਰਾ ਲੈ ਕੇ ਆਉਂਦਾ ਹੈ, ਚਾਨਣ ਲੈ ਕੇ ਜਾ ਰਿਹਾ ਹੈ । ਬਿਖ ਲੈ ਕੇ ਆਉਂਦਾ ਹੈ, ਅੰਮ੍ਰਿਤ ਲੈ ਕੇ ਜਾ ਰਿਹਾ ਹੈ ।

ਹੰਕਾਰੀ ਪੰਡਿਤ ਨੂੰ ਗੁਰੂ ਜੀ ਨੇ ਕਿਹਾ, ਇੱਧਰ ਤਾਂ ਪੰਡਿਤ ਜੀ ਚਾਰ ਜੁਗ ਮੰਨੇ ਜਾਂਦੇ ਹਨ । ਸਤਿਜੁਗ ਵਿੱਚ ਉਮਰ ਲੱਖ ਵਰ੍ਹਿਆਂ ਦੀ ਹੁੰਦੀ ਸੀ । ਤਰੇਤੇ ਯੁੱਗ ਵਿੱਚ ਉਮਰ ਦਸ ਹਜ਼ਾਰ ਵਰ੍ਹੇ, ਦੁਆਪਰ ਜੁਗ ਵਿੱਚ ਉਮਰ ਇੱਕ ਹਜ਼ਾਰ ਵਰ੍ਹੇ, ਪਰ ਹੁਣ ਕਲਜੁਗ ਵਿੱਚ ਉਮਰ ਸੌ ਸਾਲ ਰਹਿ ਜਾਂਦੀ ਹੈ । ਕੁੱਝ ਉਮਰ ਸੌਂ ਕੇ, ਕੁੱਝ ਕਲੇਸ਼ ਵਿੱਚ, ਨਿੰਦਾ ਚੁਗਲੀ ਵਿੱਚ ਨਿੱਕਲ ਜਾਂਦੀ ਹੈ । ਬਾਕੀ ਕਿਤਨੀ ਕੁ ਉਮਰ ਰਹਿ ਜਾਂਦੀ ਹੈ ?

ਸਤਿਜੁਗ ਵਿੱਚ ਸਤਿ ਪ੍ਰਧਾਨ ਸੀ । ਤਰੇਤੇ ਵਿੱਚ ਜੱਗ, ਦੁਆਪਰ ਵਿੱਚ

ਤਪ । ਹੁਣ ਕਲਜੁਗ ਵਿੱਚ ਕਲੇਸ਼ ਪ੍ਰਧਾਨ ਹੈ । ਕਲਜੁੱਗ ਵਿੱਚ ਇਤਨੀ ਕੱਚੀ ਗੱਲ ਹੈ, ਪਤਾ ਨਹੀਂ ਸਾਹ ਆਵੇ ਕਿ ਨਾ । ਦਮ ਦਾ ਵੀ ਵਿਸਾਹ ਨਹੀਂ । ਪੰਡਿਤ, ਤੂੰ ਗੱਲਾਂ ਕਰਦਾ ਹੈ ਜਪ, ਤਪ ਦੀਆਂ !

ਮਨੁੱਖ ਦੀ ਸਮਰੱਥਾ, ਸ਼ਕਤੀ ਘੱਟ ਗਈ ਹੈ । ਮਨੁੱਖ ਰੋਗ, ਦੁੱਖ, ਕਲੇਸ਼, ਕਲਪਨਾ ਦੇ ਘੇਰੇ ਵਿੱਚ ਹੈ, ਚਿੰਤਾ ਦੇ ਘੇਰੇ ਵਿੱਚ ਹੈ । ਐਸੇ ਵੇਲੇ ਲੋੜ ਪੈਂਦੀ ਹੈ ਕਿਸੇ ਪੂਰਨ ਪੁਰਸ਼ ਦੀ । ਉਹ ਪੂਰਨ ਪੁਰਸ਼ ਬਾਂਹ ਪਕੜ ਕੇ ਤਾਰ ਦਿੰਦਾ ਹੈ ।

ਗੁਰੂ ਦੀ ਇਹ ਵਿਧੀ ਹੈ, ਮਨੁੱਖ ਕਲਜੁਗ ਵਿੱਚ ਆਪ ਚੱਲ ਨਹੀਂ ਸਕਦਾ । ਸਰੀਰ ਆਸਣ ਲਗਾ ਨਹੀਂ ਸਕਦਾ । ਕਲਜੁਗ ਵਿੱਚ ਕਿਤਨਾ ਮੋਹ ਹੈ, ਮਨੁੱਖ ਥੋੜ੍ਹਾ ਚਿਰ ਵੀ ਘਰ ਨਹੀਂ ਤਿਆਗ ਸਕਦਾ ਹੈ । ਕਲਜੁਗ ਦਾ ਅਰਥ ਹੀ ਇਹ ਹੈ ਕਿ ਮਨੁੱਖ ਦਾ ਮਨ ਕਲਪਨਾ ਨਾਲ ਜੁੜਿਆ ਹੈ ।

**ਇੱਥੇ ਨਬੇੜੇ ਭਾਵਨੀ ਨਾਲ ਹੁੰਦੇ ਹਨ । ਬਾਹਰ ਝਾੜੂ ਦਿੰਦਿਆਂ ਦਿੰਦਿਆਂ ਮਨ ਵਿੱਚ ਵੀ ਝਾੜੂ ਫਿਰਨ ਲੱਗ ਪੈਂਦਾ ਹੈ । ਭਾਂਡੇ ਮਾਂਜਦਿਆਂ ਮਾਂਜਦਿਆਂ ਮਨ ਵੀ ਮਾਂਜਣ ਲੱਗ ਪੈਂਦੇ ਹਨ ।** ਮਨ ਵੀ ਮਹਿਮਾ ਨਾਲ ਜੁੜ ਜਾਂਦਾ ਹੈ । ਭਗਤ ਨਾਮਦੇਵ ਜੀ ਕਹਿੰਦੇ ਹਨ, ਕੱਪੜੇ ਸਿਉਂਦਿਆਂ ਸਿਉਂਦਿਆਂ ਮਹਿਮਾ ਦੇ ਧਾਗੇ ਨਾਲ ਮਨ ਸੀਤਾ ਜਾਂਦਾ ਹੈ ।

*ਰਾਂਗਨਿ ਰਾਂਗਉ ਸੀਵਨਿ ਸੀਵਉ ॥*
*ਰਾਮ ਨਾਮ ਬਿਨੁ ਘਰੀਅ ਨ ਜੀਵਉ ॥੨॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੪੮੫)

*ਤਿਥੈ ਸੀਤੋ ਸੀਤਾ ਮਹਿਮਾ ਮਾਹਿ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੮)

ਪੰਡਿਤ, ਤੈਨੂੰ ਕਾਲ ਦੀ ਗੱਲ ਸਮਝ ਨਹੀਂ ਆਈ ਹੈ । ਕਲਜੁੱਗ ਵਿੱਚ ਕੂੜ ਪ੍ਰਧਾਨ ਹੈ । ਸ਼ਰਮ ਧਰਮ ਛਪ ਖਲੋਏ ਹਨ । ਸੱਚ ਦਾ ਕਾਲ ਪੈ

ਗਿਆ ਹੈ । ਇਸ ਸਮੇਂ, ਨਿਆਂ ਉਹ ਦਿੰਦਾ ਹੈ, ਜਿਸਦਾ ਪਹਿਰਾ ਹੈ, ਜਿਸਦਾ ਰਾਜ ਹੈ । ਸਮਾਂ ਇਹ ਕਲਜੁੱਗ ਦਾ ਹੈ । ਪੰਡਿਤ ਜੀ ਤੁਸੀ ਵਿਧੀ ਦੱਸਦੇ ਹੋ ਦੁਆਪੁਰ ਯੁੱਗ ਦੀ । ਠੀਕ ਹੈ ਜਪ, ਤਪ, ਜੱਗ, ਜੋਗ - ਸ਼ੁਭ ਕਰਮ ਹਨ । ਤੂੰ ਗੋਇੰਦਵਾਲ ਦੀ ਵਿਧੀ ਨਹੀਂ ਸੁਣੀ - ਇੱਥੇ ਜੋ ਇੱਕ ਟੋਕਰੀ ਚੁੱਕਦਾ ਹੈ, ਤੁਰਿਆ ਜਾਂਦਾ ਹੈ, ਮਨ ਬਦਲ ਜਾਂਦਾ ਹੈ । ਸੱਚਨਿ ਸੱਚ ਲੱਕੜਾਂ ਢੋਂਦਿਆਂ ਹੀ ਬ੍ਰਹਮ ਗਿਆਨੀ ਹੋ ਗਿਆ । ਲੰਗਰ ਦੀਆਂ ਲੱਕੜਾਂ ਢੋਂਦਿਆਂ-ਢੋਂਦਿਆਂ ਪ੍ਰਕਾਸ਼ ਹੋ ਗਿਆ ਹੈ ।

ਕਲਜੁੱਗ ਦਾ ਇੱਕੋ ਸਾਧਨ - "ਸਤਿਨਾਮ ਦਾ ਸਿਮਰਨ"। ਕਰਮ ਤਾਂ ਪਾਣੀ ਵਿੱਚ ਮਧਾਣੀ ਪਾਣ ਵਾਲੀ ਗੱਲ ਹੈ । ਤੱਤ ਨਹੀਂ, ਮੱਖਣ ਨਹੀਂ ਨਿੱਕਲਣਾ । ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਕਿਹਾ, ਵਿੱਦਿਆ ਪੜ੍ਹਨੀ ਚੰਗੀ ਹੈ, ਪਰ ਲਕਸ਼ ਨਹੀਂ ਹੈ । ਅਸੀਂ ਪੱਤੇ ਨਹੀਂ ਦੇਖਣੇ, ਅਸੀਂ ਤਾਂ ਫੁੱਲ ਦੇਖਣੇ ਹਨ । ਕਿਹਾ, ਸਾਡੇ ਗੁਰੂ ਤੱਤ ਦੀ ਗੱਲ ਕਰਦੇ ਹਨ । ਤੂੰ ਤਾਂ ਫੋਕਟ ਗੱਲ ਕਰਦਾ ਹੈਂ । ਤੂੰ ਤਾਂ ਆਪ ਹੀ ਹਨੇਰੇ ਵਿੱਚ ਫਿਰਦਾ ਹੈਂ । ਪੰਡਿਤ ਜੀ, **ਕਿਸੇ ਨੂੰ ਕੀ ਜਿੱਤਣਾ ਹੈ, ਆਪਣੇ ਆਪ ਨੂੰ ਜਿੱਤਣ ਦੀ ਜਾਂਚ ਸਿੱਖੋ** ।

*ਆਈ ਪੰਥੀ ਸਗਲ ਜਮਾਤੀ ਮਨਿ ਜੀਤੈ ਜਗੁ ਜੀਤੁ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੬)

Know thy self ਸੁਕਰਾਤ ਨੇ ਵੀ ਕਿਹਾ ਹੈ । ਪੰਡਿਤ ਜੀ, ਜਿੱਤਣਾ ਹੈ ਤਾਂ ਆਪਣੇ ਆਪ ਨੂੰ ਜਿੱਤੋ । ਇੱਕ ਰਾਤ ਗੋਇੰਦਵਾਲ ਸਾਹਿਬ ਵਿੱਚ ਰਹਿ ਕੇ ਦੇਖ, ਕਿਵੇਂ ਸਿੱਖ ਤਰਦੇ ਹਨ । **"ਵਾਹਿਗੁਰੂ" ਚਾਹੇ ਸ਼ਬਦ ਚਾਰ ਹਨ, ਪਰ ਗੱਲ ਚਾਰ ਜੁਗਾਂ ਦੀ ਹੈ** ।

ਇੱਧਰ ਪੰਡਿਤ ਸੋਚਦਾ ਹੈ, ਮੈਂ ਤਾਂ ਪਹਿਲੀ ਉਮਰ ਹੰਕਾਰ ਵਿੱਚ ਹੀ ਗਵਾ ਦਿੱਤੀ ਹੈ । ਹੁਣ ਹੰਕਾਰ ਨਹੀਂ ਕਰਨਾ ਹੈ, ਨਿਆਂ ਕਰਨਾ ਹੈ । ਸੋਚਦਾ ਹੈ, ਜੋ ਠੀਕ ਹੈ ਉਸ ਨੂੰ ਠੀਕ ਹੀ ਕਹਿਣਾ ਚਾਹੀਦਾ ਹੈ । ਜੋ ਜੈਸਾ ਹੈ, ਵੈਸਾ ਹੀ ਕਿਹਾ ਜਾਵੇ । ਇਹ ਸੱਚ ਹੈ, ਗੁਰੂ ਜੀ ਦੇ ਬੋਲ ਸੱਚੇ ਹਨ ।

ਸਾਰੇ ਵੇਦਾਂ ਦਾ ਸਾਰ ਗੁਰੂ ਜੀ ਨੇ ਚਾਰ ਸ਼ਬਦਾਂ ਵਿੱਚ ਦੱਸ ਦਿੱਤਾ ਹੈ । ਗੁਰੂ ਜੀ ਕਹਿ ਰਹੇ ਹਨ, ਪੰਡਿਤ ਜੀ,

*ਇਸ ਮਨ ਕਾ ਕੋਈ ਜਾਨੈ ਭੇਉ ॥*
*ਇਹ ਮਨਿ ਲੀਣ ਭਏ ਸੁਖਦੇਉ ॥੮॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੯੨੨)

*ਪੰਡਿਤ ਇਸੁ ਮਨ ਕਾ ਕਰਹੁ ਬੀਚਾਰੁ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੨੬੧)

ਗੁਰੂ ਜੀ ਕਹਿ ਰਹੇ ਹਨ "ਮਾਇਆ ਮਮਤਾ" ਕਰਤੇ ਨੇ ਲਾਏ ਹਨ । ਜੇ ਵੇਖੀਏ ਤਾਂ, ਨਾ ਦੋਸ਼ ਹੈ ਮਾਇਆ ਵਿੱਚ, ਨ ਮਮਤਾ ਵਿੱਚ । ਅਕਾਲ ਪੁਰਖ ਨੇ ਸ੍ਰਿਸ਼ਟੀ ਰਚਣ ਵਾਸਤੇ ਇਹ ਇੱਕ ਵਿਧੀ ਬਣਾਈ ਹੈ । ਮਮਤਾ ਕਰਕੇ ਸੰਸਾਰ ਖੜ੍ਹਾ ਹੈ । ਸੰਸਾਰ ਵਿੱਚ ਤਿੰਨ ਗੱਲਾਂ ਹਨ - ਜਨਮ, ਪਾਲਣਾ ਤੇ ਮਰਨਾ । ਜਨਮਿਆ ਹੈ ਮਰਨ ਵਾਸਤੇ ।

**ਇਹ ਪੜ੍ਹਨ ਦੀ ਨਹੀਂ, ਬੁੱਝਣ ਦੀ ਗੱਲ ਹੈ । ਪਰ ਆਪਾਂ ਪੜ੍ਹਦੇ ਹਾਂ, ਬੁੱਝਦੇ ਨਹੀਂ । ਜੋ ਮਨੁੱਖ ਆਪਣੇ ਬਲ ਨਾਲ ਚੱਲਦਾ ਹੈ, ਡਿੱਗ ਪੈਂਦਾ ਹੈ । ਧੱਕੇ ਖਾਂਦਾ ਹੈ । ਹਉਮੈ ਆ ਜਾਂਦੀ ਹੈ । ਜੋ ਉਸ ਦੀ ਸ਼ਰਣ ਆ ਜਾਂਦਾ ਹੈ, ਬਖਸ਼ਿਸ਼ ਹੁੰਦੀ ਹੈ ।**

ਇੱਕ ਪੰਡਿਤ ਨੇ ਸੌ ਕਿਤਾਬਾਂ ਪੜ੍ਹ ਲਈਆਂ, ਦੂਸਰੇ ਨੇ ਹਜ਼ਾਰ ਪੜ੍ਹ ਲਈਆਂ । ਪੰਡਿਤ, ਤੂੰ ਬੰਦੀਖਾਨੇ ਵਿੱਚੋਂ ਨਿੱਕਲ । ਜਦ ਪੰਡ ਉੱਤਰ ਜਾਊਗੀ, ਤਾਂ ਪਰਮ ਪਦਵੀ ਮਿਲ ਸਕਦੀ ਹੈ । ਪਰਦਾ ਟੁੱਟ ਜਾਂਦਾ ਹੈ । ਦਰਗਾਹ ਦਾ ਬੂਹਾ ਖੁੱਲ੍ਹ ਜਾਂਦਾ ਹੈ ।

**ਗੱਲ ਜ਼ੋਰ ਨਾਲ ਨਹੀਂ, ਨਦਰਿ ਨਾਲ ਬਣਦੀ ਹੈ ।** ਸੰਤ ਅਤਰ ਸਿੰਘ ਜੀ ਮਹਾਰਾਜ ਤੇ, ਨਦਰਿ ਦੀ ਘੜੀ "ਗੋਦਾਵਰੀ" ਨਦੀ ਵਿੱਚ ਆ ਗਈ । ਰਿਸ਼ੀਕੇਸ਼ ਵਿੱਚ ਆਈ - ਉਹ ਛਿਨ ਆ ਗਿਆ, ਪੂਰਨ ਪੁਰਸ਼ ਹੋ ਗਏ ।

ਅੰਤ ਵੇਲਾ ਬਹੁਤ ਦੁੱਖ ਦਾ ਆਉਂਦਾ ਹੈ । ਉਹ ਹੀ ਮੁਕਤ ਹੁੰਦਾ ਹੈ, ਜਿਸ ਓੱਤੇ ਕ੍ਰਿਪਾ ਹੋ ਜਾਂਦੀ ਹੈ । ਉਹ ਤਾਂ ਰਾਤ ਦਿਨ ਸਿਫ਼ਤ ਵਿੱਚ ਲੱਗ ਜਾਂਦੇ ਹਨ । ਮਨ ਨਿਰਮਲ ਹੋ ਜਾਂਦਾ ਹੈ । ਹੰਕਾਰ ਖਤਮ ਹੋ ਜਾਂਦਾ ਹੈ, ਡਿੱਗ ਪੈਂਦਾ ਹੈ ।

ਹੁਣ ਪੰਡਿਤ ਦੀਆਂ ਅੱਖਾਂ ਵਿੱਚੋਂ ਜਲ ਡਿੱਗਣ ਲੱਗ ਪਿਆ । ਬੈਰਾਗ ਜਾਗ ਪਿਆ । ਇੱਕੋ ਆਵਾਜ਼ ਹੈ - ਸਤਿ ਹੈ ! ਸਤਿ ਹੈ ! ਬਾਹਰਲੇ ਸੰਬੰਧ ਟੁੱਟ ਗਏ । ਅਫੁਰ ਹੋ ਗਿਆ । ਸੰਕਲਪ ਨਹੀਂ ਰਿਹਾ, ਤਰੰਗ ਬੰਦ ਹੋ ਗਏ । ਜਨਮ ਜਨਮ ਦਾ ਸੁੱਤਾ ਜਾਗ ਪਿਆ । ਹੁਣ ਬਹੁਤ ਦੀਨ ਹੋ ਗਿਆ ਹੈ । ਮੈਂ ਤਾਂ ਝੂਠਾ ਵਿੱਦਿਆ ਦਾ ਹੰਕਾਰ ਕੀਤਾ ਹੈ । ਮੈਂ ਤਾਂ ਜਨਮ ਗਵਾ ਲਿਆ । ਆਪ ਦੇ ਬਚਨਾਂ ਨੇ ਪ੍ਰਕਾਸ਼ ਕਰ ਦਿੱਤਾ ਹੈ । ਜਦੋਂ ਸੂਰਜ ਤੇ ਘਟਾ ਆਉਂਦੀ ਹੈ, ਦਿੱਸਦਾ ਨਹੀਂ ਹੈ । ਸੂਰਜ ਤਾਂ ਹੁੰਦਾ ਹੈ । ਇਸੀ ਤਰ੍ਹਾਂ ਜਦ ਸਤਿ ਤੇ ਪੜ੍ਹਦਾ ਪੈ ਜਾਂਦਾ ਹੈ, ਦਿਸਦਾ ਨਹੀਂ ਹੈ, ਵਿਛੋੜਾ ਪੈ ਜਾਂਦਾ ਹੈ । ਪਰ ਹੁਣ ਪੰਡਿਤ ਦਾ ਪਰਦਾ ਟੁੱਟ ਗਿਆ ਹੈ । ਪੰਡਿਤ ਜੀ ਦੀ ਗੰਢ ਖੁੱਲ੍ਹ ਗਈ ਹੈ । ਪੰਡਿਤ ਜੀ, ਤੂੰ ਧੰਨ ਹੋ ਗਿਆ ਹੈਂ ।

ਪੰਡਿਤ ਨੇ ਕਿਹਾ, ਹਜ਼ਾਰਾਂ ਲੱਖਾਂ ਵੇਦਾਂ ਦਾ ਭੇਤ ਖੁੱਲ੍ਹ ਗਿਆ ਹੈ । ਮਹਾਰਾਜ, ਆਗਿਆ ਦੇ ਦੇਵੋ ਤਾਂ, ਇੱਕ ਇੱਕ ਪੋਥੀ ਦਰਿਆ ਵਿੱਚ ਸੁੱਟ ਆਵਾਂ । ਹੁਣ ਪੋਥੀਆਂ ਸੁੱਟ ਰਿਹਾ ਹੈ - ਅਗਿਆਨ, ਗਿਆਨ ਵਿੱਚ ਬਦਲ ਗਿਆ ਹੈ ।

ਗੁਰੂ ਜੀ ਨੇ ਕਿਹਾ, ਹੁਣ ਤੂੰ ਜੋਤਿ, ਦੀਵਾ ਹੋ ਗਿਆ ਹੈਂ । ਪੰਡਿਤ ਜੀ, ਹੋਰ ਦੀਵੇ ਜਗਾਓ । ਹੰਕਾਰ ਰੁਲ ਗਿਆ, ਹੁਣ ਅਨੰਦ ਦੀ ਗੱਲ ਬਣ ਗਈ ਹੈ । **ਹੰਕਾਰ ਦਾ ਅਰਥ ਹੈ: ਨਦਰਿ ਤੋਂ ਖਾਲੀ । ਅਹੰਕਾਰ ਅਤੇ ਗੁਰੂ ਦੀ ਕ੍ਰਿਪਾ ਇੱਕਠੇ ਨਹੀਂ ਰਹਿੰਦੇ । ਨਦਰਿ ਦਾ ਮਾਰਗ ਦਰਸਾਉਣ ਵਾਲੇ ਨੂੰ ਹੀ ਗੁਰੂ ਕਿਹਾ ਹੈ ।**

*ਸਤਿਗੁਰ ਕੀ ਓਹੁ ਦੀਖਿਆ ਲੇਇ ॥ ਸਤਿਗੁਰ ਆਗੈ ਸੀਸੁ ਧਰੇਇ ॥*
*ਸਦਾ ਅਲਗੁ ਰਹੈ ਨਿਰਬਾਣੁ ॥ ਸੋ ਪੰਡਿਤੁ ਦਰਗਹ ਪਰਵਾਣੁ ॥੩॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੨੬੧)

**ਸਿਮਰਨ ਕਰਦਿਆਂ ਕਰਦਿਆਂ ਮਨ ਨੂੰ ਪਲਟ ਦੇਣਾ ਹੈ । ਦਮ ਨੂੰ ਸੰਭਾਲਣ ਨਾਲ ਸਿਮਰਨ ਚੱਲ ਪੈਂਦਾ ਹੈ ।**

ਹੁਣ ਪੰਡਿਤ ਦਾ ਮਨ ਅਨੰਦ ਵਿੱਚ ਹੋ ਗਿਆ । ਫਿਰ ਕਾਫ਼ੀ ਚਿਰ ਗੁਰੂ ਜੀ ਦੇ ਪਾਸ ਰਿਹਾ । ਬਹੁਤ ਪ੍ਰੇਮ ਜਾਗ ਪਿਆ । ਪੰਡਿਤ ਜੀ ਨੂੰ ਜੋ ਕਾਮ, ਕ੍ਰੋਧ, ਅਹੰਕਾਰ ਦੀ ਤਪਸ਼ ਸਤਾ ਰਹੀ ਸੀ, ਗੁਰੂ ਜੀ ਦੀ ਨਦਰਿ ਨਾਲ ਸਾਰੇ ਵਿਕਾਰ ਮਿਟ ਗਏ ਹਨ । ਪੰਡਿਤ ਜੀ ਦੇ ਮਨ ਵਿੱਚ, ਅਹੰਕਾਰ ਦੀ ਜਗ੍ਹਾ ਗਰੀਬੀ ਆ ਗਈ ਹੈ ।

*ਸੋਈ ਮੁਕਤਿ ਜਾ ਕਉ ਕਿਰਪਾ ਹੋਇ ॥ ਅਨਦਿਨੁ ਹਰਿ ਗੁਣ ਗਾਵੈ ਸੋਇ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੨੬੧)

**ਸਿਮਰਨ ਕੀ ਹੈ ?**

**ਗੁਰੂ ਜੀ ਕਹਿੰਦੇ ਹਨ, ਸਿਮਰਨ ਹੈ: ਸਵਾਸ ਨੂੰ ਪਕੜ ਲੈਣਾ । ਜੋਗ ਹੈ: ਮਨ ਨੂੰ ਬੰਨ੍ਹ ਲੈਣਾ । ਗੱਲ ਤਾਂ ਦਮ ਦੀ ਹੈ । ਸਿਮਰਨ ਨਾਲ ਮੈਲ ਉਤਰਦੀ ਹੈ । ਫੁਰਨੇ ਘਟ ਜਾਂਦੇ ਹਨ । ਮਨ ਇਕਾਗਰ ਹੋ ਜਾਂਦਾ ਹੈ । ਮਨ ਸ਼ਾਂਤ ਹੋ ਜਾਂਦਾ ਹੈ ।**

ਜੋਤਿ ਸਾਹਮਣੇ ਜਗ ਰਹੀ ਹੈ । ਜਦ ਗੁਰੂ ਜੀ ਦੀ ਬਾਣੀ ਕੰਨਾਂ ਵਿੱਚ ਪਈ, ਬਿਖ ਅੰਮ੍ਰਿਤ ਬਣਨ ਲੱਗ ਪਿਆ ਹੈ । ਪੰਡਿਤ ਜੀ ਨੇ ਸੋਚਿਆ, ਮੈਂ ਪੜ੍ਹਨ ਵਿੱਚ ਤਾਂ ਕੋਈ ਕਸਰ ਨਹੀਂ ਛੱਡੀ ਪਰ ਪੜ੍ਹ ਪੜ੍ਹ ਕੇ ਅਹੰਕਾਰ ਹੋ ਗਿਆ । ਮੇਰਾ ਮਨ ਭਗਤੀ, ਸਮਾਧੀ, ਸਿਮਰਨ ਵਿੱਚ ਤਾਂ ਲੀਨ ਹੋਇਆ ਨਹੀਂ । ਅਭਿਮਾਨ ਕਰਕੇ ਮਹਾਂ ਪੁਰਸ਼ਾਂ ਦੀ ਸੰਗਤ ਵੀ ਨਹੀਂ ਕੀਤੀ । ਮਹਾਰਾਜ, ਹੁਣ ਬਖਸ਼ ਦਿਓ, ਚਰਨਾਂ ਵਿੱਚ ਵਾਸਾ ਦਿਓ ।

ਹੁਣ ਪੰਡਿਤ ਵਿਦਾ ਹੋ ਰਿਹਾ ਹੈ, ਬਾਰ ਬਾਰ ਨਮਸਕਾਰ ਕਰਦਾ ਜਾ ਰਿਹਾ ਹੈ ।

# ਫਿਰਯਾ ਅਤੇ ਕਟਾਰਾ

## ਜੰਤਰ ਮੰਤਰ ਦੀ ਕਥਾ

ਦੋ ਸਿੱਖ ਸਨ, ਜਿਨ੍ਹਾਂ ਦਾ ਨਾਮ ਫਿਰਯਾ ਅਤੇ ਕਟਾਰਾ ਸਨ । ਇਹ ਗੁਰਦੁਆਰਾ ਸਾਹਿਬ ਦੀ ਸੇਵਾ ਕਰਦੇ ਸੀ । ਇਹਨਾਂ ਨੇ ਗੁਰਦੁਆਰਾ ਛੱਡਿਆ ਨਹੀਂ । ਅਸੀਂ ਛੇਤੀ ਛੱਡ ਜਾਂਦੇ ਹਾਂ । ਕੱਚਾ ਪੁਰਸ਼ ਛੱਡ ਜਾਂਦਾ ਹੈ । ਕਿਸੇ ਵੇਲੇ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਗੁਰੂ ਹਨ । ਕਿਸੇ ਵੇਲੇ ਲਹਿਣੇ ਦੇ ਚਰਨਾਂ ਤੇ ਸੀਸ ਰੱਖ ਰਹੇ ਹਨ । ਕ੍ਰਿਸ਼ਨ ਜੀ, ਸੁਦਾਮਾ ਦੀ ਪਰਕਰਮਾ ਕਰ ਰਹੇ ਹਨ । ਇਸ ਦੁਨੀਆਂ ਦੀ ਗੱਲ ਸਿੱਖਣ ਦੀ ਲੋੜ ਨਹੀਂ । ਝੂਠ ਤੇ ਨਿੰਦਾ ਦਾ ਕੋਈ ਸਕੂਲ ਨਹੀਂ ਹੈ । ਆਪ ਹੀ ਸਿੱਖ ਲੈਂਦੇ ਹਨ । ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਕਹਿੰਦੇ ਹਨ, ਪੁੱਛੋ ਪਰਲੋਕ ਦੀ ਗੱਲ । ਕਿਸੇ ਨੂੰ ਚੰਗੀ ਗੱਲ ਦੱਸ ਦੇਣਾ ਇਸ ਤੋਂ ਵੱਡਾ ਉਪਕਾਰ ਨਹੀਂ ਹੈ ।

ਇੱਕ ਦਿਨ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਬੜੇ ਪ੍ਰਸੰਨ ਹੋਏ । ਫਿਰਯਾ ਅਤੇ ਕਟਾਰਾ ਤੇ ਬੜੀ ਬਖਸ਼ਿਸ਼ ਕੀਤੀ ਤੇ ਨਿਕਟ ਬੁਲਾ ਲਿਆ ।

ਗੁਰੂ ਜੀ ਨੇ ਕਿਹਾ, ਜਾਓ ਮੇਰੇ ਸਿੱਖੋ, ਨਿਰਭਉ ਹੋ ਕੇ ਸਿੱਖੀ ਦੀ ਆਵਾਜ਼ ਦੇਣਾ । **ਅੱਧਾ ਸਿਮਰਨ ਤਾਂ ਉਸ ਦਾ ਹੋ ਜਾਂਦਾ ਹੈ ਜੋ ਕਿਸੇ ਨੂੰ ਸਿਮਰਨ ਵਿੱਚ ਲਗਾ ਦਿੰਦਾ ਹੈ ।** ਫਿਰਯਾ ਅਤੇ ਕਟਾਰਾ ਨੇ ਕਿਹਾ, ਮਹਾਰਾਜ, ਜਿੱਥੇ ਅਸੀਂ ਰਹਿੰਦੇ ਹਾਂ ਉੱਥੇ ਜੋਗੀ ਰਹਿੰਦੇ ਹਨ । ਇਸ ਦੇ ਵਾਸਤੇ ਸਾਨੂੰ ਜ਼ੋਰ ਚਾਹੀਦਾ ਹੈ । ਗੱਲ ਕਹਿਣ ਲਈ, ਗਿਆਨ, ਕਲਾ, ਸ਼ਕਤੀ ਦੀ ਲੋੜ ਹੈ । ਕਈ ਵਾਰੀ "ਬੋਲਾਂ" ਨਾਲ ਹੀ ਗੱਲ ਵਿਗਾੜ ਲੈਂਦੇ ਹਾਂ । ਮਹਾਰਾਜ ਨੇ ਇਹਨਾਂ ਦੋਨਾਂ ਸਿੱਖਾਂ ਨੂੰ ਪਰਚਾਰ ਵਾਸਤੇ ਭੇਜਿਆ । ਕਿਹਾ, ਭਜਨ ਕੀਰਤਨ ਕਰਾਉਣਾ । ਨਾਮ-ਦਾਨ-ਇਸ਼ਨਾਨ ਦ੍ਰਿੜ ਕਰਾਉਣਾ ।

ਗੁਰੂ ਜੀ ਨੇ ਵਰਦਾਨ ਦੇ ਕੇ ਭੇਜਿਆ - ਜਿੱਥੇ ਤੁਸੀਂ ਬੋਲ ਬੋਲਿਆ ਕਰੋਂਗੇ, ਪਾਣੀ ਖੜ੍ਹ ਜਾਏਗਾ । ਪੌਣ ਵੀ ਰੁਕ ਜਾਵੇਗੀ । ਜੋ ਬੋਲੋਗੇ ਪੂਰਾ ਹੋਵੇਗਾ । ਮਨਮਤ ਦੇ ਅੰਧਕਾਰ ਨੂੰ ਮਿਟਾਉਣਾ ਹੈ, ਗੁਰਮਤਿ ਦਾ ਗਿਆਨ ਦੇਣਾ ਹੈ । ਫਿਰਯਾ ਅਤੇ ਕਟਾਰਾ ਨੇ ਕਿਹਾ, ਮਹਾਰਾਜ ਜੀ, ਉੱਥੇ ਇੱਕ ਬਹੁਤ ਵੱਡੇ ਜੋਗੀ ਨੇ ਜੰਤਰ, ਤੰਤਰ, ਮੰਤਰ ਨਾਲ ਹਜ਼ਾਰਾਂ ਲੋਕਾਂ ਨੂੰ ਵੱਸ ਕੀਤਾ ਹੋਇਆ ਹੈ । **ਜੰਤਰ ਲਿਖ ਕੇ ਚੱਲਦਾ ਹੈ, ਮੰਤਰ ਬੋਲ ਕੇ, ਤੰਤਰ ਵਾਹਿਆ ਜਾਂਦਾ ਹੈ । ਜਿੱਥੇ ਕ੍ਰਿਪਾਨ, ਤੇਗ, ਸ੍ਰੀ ਸਾਹਿਬ ਜਾਊਗੀ, ਉੱਥੇ ਭੂਤ, ਪ੍ਰੇਤ ਘੱਟ ਜਾਂਦੇ ਹਨ ।**

ਜਿੱਥੇ ਬਾਣੀ ਦਾ ਪ੍ਰਭਾਵ ਹੈ, ਭੂਤ ਨਹੀਂ ਆ ਸਕਦੇ । ਗ੍ਰਾਮ ਵਿੱਚ ਇੱਕ ਧਰਮਸ਼ਾਲ ਚਾਹੀਦੀ ਹੈ ਜਿੱਥੇ ਭਜਨ ਕੀਰਤਨ ਹੋਵੇ । ਨਾਮ, ਦਾਨ, ਇਸ਼ਨਾਨ ਨੂੰ ਪਕਾਇਆ ਜਾਵੇ । ਇੱਥੇ ਇੱਕ ਐਸਾ ਕੇਂਦਰ ਚਾਹੀਦਾ ਹੈ ਜਿਸ ਤਰ੍ਹਾਂ ਦਾ ਗੋਇੰਦਵਾਲ ਵਿੱਚ ਹੈ । ਜਿੱਥੇ ਹੁਣ ਵੀ ਪ੍ਰਚਾਰਕ ਤਿਆਰ ਕੀਤੇ ਜਾਣ ।

ਇਹ ਗੱਲ ਅੱਜ ਵੀ ਚੱਲ ਰਹੀ ਹੈ । ਅਵਗਤ ਰੂਹਾਂ ਫਿਰਦੀਆਂ ਰਹਿੰਦੀਆਂ ਹਨ । ਕਈ ਲੋਕਾਂ ਨੇ ਵਿਉਪਾਰ ਬਣਾ ਰੱਖਿਆ ਹੈ । ਕਈ ਵਾਰੀ ਜੰਤਰ ਤੰਤਰ ਉਲਟੇ ਪੈ ਜਾਂਦੇ ਹਨ ।

ਗੁਰੂ ਜੀ ਨੇ ਵਰਦਾਨ ਦੇ ਕੇ ਫਿਰਯਾ ਅਤੇ ਕਟਾਰਾ ਨੂੰ ਵਿਦਾ ਕੀਤਾ । ਧਰਤੀ ਤੇ ਨਮਸਕਾਰ ਕਰਕੇ, ਗੁਰੂ ਜੀ ਤੋਂ ਆਗਿਆ ਲੈ ਕੇ ਚੱਲ ਪਏ ਹਨ । ਸਭ ਤੋਂ ਵੱਡੇ ਜੋਗੀ ਦੇ ਮੱਠ ਤੇ ਗਏ । ਜੋਗੀ ਸਮਝ ਗਿਆ ਕੋਈ ਬੜਾ ਕਲਾਵਾਨ ਆ ਗਿਆ ਹੈ । ਜੰਤਰ ਤੰਤਰ ਪੁੱਠੇ ਪੈ ਗਏ ਹਨ ।

ਜੋਗੀ ਮੱਠ ਛੱਡ ਕੇ ਭੱਜ ਗਿਆ - ਜਿਵੇਂ ਬਾਜ ਤੋਂ ਡਰਦਿਆਂ ਚਿੜੀਆਂ ਭੱਜ ਜਾਂਦੀਆਂ ਹਨ । ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਬਾਜ ਵਰਗੀ ਸ਼ਕਤੀ ਦੇ ਦਿੱਤੀ । ਮਨਮਤੀਏ, ਚਿੜੀਆਂ ਬਣ ਕੇ ਭੱਜੇ ਜਾ ਰਹੇ ਹਨ -

ਜਿਸ ਤਰ੍ਹਾਂ ਸ਼ੇਰ ਨੂੰ ਦੇਖ ਕੇ ਮਿਰਗ ਭੱਜ ਜਾਂਦੇ ਹਨ । ਜੋਗੀ ਨੇ ਮੱਠ ਨੂੰ ਗਿਰਾ ਕੇ ਭੱਜਣ ਦੀ ਕੀਤੀ ।

ਪ੍ਰਸ਼ਨ ਇਹ ਹੈ ਕਿ ਮਨਮੱਤ ਕਿਉਂ ਫੈਲ ਰਹੀ ਹੈ ? ਜੇਕਰ ਸੋਨਾ ਨਹੀਂ ਦੇਵਾਂਗੇ, ਮੁਲੰਮਾ ਵਿਕੇਗਾ । ਜੇ ਹੰਸ ਨਹੀਂ ਰਹਿਣਗੇ ਤਾਂ ਬਗਲੇ ਆ ਜਾਣਗੇ । ਜੇ ਚਿੜੀਆਂ ਭਜਾਉਣੀਆਂ ਹਨ, ਬਾਜ ਆਉਣਗੇ । ਵਿਵੇਕ ਬੁੱਧੀ ਕਿਸੇ ਵਿਰਲੇ ਵਿੱਚ ਹੁੰਦੀ ਹੈ । **ਗੁਰਮਤਿ ਦੇ ਐਸੇ ਅਸਥਾਨ ਬਣਾਓ ਕਿ ਸਿੱਖਾਂ ਨੂੰ ਪਰਖਣ ਦੀ ਸ਼ਕਤੀ ਆ ਜਾਏ । ਦੁੱਧ ਨੂੰ ਦੁੱਧ, ਪਾਣੀ ਨੂੰ ਪਾਣੀ ਕਹੋ ।**

*ਮਾਨੁਖ ਕੀ ਟੇਕ ਬ੍ਰਿਥੀ ਸਭ ਜਾਨੁ ॥ ਦੇਵਨ ਕਉ ਏਕੈ ਭਗਵਾਨੁ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੨੮੧)

ਚਲੋ ਇਹਨਾਂ ਦੇ ਕੋਲ ਤੇ ਪਤਾ ਕਰੀਏ - ਕਿਤਨੇ ਬਲੀ ਹਨ, ਕਿਸ ਨੇ ਭੇਜਿਆ ਹੈ ? ਜਿਨ੍ਹਾਂ ਨੇ ਜੋਗੀ ਦਾ ਮੱਠ ਹੀ ਗਿਰਾ ਦਿੱਤਾ । ਇਨ੍ਹਾਂ ਦਾ ਇਤਨਾ ਤਪ ਹੈ ਕਿ ਇਹ ਕਿਸੇ ਤੋਂ ਵੀ ਨਹੀਂ ਡਰੇ ਹਨ ।

ਜਦੋਂ ਸਾਰੇ ਆ ਕੇ ਫਿਰਯਾ ਅਤੇ ਕਟਾਰਾ ਨੂੰ ਮਿਲੇ, ਇਹਨਾਂ ਦੋਨਾਂ ਨੇ ਸ਼ਬਦ ਦਾ ਗਾਇਨ ਕੀਤਾ । ਜਦ ਸਾਰਿਆਂ ਨੇ ਭਜਨ ਕੀਰਤਨ ਸੁਣਿਆ, ਤਾਂ ਸਭ ਦੇ ਸੀਸ ਝੁਕ ਗਏ । ਕਿਵੇਂ ਗੁਰੂ ਜੀ ਜੰਤਰ, ਮੰਤਰ, ਤੰਤਰ ਦਾ ਪਹਿਰਾ ਬੰਦ ਕਰਕੇ ਸਤਿਨਾਮ ਦਾ ਪਹਿਰਾ ਦੇ ਰਹੇ ਹਨ । ਜੋਗੀ ਦੇ ਕੋਲੋਂ ਲੋਕ ਬੜੇ ਡਰੇ ਹੋਏ ਸੀ । ਜਿੱਥੇ ਜਿੱਥੇ ਫਿਰਯਾ ਅਤੇ ਕਟਾਰਾ ਗਏ, ਗੋਇੰਦਵਾਲ ਦੀ ਧੰਨ ਧੰਨ ਕਰਨ ਲੱਗ ਪਏ । ਜਿੱਥੇ ਹਰ ਵੇਲੇ ਗੋਰਖ ਗੋਰਖ ਜਪਦੇ ਸੀ, ਹੁਣ ਅੰਮ੍ਰਿਤ ਵੇਲੇ ਵਾਹਿਗੁਰੂ ਦੇ ਜਾਪੁ ਵਿੱਚ ਜੁੜ ਜਾਂਦੇ ਹਨ । ਬ੍ਰਹਮ ਗਿਆਨ ਦੀ ਧਾਰਾ ਚੱਲ ਪਈ ਹੈ ।

ਸਭ ਸੰਗਤਾਂ ਵਿੱਚ ਸ਼ਾਂਤੀ ਆ ਗਈ । **ਵਾਹਿਗੁਰੂ ਦਾ ਜਾਪੁ ਕਾਲ ਨੂੰ ਬੰਦ ਕਰ ਦਿੰਦਾ ਹੈ ।** ਸਰੀਰ ਦਾ ਲੰਗਰ, ਮਨ ਦਾ ਲੰਗਰ, ਆਤਮਾ ਦਾ ਲੰਗਰ

ਚੱਲਣ ਲੱਗ ਪਏ ਹਨ । ਸਭ ਮੱਠ ਢਾਹ ਦਿੱਤੇ ।

*ਘਰ ਘਰ ਅੰਦਰ ਧਰਮਸਾਲ ਹੋਵੈ ਕੀਰਤਨ ਸਦਾ ਵਿਸੋਆ॥*

(ਭਾਈ ਗੁਰਦਾਸ ਜੀ ਵਾਰ ੧)

*ਕਰਿ ਇਸਨਾਨੁ ਸਿਮਰਿ ਪ੍ਰਭੁ ਅਪਨਾ ਮਨ ਤਨ ਭਏ ਅਰੋਗਾ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੨੮੧)

**ਸਿਮਰਨ ਕਰਦਿਆਂ ਕਰਦਿਆਂ ਜਾਗਦੀ ਜੋਤਿ ਦੇ ਦਰਸ਼ਨ ਹੋ ਜਾਂਦੇ ਹਨ ।** ਸ੍ਰੀ ਗੁਰੂ ਅਮਰਦਾਸ ਸਾਹਿਬ ਜੀ, ਆਪ ਜੀ ਤਾਂ ਧੰਨ ਹੀ ਧੰਨ ਹੋ । ਫਿਰਯਾ ਅਤੇ ਕਟਾਰਾ ਤੇ ਵੀ ਕਿਤਨੀ ਕ੍ਰਿਪਾ ਹੋ ਰਹੀ ਹੈ । ਜਿਸ ਪਿੰਡ ਵਿੱਚ ਵੀ ਜਾਂਦੇ ਹਨ, ਸੱਚਖੰਡ ਬਣ ਜਾਂਦਾ ਹੈ ।

ਚੰਦਨ ਦੇ ਬੂਟੇ ਵਾਂਗ ਫਿਰਯਾ ਅਤੇ ਕਟਾਰਾ ਜੀਅ ਦਾਨ, ਭਗਤੀ ਦਾਨ ਦੇ ਰਹੇ ਹਨ । ਟੁੱਟਿਆਂ ਨੂੰ ਜੋੜ ਰਹੇ ਹਨ । ਵਿਛੁੱੜਿਆਂ ਨੂੰ ਮਿਲਾ ਰਹੇ ਹਨ । **ਸਿੱਖ ਆਪਣੇ ਨਾਲ ਨਹੀਂ ਜੋੜਦਾ, ਵਾਹਿਗੁਰੂ ਨਾਲ ਜੋੜਦਾ ਹੈ ।** ਗੁਰਸਿੱਖਾਂ ਨੂੰ ਕਿਹਾ, ਜਿੱਥੇ ਧਰਮਸ਼ਾਲਾ ਬਣਾਓਗੇ, ਗੋਇੰਦਵਾਲ ਸਾਹਿਬ ਦੇ ਦਰਸ਼ਨ ਹੋਣਗੇ । ਇਉਂ ਜਾਪਦਾ ਹੈ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੀ ਕਲਾ ਵਰਤਾ ਰਹੇ ਹਨ ।

# ਬਾਦਸ਼ਾਹ ਅਕਬਰ ਦਾ ਗੋਇੰਦਵਾਲ ਸਾਹਿਬ ਜਾਣਾ

ਅਕਬਰ ਬਾਦਸ਼ਾਹ ਲਾਹੌਰ ਜਾ ਰਿਹਾ ਸੀ । ਰਸਤੇ ਵਿੱਚ ਮਹਿਮਾ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੀ ਸੁਣ ਲਈ । ਚਰਨ ਚੱਲ ਪਏ ਗੋਇੰਦਵਾਲ ਸਾਹਿਬ ਵੱਲ । ਚਰਨ ਸੁਹਾਵੇ ਹੋ ਜਾਂਦੇ ਹਨ, ਕਾਇਆ ਕੰਚਨ ਹੋ ਜਾਂਦੀ ਹੈ, ਜੋ ਗੁਰੂ ਦੁਆਰੇ ਵੱਲ ਜਾਂਦੇ ਹਨ । ਭਾਵਨਾ ਨਾਲ ਹੀ ਤੁਰਦੇ ਹਨ ।

*ਗੁਰਦੁਆਰੈ ਲਾਇ ਭਾਵਨੀ ਇਕਨਾ ਦਸਵਾ ਦੁਆਰੁ ਦਿਖਾਇਆ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੯੨੨)

ਅਕਬਰ ਬਾਦਸ਼ਾਹ ਨੇ ਕਿਹਾ, ਮੈਂ ਸੁਣਿਆ ਹੈ ਇੱਕ ਕਾਮਲ ਪੁਰਸ਼ ਹਨ, ਜਿਸ ਦੇ ਚਰਨ ਮੁਰਦੇ ਨੂੰ ਲੱਗ ਜਾਵਣ ਉਹ ਜੀਵਤ ਹੋ ਜਾਂਦਾ ਹੈ । ਮੈਂ ਆਪ ਜੀ ਦੇ ਦਰਸ਼ਨ ਕਰਨਾ ਚਾਹੁੰਦਾ ਹਾਂ । ਸ੍ਰੀ ਗੁਰੂ ਜੀ, ਸੇਵਾ ਕਰ ਰਹੇ ਸਨ, ਤੇ ਭਾਈ ਬੱਲੂ ਨੇ ਆ ਕੇ ਦੱਸਿਆ ਕਿ ਮੁਗਲ ਬਾਦਸ਼ਾਹ ਅਕਬਰ ਆਪ ਜੀ ਦੇ ਦਰਸ਼ਨ ਕਰਨ ਆ ਰਿਹਾ ਹੈ । ਉਹ ਦਰਸ਼ਨ ਕੇਵਲ, ਤਾਂਘ ਵਿੱਚ ਆ ਕੇ ਕਰਨ ਆ ਰਿਹਾ ਹੈ, ਹਉਮੈਂ ਵਿੱਚ ਨਹੀਂ ਆ ਰਿਹਾ ਹੈ । ਉਸ ਦਾ ਕੁੱਝ ਮਾਣ ਰੱਖਣਾ ਚਾਹੀਦਾ ਹੈ ।

ਇੱਕ ਰੇਸ਼ਮ ਦਾ ਕੱਪੜਾ ਬਾਉਲੀ ਸਾਹਿਬ ਤੋਂ ਪਾਤਸ਼ਾਹ ਦੇ ਸਥਾਨ ਤੱਕ ਵਿਛਾ ਦਿੱਤਾ ਗਿਆ । ਅਕਬਰ ਪਾਤਸ਼ਾਹ ਚੱਲ ਪਿਆ । ਕਿਹਾ, ਮੈਂ ਇੱਕ ਪੀਰ ਦੇ ਦਰਸ਼ਨ ਕਰਨ ਜਾ ਰਿਹਾ ਹਾਂ । ਕਿਹਾ, ਮੈਂ ਬਾਬੇ ਦੇ ਘਰ ਜਾ ਰਿਹਾ ਹਾਂ, ਹਾਥੀ ਦੀ ਸਵਾਰੀ ਤੇ ਨਹੀਂ ਜਾਣਾ ਹੈ, ਅਕਬਰ ਨੂੰ ਯਾਦ ਆ ਗਿਆ ਕਿਵੇਂ ਬਾਬਰ, ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਚਰਨਾਂ ਤੇ ਡਿੱਗ ਪਿਆ ਸੀ । ਕਿਹਾ, ਕਾਮਲ-ਮਹਾਂਪੁਰਸ਼ ਹਨ, ਮੈਂ ਨੰਗੇ ਪੈਰੀਂ ਦਰਸ਼ਨ ਕਰਨ ਜਾਂਵਾਂਗਾ । ਕਿਹਾ, ਕੱਪੜਾ ਚੁੱਕ ਲਓ, ਇਸ ਦਾ ਕੋਈ ਕੰਮ ਨਹੀਂ ਹੈ । ਮੈਂ ਤਾਂ ਭਿਖਾਰੀ ਬਣ ਕੇ ਜਾ ਰਿਹਾ ਹਾਂ । ਮੈਂ ਤੇ ਉਨ੍ਹਾਂ ਦੇ ਦਰ ਤੇ ਮੁਰੀਦ ਬਣ ਕੇ ਜਾ ਰਿਹਾ ਹਾਂ । ਮੈਂ ਤਾਂ ਮੁਰਸ਼ਦ ਤੋਂ ਨਦਰਿ ਲੈਣ

ਜਾ ਰਿਹਾ ਹਾਂ । ਪਾਤਸ਼ਾਹ ਜਾ ਕੇ ਚਰਨਾਂ ਵਿੱਚ ਜਾ ਕੇ ਬੈਠ ਗਿਆ । ਪਾਤਸ਼ਾਹ ਦੇ ਰੋਮ ਰੋਮ ਵਿੱਚ ਅਦਬ ਹੈ । ਮੁਰਸ਼ਦ ਜਾਣ ਜਾਂਦਾ ਹੈ, ਕਿ ਇਹ ਇਨਸਾਨ ਬੇ-ਅਦਬ ਹੈ ਕਿ ਅਦਬ ਵਿੱਚ ਹੈ । ਮਹਿਰਮ ਹੈ ਕਿ ਮੁਜ਼ਰਿਮ ਹੈ । ਅਕਬਰ ਅਦਬ ਵਿੱਚ ਬੈਠਾ ਹੈ ।

ਇੱਕ ਹੈ ਦੀਨ ਦਾ ਪਾਤਸ਼ਾਹ, ਇੱਕ ਹੈ ਦੁਨੀਆਂ ਦਾ ਪਾਤਸ਼ਾਹ । ਜਦ ਦਰਸ਼ਨ ਕੀਤੇ ਤਾਂ ਅੱਖ ਵੀ ਨਹੀਂ ਝਪਕਾਈ ਜਾ ਰਹੀ । ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੀ ਅੱਖ ਦਾ ਜਲਾਲ ਝੱਲਿਆ ਨਹੀਂ ਜਾ ਰਿਹਾ ਹੈ । ਦਰਸ਼ਨ ਕਰਨ ਤੋਂ ਬਾਅਦ ਆਪਸ ਵਿੱਚ ਕੁਸ਼ਲਤਾ ਪੁੱਛੀ । ਗੁਰੂ ਜੀ ਨੇ ਸੋਚਿਆ, ਹੁਣ ਤਾਂ ਨੇਮ ਟੁੱਟ ਗਿਆ ਹੈ - "ਪਹਿਲੇ ਪੰਗਤ, ਪਾਛੇ ਸੰਗਿਤ" । ਬਾਦਸ਼ਾਹ ਨੇ ਨੇਮ ਨਹੀਂ ਪੂਰਾ ਕੀਤਾ ਤਾਂ ਗੁਰੂ ਜੀ ਦੀ ਨਦਰ ਨਹੀਂ ਪ੍ਰਾਪਤ ਹੋਈ । ਗੁਰੂ ਜੀ ਨੇ ਪ੍ਰੇਰਕ ਨੂੰ ਕਿਹਾ, ਪਹਿਲਾਂ ਲੰਗਰ ਛਕਾਓ, ਫਿਰ ਗੁਰ ਪ੍ਰਸਾਦਿ ਦੀ ਗੱਲ ਹੋ ਸਕਦੀ ਹੈ । ਬਾਦਸ਼ਾਹ ਨੇ ਹੱਥ ਜੋੜ ਦਿੱਤੇ । ਗੁਰੂ ਜੀ ਨੇ ਕਿਹਾ, ਤੁਸੀਂ ਕੈਸਾ ਖਾਣਾ ਖਾਓਗੇ ? ਅਕਬਰ ਨੇ ਕਿਹਾ, ਤੁਹਾਡੀ ਰੁਚੀ ਹੈ । ਗੁਰੂ ਜੀ ਨੇ ਕਿਹਾ, ਇਸ ਰਾਹ ਵਿੱਚ ਖਾਣੇ ਨੂੰ ਬਹੁਤੀ ਵਡਿਆਈ ਨਹੀਂ ਹੈ ।

ਕੇਤੇ ਮੂਰਖ ਖਾਹੀ ਖਾਹਿ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੫)

ਮੈਂ ਤਾਂ ਅਲੂਣਾ ਦਲੀਆ ਜਾਂ ਖਿਚੜੀ ਅੱਠਾਂ ਪਹਿਰਾਂ ਵਿੱਚ ਇੱਕ ਵਾਰੀ ਛਕਦਾ ਹਾਂ । ਅਕਬਰ ਦੰਗ ਰਹਿ ਗਿਆ ।

ਅਕਬਰ ਆਇਆ ਤਾਂ ਸੀ ਸਿਦਕ ਲੈਣ, ਪਰ ਸ਼ੰਕਾ ਵਿੱਚ ਪੈ ਗਿਆ । ਸਰੀਰ ਵਿੱਚ ਇਤਨੀ ਨੂਰੀ ਜੋਤਿ ਜਗ ਰਹੀ ਹੈ । ਅਕਬਰ ਨੇ ਸੋਚਿਆ, ਜੇ ਮੈਂ ਸ਼ੰਕਾ ਕੀਤੀ ਤਾਂ ਖਾਲੀ ਹੀ ਚਲਾ ਜਾਵਾਂਗਾ । **ਸਭ ਤੋਂ ਵੱਡੀ ਭੁੱਲ ਹੈ ਮੁਰਸ਼ਦ ਤੇ ਸ਼ੰਕਾ ਕਰਨੀ** । ਕਿਹਾ, ਮਹਾਰਾਜ, ਜੋ ਆਪ ਛੱਕਦੇ ਹੋ, ਉਹ ਹੀ ਮੈਨੂੰ ਵੀ ਦੇ ਦਿਓ । ਸੋਚਿਆ, ਇਹ ਤਾਂ ਆਪ ਹੀ ਖੁਦਾ ਹਨ,

ਕੋਈ ਅਵੱਗਿਆ ਨਾ ਹੋ ਜਾਏ ।

ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਕਿਹਾ, ਭਾਈ ਬੱਲੂ, ਜੋ ਭਾਵਨਾ ਰੱਖਦੇ ਹਨ, ਪੂਰੀ ਕਰੋ । ਸੋਹਣੇ ਥਾਲ ਵਿੱਚ ਅਲੂਣਾ ਓਗਰਾ ਲੈ ਕੇ ਆਏ । ਬਾਦਸ਼ਾਹ ਨੇ ਹੱਥ ਸਾਫ਼ ਕੀਤੇ ਤੇ ਅੰਮ੍ਰਿਤ ਸਮਝ ਕੇ ਪ੍ਰਸ਼ਾਦਿ ਛਕਣ ਲੱਗ ਪਏ । ਬੜਾ ਹੀ ਅਨੰਦ ਆਇਆ । ਅਕਬਰ ਨੂੰ ਲੱਗਿਆ, ਸਾਰੀ ਦੁਨੀਆਂ ਦੀ ਮਿਠਾਸ ਹੈ । ਜਿਉਂ ਜਿਉਂ ਪ੍ਰਸ਼ਾਦਿ ਬਾਦਸ਼ਾਹ ਛਕਦਾ ਹੈ, ਉਤਨਾ ਹੀ ਵੱਧ ਸੁਆਦ ਆਉਂਦਾ ਹੈ । ਜਦ ਅਕਬਰ ਨੇ ਦੂਸਰੀ ਬੁਰਕੀ ਪਾਈ, ਤਾਂ ਖੀਰ ਦਾ ਸੁਆਦ ਆਇਆ । ਅਕਬਰ ਸੋਚਦਾ ਹੈ, ਜੋ ਇਸ ਅਲੂਣੇ ਓਗਰੇ ਵਿੱਚ ਸੁਆਦ ਹੈ, ਇਹ ਸੁਆਦ ਤਾਂ ਮੈਨੂੰ ਸਾਰੀ ਜ਼ਿੰਦਗੀ ਨਹੀਂ ਆਇਆ । ਰੋਮ ਰੋਮ ਵਿੱਚ ਅਨੋਖੀ ਨਿਰਾਲੀ ਲਹਿਰ ਚੱਲ ਰਹੀ ਹੈ । ਜਦ ਬਾਦਸ਼ਾਹ ਨੇ ਤੀਸਰੀ ਬੁਰਕੀ ਪਾਈ, ਤਾਂ ਹੋਰ ਵੀ ਸੁਆਦ ਆਇਆ ।

ਅਕਬਰ ਹੱਥ ਜੋੜ ਕੇ ਵਿਸਮਾਦ ਵਿੱਚ ਬੈਠਾ ਹੈ ਤੇ ਕਹਿ ਰਿਹਾ ਹੈ, ਮਹਾਰਾਜ ਤੁਹਾਡੇ ਵਿੱਚ ਖੁਦਾ ਦਾ ਨੂਰ ਹੈ । ਮੈਨੂੰ ਹੁਣ ਭਟਕਣਾ ਨਹੀਂ ਚਾਹੀਦਾ ਹੈ । ਮਹਾਰਾਜ, ਮੈਂ ਆਪ ਜੀ ਦੇ ਦਰ ਦਾ ਭਿਖਾਰੀ ਹਾਂ । ਮੇਰੇ ਮਨ ਵਿੱਚ ਹੁਣ ਕੋਈ ਖਾਹਿਸ਼ ਨਹੀਂ ਹੈ । ਆਪ ਨੇ ਇਤਨੇ ਖੁੱਲ੍ਹੇ ਭੰਡਾਰੇ ਬਖਸ਼ ਦਿੱਤੇ ਹਨ । ਪਰ ਮੇਰੇ ਅੰਦਰ ਇੱਕ ਸ਼ਰਧਾ ਜਾਗੀ ਹੈ, ਜੇਕਰ ਕਬੂਲ ਕਰ ਲਓ - ਮੈਨੂੰ ਸੇਵਾਦਾਰ ਪ੍ਰਵਾਨ ਕਰ ਲਵੋ, ਮੈਨੂੰ ਸ਼ਾਂਤੀ ਆ ਜਾਵੇਗੀ ।

ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਬਹੁਤ ਹੱਸੇ । ਅਕਬਰ ਮੈਨੂੰ ਕੁੱਝ ਦੇਣਾ ਚਾਹੁੰਦਾ ਹੈ, ਪਰ ਇੱਥੇ ਆਇਆ ਤੇ ਮੰਗਣ ਸੀ । ਗੁਰੂ ਜੀ ਨੇ ਕਿਹਾ, ਬਾਦਸ਼ਾਹ, ਤੈਨੂੰ ਇਹ ਗੱਲ ਕਹਿਣੀ ਹੀ ਨਹੀਂ ਸੀ ਚਾਹੀਦੀ । ਇਹ ਤਾਂ ਬਾਬੇ ਨਾਨਕ ਜੀ ਦੀ ਗੱਦੀ ਹੈ - ਜਿਨ੍ਹਾਂ ਨੇ ਕਿਹਾ ਸੀ "ਤੈਥੋਂ ਮੰਗੈ ਸੋ ਅਹਮਕ ਫਕੀਰ" । ਐਮਨਾਬਾਦ ਦੀ ਕਿਤਨੀ ਬਰਬਾਦੀ ਕੀਤੀ । ਇੱਧਰ ਜੇਲ੍ਹ ਵਿੱਚ ਇੱਕ ਅਕਾਲ ਪੁਰਖ ਦੀ ਧੁਨੀ ਨਾਲ ਚੱਕੀਆਂ ਆਪ ਚੱਲ

ਰਹੀਆਂ ਹਨ । ਇੱਥੇ ਤਾਂ ਅਤੁੱਟ ਖਜ਼ਾਨੇ ਹਨ । ਤੂੰ ਕੀ ਦੇਵੇਂਗਾ ? ਇੱਥੇ ਤਾਂ ਰਾਤ ਨੂੰ ਦੇਗਾਂ ਦੇ ਘੜੇ ਖਾਲੀ ਕਰ ਦਿੱਤੇ ਜਾਂਦੇ ਹਨ । ਸਵੇਰੇ ਫਿਰ ਭਰ ਜਾਂਦੇ ਹਨ ।

ਅਕਬਰ ਨੇ ਕਿਹਾ, ਮਹਾਰਾਜ, ਮੈਂ ਇੱਥੇ ਕੁੱਝ ਦੇ ਨਹੀਂ ਰਿਹਾ, ਭੇਟ ਕਰਨਾ ਚਾਹੁੰਦਾ ਹਾਂ । ਪੂਰਨ ਭਾਵਨੀ ਨਾਲ ਕੁਝ ਪਿੰਡਾਂ ਦਾ ਪਟਾ ਲਿਖ ਕੇ ਚਰਨਾਂ ਵਿੱਚ ਭੇਟ ਕਰ ਰਿਹਾ ਹਾਂ । ਇਹ ਮਹਾਰਾਜ, ਇੱਕ ਟਕਾ ਹੈ । ਬਾਦਸ਼ਾਹ ਨੇ ਸਿੱਜਦਾ ਕੀਤਾ ਤੇ ਕਿਹਾ, ਮੈਂ ਆਪ ਦਾ ਮੁਰੀਦ, ਸੇਵਾਦਾਰ ਹਾਂ । ਇਸ ਤਰ੍ਹਾਂ ਅਕਬਰ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਤੋਂ ਨਦਰਿ ਲੈ ਕੇ ਚਲਾ ਗਿਆ ਤੇ ਇੱਧਰ ਗੁਰੂ ਜੀ ਦੀ ਧੰਨ ਧੰਨ ਹੋ ਰਹੀ ਹੈ ।

# ਲੰਗੜੇ ਸਿੱਖ ਦਾ ਸਿਦਕ

## ਇਹ ਸਿਦਕ ਦੀ ਕਥਾ ਹੈ

ਗੋਇੰਦਵਾਲ ਤੋਂ ਤਿੰਨ ਕੋਹ ਤੇ ਇੱਕ ਖੱਤਰੀ ਸਿੱਖ ਰਹਿੰਦਾ ਸੀ । ਉਹ ਲੰਗੜਾ ਸੀ, ਲੋਕੀਂ ਲੰਗੜਾ ਹੀ ਕਹਿੰਦੇ ਸਨ । ਪਰ ਦੂਜਾ ਪੈਰ ਭਾਵਨਾ ਦਾ ਲੱਗ ਗਿਆ । ਰੋਜ਼ਾਨਾ ਪੂਰਨ ਸ਼ਰਧਾ ਨਾਲ ਤਿੰਨ ਕੋਹ ਤੋਂ ਚੱਲ ਕੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਵਾਸਤੇ ਦਹੀਂ ਲੈ ਕੇ ਜਾਂਦਾ ਸੀ । ਨਿਰਾ ਦਹੀਂ ਹੀ ਨਹੀਂ - ਪੂਰਨ ਅਦਬ, ਭਾਵਨਾ, ਸਿਦਕ, ਸ਼ਰਧਾ, ਪ੍ਰਤੀਤ ਨਾਲ ਲੈ ਕੇ ਆਉਂਦਾ ਸੀ । ਆਪਣੇ ਨੇਮ ਦਾ ਪੱਕਾ ਸੀ । ਗੁਰੂ ਜੀ ਅਲੂਣਾ ਅਹਾਰ ਛਕਦੇ ਸੀ ਪਰ ਇਹ ਦਹੀਂ ਛਕਾਉਂਦਾ ਸੀ । ਚਾਹੇ ਹਨੇਰੀ, ਤੂਫਾਨ, ਭਾਵੇਂ ਵਰਖਾ, ਗੜੇ, ਤਪਸ਼ ਹੋਵੇ, ਪਰ ਇਹ ਗੁਰੂ ਜੀ ਵਾਸਤੇ ਨੇਮ ਨਾਲ ਦਹੀਂ ਲੈ ਕੇ ਜਾਂਦਾ ਸੀ ।

ਇੱਕ ਦਿਨ ਇਹ ਗੁਰੂ ਜੀ ਵਾਸਤੇ ਦਹੀਂ ਲੈ ਕੇ ਚੱਲਿਆ । ਰਾਹ ਵਿੱਚ ਪਿੰਡ ਦਾ ਅਹੰਕਾਰੀ ਚੌਧਰੀ ਮਿਲ ਗਿਆ । **ਅਹੰਕਾਰੀ ਕਿਸੇ ਦੀ ਸ਼ਰਧਾ, ਭਾਵਨੀ, ਪ੍ਰੇਮ, ਤਾਂਘ, ਵੈਰਾਗ ਨੂੰ ਨਹੀਂ ਸਮਝਦਾ** । ਇਸ ਦੇ ਨਾਲ ਹਾਸੀ ਕੀਤੀ ਤੇ ਲੱਕੜ ਦੀ ਟੰਗ ਖੋਹ ਲਈ । ਚੌਧਰੀ ਨੇ ਕਿਹਾ, ਤੂੰ ਨਿੱਤ ਗੁਰੂ ਜੀ ਵਾਸਤੇ ਦਹੀਂ ਲੈ ਕੇ ਜਾਂਦਾ ਹੈਂ, ਤਾਂ ਤੇਰੀ ਟੰਗ ਕਿਉਂ ਨਹੀਂ ਠੀਕ ਕਰ ਦਿੱਤੀ ? ਕਿਹਾ, ਇੱਕ ਟੰਗ ਤਾਂ ਟੁੱਟੀ ਹੈ, ਜੇ ਤਿਲਕ ਗਿਆ, ਤਾਂ ਦੂਸਰੀ ਟੰਗ ਵੀ ਟੁੱਟ ਜਾਊਗੀ । ਸਾਵਣ ਵਿੱਚ ਤਾਂ ਪੰਛੀ ਵੀ ਰੁਕ ਜਾਂਦੇ ਹਨ । ਯਾਤਰੂ ਯਾਤਰਾ ਬੰਦ ਕਰ ਦਿੰਦੇ ਹਨ । ਪਰ ਤੂੰ ਕਿਉਂ ਜਾਂਦਾ ਹੈਂ ? ਜੇਕਰ ਤੇਰੇ ਗੁਰੂ ਇਤਨੇ ਹੀ ਸੱਚੇ ਹਨ ਤਾਂ ਦੂਸਰੀ ਟੰਗ ਕਿਉਂ ਨਹੀਂ ਠੀਕ ਕਰ ਦਿੰਦੇ - ਚੌਧਰੀ ਨੇ ਤਰਕ ਮਾਰੀ ।

ਖੱਤਰੀ ਸਿੱਖ ਨੇ ਕਿਹਾ, ਇਹ ਮੇਰੇ ਤੇ ਮੇਰੇ ਗੁਰੂ ਦੇ ਵਿੱਚ ਗੱਲ ਹੈ, ਤੂੰ

ਮੇਰੇ ਭਰੋਸੇ ਵਿੱਚ ਦਖ਼ਲ ਨਾ ਦੇ । ਮੈਂ ਤਾਂ ਗੁਰੂ ਜੀ ਦੀ ਰਜ਼ਾ ਵਿੱਚ ਰਾਜ਼ੀ ਹਾਂ । ਗੁਰੂ ਦਾ ਕਰਮ ਹੈ, ਉਹ ਸਿੱਖ ਦਾ ਭਲਾ ਕਰਦੇ ਹਨ । ਖੱਤਰੀ ਨੇ ਕਿਹਾ, ਮੈਨੂੰ ਜਾਣ ਦੇ, ਬਹੁਤ ਸਮਾਂ ਬੀਤ ਗਿਆ ਹੈ । ਮੇਰੇ ਗੁਰੂ ਦੀ ਇੱਛਾ ਹੈ - ਜੇ ਚਾਹੁਣ, ਇੱਕ ਛਿਨ ਵਿੱਚ ਠੀਕ ਕਰ ਸਕਦੇ ਹਨ । ਇਸ ਤਰ੍ਹਾਂ ਜਾਚਨਾ ਕਰਕੇ ਆਪਣੀ ਲੱਕੜੀ ਦੀ ਟੰਗ ਲਈ, ਆਪਣੀ ਟੰਗ ਲੱਕੜੀ ਤੇ ਰੱਖ ਕੇ, ਛੇਤੀ ਛੇਤੀ ਖੱਤਰੀ ਸਿੱਖ ਜਾ ਰਿਹਾ ਹੈ ।

ਇੱਧਰ ਗੁਰੂ ਜੀ ਲੰਗਰ ਵਿੱਚ ਆ ਗਏ । ਥਾਲ ਪਰੋਸ ਕੇ ਸਾਹਮਣੇ ਰੱਖ ਦਿੱਤਾ ਹੈ । ਸਮਾਂ ਬਹੁਤ ਲੰਘ ਗਿਆ । ਗੁਰੂ ਜੀ ਉਡੀਕਦੇ ਹਨ । ਪੰਗਤ ਲੱਗ ਗਈ ਹੈ । ਦਹੀਂ ਵਾਲਾ ਸਿੱਖ ਆਇਆ ਨਹੀਂ ਹੈ । ਗੁਰੂ ਜੀ ਕੋਈ ਅਹਾਰ ਨਹੀਂ ਛਕ ਰਹੇ । ਸਾਰੀ ਸੰਗਤ ਵਿੱਚ ਉਦਾਸੀ ਛਾ ਗਈ । ਗੁਰੂ ਜੀ ਨੇ ਕਿਹਾ, ਮੈਂ ਨਹੀਂ ਛਕ ਸਕਦਾ, ਮੇਰੀ ਆਤਮਾ ਲੰਗੜੇ ਸਿੱਖ ਨਾਲ ਰਲ ਗਈ ਹੈ । ਇਤਨੇ ਵਿੱਚ, ਸਾਹੋ ਸਾਹ ਹੋਇਆ, ਸਿੱਖ ਆ ਗਿਆ । ਦਹੀਂ ਭੇਟ ਕੀਤਾ, ਫਿਰ ਸੀਸ ਭੇਟ ਕੀਤਾ । ਗੁਰੂ ਜੀ ਨੇ ਦਹੀਂ ਛਕ ਲਿਆ ।

ਜਾਣੀ-ਜਾਣ ਗੁਰੂ ਪੁੱਛਦੇ ਹਨ, ਤੂੰ ਅੱਜ ਚਿਰ ਲਾ ਕੇ ਆਇਆ ਹੈਂ । ਤੈਨੂੰ ਕਿਸ ਨੇ ਰੋਕ ਲਿਆ ? ਸਿੱਖ ਨੇ ਕਿਹਾ, ਮਹਾਰਾਜ, ਸਿੱਖ ਤਾਂ ਮੈਂ ਆਪ ਜੀ ਦਾ ਹਾਂ, ਪਰ ਲੋਕ ਮੇਰੀ ਲੰਗੜੀ ਟੰਗ ਵੇਖ ਕੇ ਹਾਸੀ ਕਰਦੇ ਹਨ । ਅੱਜ ਪਿੰਡ ਦੇ ਚੌਧਰੀ ਨੇ ਮੈਨੂੰ ਤਰਕ ਮਾਰੀ ਹੈ । ਮੇਰੀ ਲੱਕੜੀ ਦੀ ਟੰਗ ਖੋਹ ਲਈ ਅਤੇ ਕਿਹਾ, ਤੇਰੇ ਗੁਰੂ ਨੇ ਤੇਰੀ ਟੰਗ ਠੀਕ ਕਿਉਂ ਨਹੀਂ ਕੀਤੀ? ਤਾਂ ਕਰਕੇ ਚਿਰ ਲੱਗ ਗਿਆ ।

ਧੰਨ ਧੰਨ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਕਿਹਾ, ਮੇਰਾ ਧਿਆਨ ਤਾਂ ਦਹੀਂ ਵਿੱਚ ਰਿਹਾ, ਤੇਰੀ ਟੰਗ ਤੇ ਗਿਆ ਹੀ ਨਹੀਂ । ਇਹ ਤੇਰੀ ਹਾਸੀ ਨਹੀਂ ਹੋਈ, ਇਹ ਤਾਂ ਗੋਇੰਦਵਾਲ ਸਾਹਿਬ ਦੀ ਹਾਸੀ ਹੋਈ ਹੈ ।

ਜੇਕਰ ਕੋਈ ਉਲਾਂਭਾ ਸਿੱਖ ਨੂੰ ਦਿੰਦਾ ਹੈ, ਤਾਂ ਇਹ ਉਲਾਂਭਾ ਗੁਰੂ ਨੂੰ ਹੈ । ਮੈਂ ਇਹ ਸਹਿਣ ਨਹੀਂ ਕਰ ਸਕਦਾ । ਉਹਨਾਂ ਕਿਹਾ, ਤੂੰ ਸ਼ਾਹ ਹੁਸੈਨ ਕੋਲ ਜਾ । ਉਹਨਾਂ ਕੋਲ ਕਲਾ ਹੈ । ਤੂੰ ਠੀਕ ਹੋ ਜਾਵੇਂਗਾ ।

ਗੁਰੂ ਜੀ ਦੇ ਬਚਨ ਨੂੰ ਮੰਨ ਕੇ ਸਿੱਖ ਸ਼ਾਹ ਹੁਸੈਨ ਕੋਲ ਚਲਾ ਗਿਆ । ਸ਼ਾਹ ਹੁਸੈਨ ਨੇ ਇੱਕ ਨਿਯਮ ਬਣਾ ਲਿਆ ਸੀ, ਜੋ ਵੀ ਕੋਈ ਉਸ ਨੂੰ ਮੱਥਾ ਟੇਕਦਾ, ਉਸ ਦੇ ਕੁਤਕਾ (ਡੰਡਾ) ਮਾਰਦਾ ਸੀ । ਭਜਾ ਦਿੰਦਾ ਸੀ । ਸੋਚਦਾ ਸੀ, ਕਿਤੇ ਲੋਕ ਮੇਰੇ ਤੇ ਸ਼ਰਧਾ ਹੀ ਨਾ ਕਰਨ ਲੱਗ ਪੈਣ । ਕਈ ਵਾਰ ਮਾਰਨ ਤੇ ਵੀ ਗੱਲ ਬਣ ਜਾਂਦੀ ਹੈ । ਕਈ ਵਾਰ ਧੀਰਜ ਨਾਲ ਨਹੀਂ, ਧੱਕੇ ਮਾਰਨ ਨਾਲ, ਗੱਲ ਬਣ ਜਾਂਦੀ ਹੈ । ਮਤਰੇਈ ਮਾਂ ਨੇ ਧਰੂ ਨੂੰ ਧੱਕਾ ਮਾਰਿਆ, ਗੱਲ ਬਣ ਗਈ ।

ਸ਼ਾਹ ਹੁਸੈਨ ਫਕੀਰ ਸੀ । ਇੱਕ ਸਿੱਖ ਆ ਰਿਹਾ ਹੈ । ਗੋਇੰਦਵਾਲ ਵਾਲੇ ਗੁਰੂ ਜੀ ਨੇ ਤਾਰ ਖੜਕਾ ਦਿੱਤੀ - ਇਹ ਮੇਰਾ ਸਿੱਖ ਆ ਰਿਹਾ ਹੈ । ਸ਼ਾਹ ਹੁਸੈਨ ਨੇ ਕਿਹਾ, ਤੈਨੂੰ ਮਾਣ ਮਿਲ ਗਿਆ ਹੈ, ਜਾਹ ਭੱਜ ਕੇ ਜਾਹ । ਸਿੱਖ ਭੱਜਿਆ ਜਾ ਰਿਹਾ ਹੈ । ਜਦ ਸਿੱਖ ਭੱਜਿਆ, ਸ਼ਾਹ ਹੁਸੈਨ ਨੇ ਕੁਤਕਾ ਚਲਾਇਆ । ਕੁਤਕਾ ਜਾ ਕੇ ਟੰਗ ਤੇ ਲੱਗਿਆ, ਤੇ ਦੂਸਰੀ ਟੰਗ ਠੀਕ ਹੋ ਗਈ ।

ਸਿੱਖ ਸੋਚਦਾ ਹੈ, ਮੈਂ ਗੁਰੂ ਜੀ ਵਾਸਤੇ ਨਿੱਤ ਦਹੀਂ ਲੈ ਕੇ ਆਉਂਦਾ, ਤਾਂ ਤੇ ਮੇਰੀ ਟੰਗ ਠੀਕ ਨਹੀਂ ਹੋਈ ? ਪਰ ਦੇਖੋ, ਇਸ ਫਕੀਰ ਦੇ ਕੁਤਕੇ ਨਾਲ ਟੰਗ ਠੀਕ ਹੋ ਗਈ ਹੈ । ਸਿੱਖ, ਸ਼ਾਹ ਹੁਸੈਨ ਦੇ ਚਰਨਾਂ ਤੇ ਜਾ ਡਿੱਗਿਆ । ਤੂੰ ਤਾਂ ਕਾਮਲ ਫ਼ਕੀਰ ਹੈਂ । ਮੈਂ ਤਾਂ ਤੇਰਾ ਸ਼ੁਕਰ ਗੁਜ਼ਾਰ ਹਾਂ । ਤੂੰ ਮੇਰੀ ਟੰਗ ਠੀਕ ਕਰ ਦਿੱਤੀ । ਸ਼ਾਹ ਹੁਸੈਨ ਨੇ ਕਿਹਾ, ਉਹ ਸਿੱਖਾ, ਇਹ ਕੋਈ ਮੇਰੀ ਕਲਾ ਨਹੀਂ ਹੈ । ਇਹ ਟੰਗ ਤਾਂ ਗੋਇੰਦਵਾਲ ਵਾਲੇ ਗੁਰੂ ਜੀ ਨੇ ਬਣਾਈ ਹੈ । ਕਰਨ ਕਰਾਵਨਹਾਰ ਤਾਂ ਆਪ ਹੀ ਹਨ, ਮੈਨੂੰ ਤਾਂ ਕੇਵਲ ਵਡਿਆਈ ਬਖ਼ਸ਼ੀ ਹੈ । ਦੇਖੀਂ, ਇੱਥੇ ਸਬਰ ਨਾ ਕਰ

ਲਈਂ, ਜਾਹ ਗੋਇੰਦਵਾਲ ਸਾਹਿਬ ਵਾਲੇ ਦੇ ਚਰਨਾਂ ਤੇ ਡਿੱਗ ਪੈ । ਇੱਕ ਮੱਥਾ ਆਪਣਾ ਟੇਕੀਂ, ਇਕ ਸਿਜਦਾ ਮੇਰਾ ਵੀ ਕਰੀਂ । ਸਤਿਗੁਰਾਂ ਤੇ ਹੀ ਭਰੋਸਾ ਰੱਖਣਾ । ਮੇਰੇ ਵਰਗੇ ਲੱਖਾਂ ਸ਼ਾਹ ਹੁਸੈਨ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਜੋੜਿਆਂ ਵਿੱਚ ਖੜ੍ਹੇ ਹਨ ।

ਸਿੱਖ ਹੋਰ ਵੀ ਅਚਰਜ ਹੋ ਗਿਆ । ਫਕੀਰ ਕਹਿ ਸਕਦਾ ਸੀ, ਹੁਣ ਦਹੀਂ ਤੂੰ ਮੇਰੇ ਕੋਲ ਲੈ ਕੇ ਆਇਆ ਕਰ, ਗੋਇੰਦਵਾਲ ਨਾ ਜਾਇਆ ਕਰ, ਪਰ ਦੇਖੋ ਗੁਰੂ ਜੀ ਨਾਲ ਜੋੜ ਰਿਹਾ ਹੈ । **ਸਿੱਖ ਦੀ ਪਰਖ ਹੀ ਇਹ ਹੈ ਕਿ ਆਪਣੇ ਨਾਲ ਨਹੀਂ ਜੋੜਦਾ, ਗੁਰੂ ਜੀ ਨਾਲ ਜੋੜਦਾ ਹੈ ।**

ਜਦ ਇਹ ਖੱਤ੍ਰੀ, ਦੋ ਟੰਗਾਂ ਵਾਲਾ, ਗੁਰੂ ਜੀ ਪਾਸ ਆਇਆ, ਤਾਂ ਗੁਰੂ ਜੀ ਬਹੁਤ ਹੱਸੇ । ਸੰਸਾ, ਸ਼ੰਕਾ ਨਹੀਂ ਕਰਨਾ । ਗੁਰੂ ਜੀ ਸੇਵਾ ਦਾ ਫਲ ਕਿਸ ਰੂਪ ਵਿੱਚ ਦੇ ਰਹੇ ਹਨ । **ਕੋਈ ਕਿਤਨੀ ਵੀ ਘਾਲ ਘਾਲਦਾ ਹੈ, ਗੁਰੂ ਜੀ ਦੀ ਨਿਗਾਹ ਵਿੱਚ ਹੈ ।** ਸ਼ਾਹ ਹੁਸੈਨ ਵੀ ਸਮਝ ਗਿਆ - ਸਮਰੱਥ ਗੁਰੂ ਸਭ ਕੁਝ ਕਰਨ ਕਰਾਵਨਹਾਰ ਹਨ । ਨਦਰਿ ਆਪ ਕਰ ਰਹੇ ਹਨ ਪਰ ਵਡਿਆਈ ਸ਼ਾਹ ਹੁਸੈਨ ਨੂੰ ਬਖਸ਼ ਰਹੇ ਹਨ ।

# ਬੀਬੀ ਭਾਨੀ ਜੀ ਨੂੰ ਵਰਦਾਨ

## ਪ੍ਰੇਮ ਦੀ ਅਕੱਥ ਕਥਾ

ਜਦੋਂ ਸੇਵਕ ਮੁਰੀਦ ਹੋ ਜਾਂਦਾ ਹੈ, ਤਾਂ ਵਰਦਾਨ ਮਿਲਦੇ ਹਨ । ਬੀਬੀ ਭਾਨੀ ਜੀ ਭਗਤ ਦੇ ਰੂਪ ਵਿੱਚ ਸੇਵਾ ਕਰ ਰਹੇ ਹਨ । ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਅਕਾਲ ਪੁਰਖ ਨਾਲ ਜੁੜੇ ਹਨ । ਦੋਨੋਂ ਨੇਤਰ ਬੰਦ ਹਨ । ਅੰਤਰਮੁਖੀ ਬਿਰਤੀ ਵਿੱਚ ਸਮਾਧੀ ਰੂਪ ਵਿੱਚ ਇਸ਼ਨਾਨ ਵਾਸਤੇ ਚੌਂਕੀ ਤੇ ਬੈਠੇ ਹਨ । ਪੂਰਨ ਅਡੋਲ ਅਵਸਥਾ ਵਿੱਚ ਬੈਠੇ ਹਨ ।

ਬੀਬੀ ਭਾਨੀ ਜੀ ਦੀ ਨਿਗਾਹ ਪੀੜ੍ਹੀ ਦੇ ਪਾਵੇ ਤੇ ਪੈ ਗਈ । ਪੀੜ੍ਹੀ ਦੇ ਪਾਵੇ ਦੇ ਹਿੱਲਣ ਨਾਲ ਪਿਤਾ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੀ ਸਮਾਧੀ ਵਿੱਚ ਵਿਘਨ ਪੈ ਜਾਊਗਾ । ਇੱਧਰ ਉੱਧਰ ਵੇਖਿਆ, ਕੋਈ ਐਸੀ ਚੀਜ਼ ਨਜ਼ਰ ਨਹੀਂ ਆਈ, ਜੋ ਪਾਵੇ ਹੇਠਾਂ ਰੱਖ ਸਕੇ । ਤਾਂ ਬੀਬੀ ਭਾਨੀ ਜੀ ਨੇ ਛੇਤੀ ਨਾਲ ਪੀੜ੍ਹੀ ਦੇ ਪਾਵੇ ਹੇਠਾਂ ਹੱਥ ਰੱਖ ਲਿਆ ।

ਬੜੀ ਪੀੜਾ ਹੋਈ । ਸਾਰੀ ਬਾਂਹ ਸੁੰਨ ਹੋ ਗਈ । ਲਹੂ ਦੀ ਧਾਰਾ ਵੀ ਨਿੱਕਲ ਰਹੀ ਹੈ - ਪਰ ਭਾਣਾ ਮੰਨਣ ਦੀ ਪੀੜ੍ਹੀ ਚੱਲਣੀ ਹੈ । ਬੀਬੀ ਭਾਨੀ ਜੀ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਚਰਨਾਂ ਨਾਲ ਜੁੜ ਗਏ । ਫਿਰ ਨਾ ਹੱਥ ਹਿੱਲਿਆ, ਨਾ ਚੌਂਕੀ ਹਿੱਲੀ ਤੇ ਨਾ ਹੀ ਸੁਰਤ ਹਿੱਲੀ । ਅਕਾਲ ਪੁਰਖ ਦੀ ਮੂਰਤਿ ਨੇ ਕੰਵਲ ਨੇਤਰ ਖੋਲ੍ਹੇ ਤਾਂ ਵੇਖਿਆ, ਬੇਟੀ ਪਾਸ ਬੈਠੀ ਹੈ । ਕਿਹਾ, ਤੁਸੀਂ ਇੱਥੇ ਕਿਉਂ ਆ ਗਏ ? ਫਿਰ ਨਿਗਾਹ ਬੀਬੀ ਭਾਨੀ ਜੀ ਦੀ ਭੁਜਾ ਤੇ ਪੈ ਗਈ ।

ਅੰਤਰਯਾਮੀ ਸਤਿਗੁਰੂ, ਘਟ ਘਟ ਦੇ ਜਾਨਣਹਾਰ ਬੋਲੇ, ਇਹ ਕੀ ਕਰ ਲਿਆ ? ਇੱਥੇ ਕਿਉਂ ਬੈਠੇ ਹੋ ? ਤੇਰੀ ਹਥੇਲੀ ਵਿੱਚੋਂ ਲਹੂ ਧਾਰਾ ਵਗ ਰਹੀ ਹੈ ! ਤਾਂ ਬੀਬੀ ਭਾਨੀ ਜੀ ਬੋਲੇ ਤੇ ਕਿਹਾ, ਜਦ ਵਸਤਰ ਰੱਖੇ ਤਾਂ

ਚੌਂਕੀ ਦੇ ਪਾਵੇ ਤੇ ਨਜ਼ਰ ਪੈ ਗਈ । ਸੋਚਿਆ, ਕੋਈ ਪੱਥਰ ਦਾ ਟੁੱਕੜਾ ਮਿਲ ਜਾਏ ਪਰ ਨਹੀਂ ਮਿਲਿਆ । ਪਾਵੇ ਹੇਠਾਂ ਹੱਥ ਰੱਖਿਆ । ਹੱਥ ਹਟਾਇਆ ਨਹੀਂ, ਕਿਤੇ ਆਪ ਜੀ ਦੀ ਸਮਾਧੀ ਨਾ ਖੁੱਲ੍ਹ ਜਾਏ । ਜਦ ਹੱਥ ਖਿੱਚ ਕੇ ਬਾਹਰ ਕੱਢਿਆ ਤਾਂ ਲਹੂ ਦੀ ਧਾਰਾ ਵਹਿ ਚੱਲੀ ।

ਦੇਖੋ ਪ੍ਰੇਮ ਦੀ ਅਕੱਥ ਕਥਾ ਹੈ । ਗੁਰੂ ਜੀ ਸੋਚ ਵਿੱਚ ਪੈ ਗਏ । ਲੜਕੀ ਹੋ ਕੇ ਇੱਕ ਪਹਿਰ ਹੱਥ ਤੇ ਪਾਵੇ ਦਾ ਭਾਰ ਚੁੱਕੀ ਰੱਖਿਆ । ਮਹਾਰਾਜ ਤੁੱਠ ਗਏ । ਕਰ ਦਿੱਤਾ ਨਦਰੀ ਨਦਰਿ ਨਿਹਾਲ – ਤੇਰੀ ਪੀੜ੍ਹੀ ਜੁਗੋ ਜੁਗ ਚੱਲੂਗੀ ! ਦੇਖੋ ਬੀਬੀ ਭਾਨੀ ਜੀ ਦੇ ਪਿਤਾ ਗੁਰੂ, ਪਤੀ ਗੁਰੂ, ਪੁੱਤਰ ਗੁਰੂ, ਪੋਤਰਾ ਵੀ ਗੁਰੂ, ਪੜਪੋਤਰਾ ਵੀ ਗੁਰੂ । ਸਾਰੇ ਸੰਸਾਰ ਵਿੱਚ ਤੁਹਾਡੀ ਜੈ ਜੈ ਕਾਰ ਹੋਵੇਗੀ । ਤੇਰੇ ਘਰ ਮਹਾਂਬਲੀ ਪ੍ਰਗਟ ਹੋਣਗੇ । ਦਿਨ ਪਰ ਦਿਨ ਪ੍ਰਤਾਪ ਵਧੇਗਾ । ਅੱਗੋਂ ਛੋਟੇ ਛੋਟੇ ਸਾਹਿਬਜ਼ਾਦੇ ਸਰਹੰਦ ਦੀਆਂ ਦੀਵਾਰਾਂ ਵਿੱਚ ਚਿਣੇ ਜਾਣਗੇ ।

ਤੇਰੀ ਪੀੜ੍ਹੀ ਦੇ ਲੋਕਾਂ ਦੇ ਸੀਸ ਤੇ ਕਲਗੀਆਂ ਹੋਣਗੀਆਂ । ਤੇਰਾ ਬੇਟਾ ਸ਼ਾਂਤੀ ਦਾ ਦੂਤ ਹੋਵੇਗਾ । ਤੱਤੀ ਤਵੀ ਤੇ ਬੈਠਣਗੇ, ਪਰ ਡੋਲਣਗੇ ਨਹੀਂ । ਤੇਰੀ ਪੀੜ੍ਹੀ ਦੇ ਲੋਕ ਧਰਮ ਯੁੱਧ ਕਰਨਗੇ । ਲੱਖਾਂ ਕਰੋੜਾਂ ਦਾ ਭਲਾ ਕਰਨਗੇ ।

ਜਦ ਤੱਕ ਦੁਨੀਆਂ ਰਹੂਗੀ, ਤੇਰੀ ਤਰ੍ਹਾਂ ਦੀ ਆਤਮਾ ਨਹੀਂ ਪਰਗਟ ਹੋਊਗੀ ।

ਵੱਡੇ ਭਾਗਾਂ ਵਾਲੀ ਬੀਬੀ ਭਾਨੀ ਜੀ ਨੇ, ਪਿਤਾ ਜੀ ਦੇ ਸ਼ੁਭ ਬਚਨ ਸੁਣ ਕੇ ਮੱਥਾ ਟੇਕਿਆ ਤੇ ਅਤਿ ਪ੍ਰਸੰਨ ਹੋ ਗਈ । ਅਤਿ ਸ਼ੁਕਰ ਵਿੱਚ ਆ ਗਏ, ਬੀਬੀ ਭਾਨੀ ਜੀ ।

# ਭਾਈ ਪਾਰੋ ਜੀ ਦਾ ਪ੍ਰਲੋਕ ਗਮਨ

ਇੱਕ ਇੱਕ ਘਟਨਾ ਕਈ ਭੇਤ ਖੋਲ੍ਹ ਰਹੀ ਹੈ ।

ਭਾਈ ਪਾਰੋ ਜੀ ਸੇਵਕ ਹਨ, ਸਿੱਖ ਹਨ । ਓਹਨਾਂ ਦੀ ਅਵਸਥਾ ਬਹੁਤ ਉੱਚੀ ਹੈ । ਸਦਾ ਤੁਰੀਆ ਅਵਸਥਾ ਵਿੱਚ ਰਹਿੰਦੇ ਹਨ । ਇੱਕ ਦਿਨ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ, ਭਾਈ ਪਾਰੋ ਜੀ ਨੂੰ ਇਕੱਲੇ ਹੀ ਆਪਣੇ ਪਾਸ ਬੁਲਾਇਆ ਅਤੇ ਕਹਿਣ ਲੱਗੇ, ਤੇਰੀ ਕਰਨੀ ਵੇਖ ਕੇ ਸੰਕਲਪ ਆ ਗਿਆ ਹੈ । ਤੂੰ ਤਖਤ ਤੇ ਬੈਠ ਜਾਹ, ਅਸੀਂ ਚਰਨਾਂ ਤੇ ਬੈਠ ਜਾਈਏ । ਤੂੰ ਮੇਰਾ ਹੀ ਰੂਪ ਹੋ ਗਿਆ ਹੈਂ । ਮੈਂ ਤੈਨੂੰ ਲੋਕਾਂ ਦੇ ਭਲੇ ਲਈ, ਸਭ ਦਾ ਉੱਧਾਰ ਕਰਨ ਲਈ, ਗੁਰਿਆਈ ਬਖਸ਼ ਦਿੰਦਾ ਹਾਂ ।

ਇਹ ਬਚਨ ਸੁਣ ਕੇ ਭਾਈ ਪਾਰੋ ਜੀ ਨੇ ਹੱਥ ਜੋੜ ਲਏ ਤੇ ਚਰਨਾਂ ਤੇ ਡਿੱਗ ਪਏ । ਬੜਾ ਹੀ ਵਿਰਲਾਪ ਕੀਤਾ ਤੇ ਬੇਨਤੀ ਕੀਤੀ, ਸ੍ਰੀ ਸਤਿਗੁਰ ਜੀ, ਮੈਨੂੰ ਤਾਂ ਸਿੱਖੀ ਪਿਆਰੀ ਹੈ । ਮਹਾਰਾਜ ਜੀ, ਗੁਰਿਆਈ ਤਾਂ ਆਪ ਜੀ ਨੂੰ ਹੀ ਸ਼ੋਭਾ ਦਿੰਦੀ ਹੈ । ਮਹਾਰਾਜ ਜੀ, ਮੇਰੇ ਤੇ ਦਯਾ ਕਰੋ - ਸਿੱਖ ਗੁਰੂ ਬਣਨ ਲਈ ਤਿਆਰ ਨਹੀਂ ਹੈ । ਮਹਾਰਾਜ ਜੀ, ਮੈਨੂੰ ਤਾਂ ਸਿੱਖ ਹੀ ਰਹਿਣ ਦਿਓ ।

ਗੁਰੂ ਜੀ ਨੇ ਕਿਹਾ, ਜੇ ਤੂੰ ਗੁਰੂ ਬਣਨ ਲਈ ਤਿਆਰ ਨਹੀਂ ਹੈਂ, ਤਾਂ ਫਿਰ ਤਿਆਰੀ ਕਰ, ਸਿੱਖ ਦੇ ਰੂਪ ਵਿੱਚ ਤੇਰੇ ਸਵਾਸ ਪੂਰੇ ਹੋ ਗਏ ਹਨ । ਗੁਰੂ ਬਣ ਕੇ ਬਹੁਤਾ ਸਮਾਂ ਸੇਵਾ ਕਰ ਸਕਦਾ ਸੀ ।

ਆਗਿਆ ਸੁਣਨ ਸਾਰ, ਭਾਈ ਪਾਰੋ ਜੀ ਨੇ ਮੱਥਾ ਟੇਕਿਆ । ਮਨ ਵਿੱਚ ਅਨੰਦ ਹੀ ਅਨੰਦ ਹੈ । ਧੰਨ ਭਾਈ ਪਾਰੋ ਜੀ ਹਨ, ਗੁਰਿਆਈ ਤਿਆਗ ਦਿੱਤੀ, ਕਿਹਾ, ਸਿੱਖ ਹੀ ਰਹਿਣ ਦਿਓ । ਭਾਈ ਪਾਰੋ ਜੀ ਜਾ ਰਹੇ ਹਨ ਗੋਇੰਦਵਾਲ ਤੋਂ । ਧਨ ਸਮੱਗਰੀ ਸਭ ਨੂੰ ਵੰਡ ਦਿੱਤੀ । ਬਹੁਤ ਸੂਖਮ

ਵਸਤਰ ਰੱਖ ਲਏ । ਬਹੁਤ ਸਾਰਾ ਧਨ ਸੇਵਾ ਵਾਸਤੇ ਰੱਖ ਦਿੱਤਾ । ਭਾਈ ਪਾਰੋ ਜੀ ਸਦਾ ਲਈ ਇਸ ਜਗਤ ਤੋਂ ਵਿੱਛੜਨ ਲਈ ਜਾ ਰਹੇ ਹਨ । ਮੈਨੂੰ ਪ੍ਰਾਣ ਪਿਆਰੇ ਨਹੀਂ, ਗੁਰੂ ਦਾ ਬਚਨ ਪਿਆਰਾ ਹੈ । ਦੇਖਦਿਆਂ ਦੇਖਦਿਆਂ ਸਰੀਰ ਛੱਡ ਗਏ । ਮਾਤਲੋਕ ਛੱਡ ਦਿੱਤਾ । ਸੰਸਕਾਰ ਹੋ ਗਿਆ, ਰੀਤ ਵੀ ਹੋ ਗਈ ।

ਇੱਕ ਸਿੱਖ ਆਇਆ, ਖਬਰ ਦਿੱਤੀ । ਇਹ ਡੱਲੇ ਗ੍ਰਾਮ ਤੋਂ ਆਇਆ ਸੀ । ਕਿਹਾ, ਭਾਈ ਪਾਰੋ ਜੀ ਨੇ ਸਰੀਰ ਤਿਆਗ ਦਿੱਤਾ ਹੈ । ਖਬਰ ਸੁਣਨਸਾਰ, ਇੱਕ ਵਾਰੀ ਸਾਰੀ ਗੋਇੰਦਵਾਲ ਪੁਰੀ ਦੀਆਂ ਸੰਗਤਾਂ ਦੇ ਨੇਤਰਾਂ ਵਿੱਚੋਂ, ਜਲ ਦੀ ਧਾਰਾ ਵਹਿ ਤੁਰੀ । ਅਭਿਆਸ ਨਾਲ ਸਰੀਰ ਤੇ ਮਨ ਤੇ ਫਤਹ ਪਾ ਲਈ ਸੀ । ਆਪ ਪਰਉਪਕਾਰੀ, ਸਹਿਨਸ਼ੀਲਤਾ ਦੇ ਅਵਤਾਰ ਸਨ । ਗੁਰੂ ਜੀ ਨੇ ਸੰਗਤਾਂ ਨੂੰ ਸਮਝਾਇਆ - ਵੈਰਾਗ, ਮੋਹ ਨਾ ਕਰੋ । ਉਹ ਤਾਂ ਮੇਰੇ ਚਰਨਾਂ ਨਾਲ ਇੱਕ ਹੋ ਗਿਆ ਹੈ । ਗੁਰੂ ਜੀ ਨੇ ਕਿਹਾ, ਮੈਂ ਵੀ ਛੇਤੀ ਜਾਣਾ ਹੈ, ਅਸੀਂ ਇੱਕਠੇ ਹੀ ਰਹਿਣਾ ਹੈ । ਗੁਰੂ ਜੀ ਨੇ ਮੋਹਰੀ ਜੀ ਨੂੰ ਬੁਲਾਇਆ । ਮੋਹਰੀ ਜੀ ਨੇ ਆ ਕੇ ਬੰਦਨਾ ਕੀਤੀ ।

ਮੇਰੇ ਅਤੀ ਪਿਆਰੇ ਪਰਮਹੰਸ, ਪਾਰੋ ਜੀ ਨੇ ਸਰੀਰ ਤਿਆਗ ਦਿੱਤਾ ਹੈ । ਆਪ ਡੱਲੇ ਗ੍ਰਾਮ ਜਾਓ । ਹੁਣੇ ਹੀ, ਛੇਤੀ ਚਲੇ ਜਾਓ । ਉੱਥੇ ਦੁਸਹਿਰਾ ਮਨਾਉਣਾ ਹੈ । ਰੀਤ ਪੂਰੀ ਕਰਨੀ ਹੈ । ਮੋਹਰੀ ਜੀ ਬਹੁਤ ਛੇਤੀ ਸ੍ਰੀ ਗੁਰੂ ਜੀ ਦਾ ਹੁਕਮ ਸੁਣਨ ਸਾਰ ਡੱਲੇ ਗ੍ਰਾਮ ਵੱਲ ਚਲ ਪਏ, ਤੇ ਪਾਰੋ ਜੀ ਦੇ ਘਰ ਵਿੱਚ ਪਰਵੇਸ਼ ਕਰ ਗਏ । ਭਾਈ ਪਾਰੋ ਜੀ ਨੇ ਸਭ ਕੁਝ ਵੰਡ ਦਿੱਤਾ ਸੀ । ਤਿੰਨ ਚੀਜ਼ਾਂ ਰੱਖ ਲਈਆਂ ਸਨ :

੧. ਇੱਕ ਬਹੁਤ ਸੁੰਦਰ ਗਿਆਨਵਾਨ, ਸ੍ਰੇਸ਼ਟ ਰੰਗ ਵਾਲੀ ਘੋੜੀ ਰੱਖ ਲਈ । ਉਸ ਦੀ ਬਰਾਬਰੀ ਕੋਈ ਨਹੀਂ ਸੀ ਕਰ ਸਕਦਾ, ਉਹ ਸ੍ਰੀ ਸਤਿਗੁਰ ਜੀ ਵਾਸਤੇ ਰੱਖ ਲਈ, ਭੇਟ ਕਰਨ ਵਾਸਤੇ ।

੨. ਬਹੁਤ ਹੀ ਸੁੰਦਰ ਤੇ ਸੂਖਸ਼ਮ ਵਸਤਰ ਸਾਹਿਬ ਜੀ ਦੇ ਪਹਿਨਣ ਵਾਸਤੇ ।

੩. ਬਹੁਤ ਸਾਰਾ ਧਨ ਸੇਵਾ ਵਾਸਤੇ ।

ਇੱਥੇ, ਸਭ ਹੀ ਪਰਉਪਕਾਰੀ ਪਾਰੋ ਜੀ ਦੇ ਗੁਣਾਂ ਦਾ ਗਾਇਨ ਕਰ ਰਹੇ ਸੀ । ਮੋਹਰੀ ਜੀ ਨੇ ਅੰਮ੍ਰਿਤ ਵੇਲੇ ਇਸ਼ਨਾਨ ਕੀਤਾ ਤੇ ਵਿਦਾ ਹੋ ਕੇ ਗੋਇੰਦਵਾਲ ਸਾਹਿਬ ਵੱਲ ਚੱਲ ਪਏ ।

ਮੋਹਰੀ ਜੀ ਗੁਰੂ ਜੀ ਪਾਸ ਪਹੁੰਚ ਗਏ । ਬੜੀ ਨਿਮਰਤਾ ਨਾਲ ਚਰਨਾਂ ਤੇ ਬੰਦਨਾ ਕੀਤੀ । ਭਾਈ ਪਾਰੋ ਜੀ ਦੀ ਸਾਰੀ ਗਾਥਾ ਸੁਣਾਈ । ਮੋਹਰੀ ਜੀ ਨੇ ਤਿੰਨੇ ਵਸਤੂਆਂ ਗੁਰੂ ਜੀ ਦੇ ਚਰਨਾਂ ਪਾਸ ਰੱਖ ਕੇ ਮੱਥਾ ਟੇਕ ਦਿੱਤਾ । ਗੁਰੂ ਜੀ ਵਿਚਾਰ ਕਰਨ ਲੱਗ ਪਏ - ਘੋੜੀ ਤੇ ਸਵਾਰੀ ਕਰਾਂ ਕਿ ਨਾ ਕਰਾਂ, ਪੋਸ਼ਾਕ ਪਾਵਾਂ ਕਿ ਨਾ ਪਾਵਾਂ, ਧਨ ਲਵਾਂ ਕਿ ਨਾ ਲਵਾਂ ? ਪਰ ਨਹੀਂ, ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਕਿਹਾ, ਗੱਲ ਬਦਲ ਗਈ ਹੈ ।

ਇਸ ਘੋੜੀ ਤੇ ਸ੍ਰੀ ਰਾਮਦਾਸ ਜੀ ਚੜ੍ਹਨਗੇ । ਪੋਸ਼ਾਕ ਤੇ ਧਨ ਵੀ ਉਨ੍ਹਾਂ ਨੂੰ ਸੌਂਪ ਦਿੱਤਾ । ਰਾਮਦਾਸ ਜੀ, ਇਹ ਪਿਆਰੇ ਭਾਈ ਪਾਰੋ ਜੀ ਦੀਆਂ ਭੇਟਾਂ ਹਨ । ਇਹ ਕਿਸੇ ਹੋਰ ਨੂੰ ਨਹੀਂ ਦੇਣਾ । ਇਹ ਆਪ ਨੂੰ ਭੇਟ ਕਰ ਰਿਹਾ ਹਾਂ । ਆਪ ਨੇ ਹੀ ਅੰਗੀਕਾਰ ਕਰਨਾ ਹੈ ।

ਇੱਕ ਤਾਂ ਬਹੁਤ ਸੁੰਦਰ ਘੋੜੀ ਹੈ । ਇਹ ਪੋਸ਼ਾਕ ਪਹਿਨ ਕੇ ਘੋੜੀ ਤੇ ਸਵਾਰੀ ਕਰਨਾ । ਉਸ ਦੀ ਪ੍ਰੀਤ ਸਾਡੇ ਚਰਨਾਂ ਨਾਲ ਸੀ । ਤੂੰ ਮੈਨੂੰ ਆਪਣੇ ਤੋਂ ਵੀ ਪਿਆਰਾ ਲੱਗਦਾ ਹੈਂ । ਇਹ ਧਨ ਜਿਸ ਤਰ੍ਹਾਂ ਠੀਕ ਲੱਗੇ, ਖਰਚ ਕਰ ਦੇਣਾ । ਮੇਰਾ ਹੁਣ ਇਹਨਾਂ ਵਸਤੂਆਂ ਤੇ ਕੋਈ ਅਧਿਕਾਰ ਨਹੀਂ ਹੈ । ਸ੍ਰੀ ਰਾਮਦਾਸ ਜੀ ਨੇ ਬਹੁਤ ਹੀ ਨਿਮਰਤਾ ਨਾਲ ਬੰਦਨਾ ਕੀਤੀ ਤੇ ਗੁਰੂ ਜੀ ਦੀ ਖੁਸ਼ੀ ਜਾਣ ਕੇ ਵਸਤੂਆਂ ਸਵੀਕਾਰ ਕਰ ਲਈਆਂ ।

ਸ੍ਰੀ ਰਾਮਦਾਸ ਜੀ ਸੋਚ ਰਹੇ ਹਨ, ਮੇਰੇ ਤੇ ਨਦਰਿ ਹੀ ਨਦਰਿ ਕਰੀ ਜਾ

ਰਹੇ ਹਨ । ਉੱਧਰ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਪਰਖ ਰਹੇ ਹਨ । ਆਪਣੀ ਕਸੌਟੀ ਤੇ ਤੋਲ ਰਹੇ ਹਨ । ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੀ ਜੋਤਿ ਨੇ ਪਲਟਣਾ ਹੈ, ਕਿਸੇ ਮਹਾਨ ਜਾਮੇਂ ਵਿੱਚ ।

ਗੋਇੰਦਵਾਲ ਵਿੱਚ ਸੰਗਤਾਂ ਦਾ ਹੜ੍ਹ ਆ ਰਿਹਾ ਹੈ । ਸਾਰੇ ਹੀ, ਸੱਭ ਜੰਜਾਲਾਂ ਨੂੰ ਛੱਡ ਕੇ ਮੁਕਤੀ ਚਾਹੁੰਦੇ ਹਨ । ਜਿਸ ਤੇ ਗੁਰੂ ਜੀ ਦੀ ਕ੍ਰਿਪਾ ਦ੍ਰਿਸ਼ਟੀ ਪੈ ਜਾਂਦੀ ਹੈ, ਉਸ ਨੂੰ ਚਾਰ ਪਦਾਰਥ (ਧਰਮ, ਅਰਥ, ਕਾਮ, ਮੋਕਸ਼) ਬਖਸ਼ ਰਹੇ ਹਨ ।

# ਸ੍ਰੀ ਰਾਮਦਾਸ ਜੀ ਨੂੰ ਆਯੂ ਤੇ ਗੁਰਤਾ ਬਖ਼ਸ਼ਣੀ

ਇੱਕ ਦਿਨ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਇਸ਼ਨਾਨ ਕਰਕੇ ਬੈਠੇ ਸਨ, ਤਾਂ ਬੀਬੀ ਭਾਨੀ ਜੀ ਦਰਸ਼ਨ ਕਰਨ ਆ ਗਏ । ਬੇਟੀ ਤੇ ਬੜੀ ਕ੍ਰਿਪਾ ਸੀ । ਉਸ ਵੇਲੇ ਗੁਰੂ ਜੀ ਬੋਲੇ, ਬੇਟੀ ਤੇਰੇ ਪਤੀ ਦੇ ਪ੍ਰਾਣਾਂ ਦੇ ਅੰਤ ਦਾ ਸਮਾਂ ਆ ਗਿਆ ਹੈ । ਬੀਬੀ ਭਾਨੀ ਜੀ ਬੜੇ ਹੀ ਵਿਚਾਰਸ਼ੀਲ ਸਨ । ਸੋਨੇ ਦਾ ਇੱਕ ਗਹਿਣਾ ਪਾਉਂਦੇ ਸਨ (ਨੱਕ ਦੀ ਨੱਥ) । ਉਤਾਰ ਦਿੱਤਾ । ਸੁਹਾਗ ਦੀ ਨਿਸ਼ਾਨੀ ਆਪਣੇ ਪਿਤਾ ਗੁਰੂ ਜੀ ਦੇ ਚਰਨਾਂ ਤੇ ਰੱਖ ਦਿੱਤੀ । ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਰੁਖ ਬਦਲ ਲਿਆ । ਮੈਂ ਤਾਂ ਤੇਰੇ ਪਤੀ ਨੂੰ ਕੁੱਝ ਦੇਣਾ ਹੈ, ਪਰ ਉਹ ਤਾਂ ਜਾਣ ਦੀ ਤਿਆਰੀ ਵਿੱਚ ਹੈ ।

ਤੇਰੇ ਪਤੀ ਨੂੰ ਮੈਂ ਲੋਕ ਵਿੱਚ ਰੱਖਣਾ ਹੈ, ਮੈਂ ਪਰਲੋਕ ਵਿੱਚ ਜਾਣਾ ਹੈ । ਸ੍ਰੀ ਰਾਮਦਾਸ ਜੀ ਨੂੰ ਬੁਲਾ ਕੇ ਕੋਲ ਬਿਠਾ ਲਿਆ ਤੇ ਕਿਹਾ, ਤੇਰੀ ਉਮਰ ਪੂਰੀ ਹੋ ਗਈ ਹੈ । ਮੈਂ ਆਪਣੀ ਉਮਰ ੬ ਵਰ੍ਹੇ, ੧੧ ਮਹੀਨੇ, ੧੮ ਦਿਨ ਤੈਨੂੰ ਦਿੰਦਾ ਹਾਂ । ਤੇਰੇ ਮੇਰੇ ਵਿੱਚ ਕੋਈ ਭੇਤ ਨਹੀਂ ਰਿਹਾ ।

ਤੇਰਾ ਸਾਡਾ ਇੱਕ ਸਰੂਪ ਹੋ ਗਿਆ ਹੈ । ਤੁਹਾਡੇ ਅੰਦਰ ਕੋਈ ਐਸੀ ਪ੍ਰੇਮਾ ਭਗਤੀ ਵੱਸ ਗਈ ਹੈ, ਜਿਸ ਨੇ ਮੈਨੂੰ ਤੇਰੇ ਵੱਸ ਵਿੱਚ ਕਰ ਦਿੱਤਾ ਹੈ । ਮੇਰੇ ਤੇਰੇ ਵਿੱਚ ਕੋਈ ਭੇਤ ਨਹੀਂ ਰਿਹਾ ਹੈ ।

ਤਾਂ ਫਿਰ ਭਾਈ ਬੱਲੂ ਜੀ ਨੂੰ ਹੁਕਮ, ਆਦੇਸ਼ ਦਿੱਤਾ ਕਿ ਮੈਂ ਹੁਣ ਇਸ ਦੇ ਵੱਸ ਵਿੱਚ ਹਾਂ, ਪ੍ਰੇਮ ਵੱਸ ਹੋ ਗਿਆ ਹਾਂ । ਛੇਤੀ ਕਰੋ, ਜਾਓ, ਨਾਰੀਅਲ ਤੇ ਪੰਜ ਪੈਸੇ ਲੈ ਕੇ ਆਓ ।

ਸ੍ਰੀ ਰਾਮਦਾਸ ਜੀ ਨੂੰ ਛੇਤੀ ਇਸ਼ਨਾਨ ਕਰਾਓ । ਅਨੇਕ ਸੁੰਦਰ ਵਸਤਰ ਪਾਉਣ ਵਾਸਤੇ ਆ ਗਏ । ਸ੍ਰੀ ਸਤਿਗੁਰੂ, ਜੋ ਅਤਿ ਕ੍ਰਿਪਾਲੂ ਹਨ, ਆਪਣੇ ਹੱਥਾਂ ਨਾਲ ਬਾਂਹ ਪਕੜ ਕੇ ਆਪਣੇ ਤਖ਼ਤ ਤੇ ਬਿਠਾ ਰਹੇ ਹਨ ।

ਦਰਗਾਹੀ ਰਮਜ਼ ਨਾਲ ਆਪਣੀ ਥਾਂ ਤੇ ਬਿਠਾ ਦਿੱਤਾ । ਅਤਿ ਸਨਮਾਨ ਦੇ ਰਹੇ ਹਨ । ਜਿਵੇਂ ਕੋਈ ਅੰਤਰੀਵ ਇਸ਼ਾਰਾ ਹੈ – ਬਹੁਤ ਸੁੰਦਰ ਟਿੱਕਾ ਲਾ ਦਿੱਤਾ । ਪ੍ਰਕਾਸ਼ ਹੀ ਪ੍ਰਕਾਸ਼ ਹੋ ਗਿਆ । ਇਸ ਨੂੰ transmit ਕਰਨਾ ਕਹਿੰਦੇ ਹਨ । ਕਿਵੇਂ ਪੂਰਨ ਪੁਰਸ਼ ਆਪਣਾ ਪ੍ਰਕਾਸ਼, ਜਿਸ ਵਿੱਚ ਚਾਹੇ, ਜਦੋਂ ਚਾਹੇ, ਪਰਵੇਸ਼ ਕਰ ਸਕਦੇ ਹਨ ।

ਆਪ ਸਾਰਿਆਂ ਨੂੰ ਬੁਲਾ ਲਵੋ । ਵਿਲੰਬ ਨਹੀਂ ਕਰਨਾ । ਤੁਰੰਤ ਹੀ ਭਾਈ ਬੱਲੂ ਜੀ ਨੇ ਸਭ ਨੂੰ ਬਲਾਉਣ ਦਾ ਸੱਦਾ ਦੇ ਦਿੱਤਾ ।

ਦੋਨੋਂ ਪੁੱਤਰਾਂ (ਮੋਹਰੀ ਜੀ ਅਤੇ ਮੋਹਨ ਜੀ) ਅਤੇ ਸਭ ਨੂੰ ਹੁਕਮ ਸੁਣਾ ਦਿੱਤਾ । ਨਹੀਂ ਸੋਚਿਆ, ਲੋਕੀਂ ਕੀ ਕਹਿਣਗੇ । ਜਦ ਸਾਰੀ ਸਭਾ ਲੱਗ ਗਈ ਤਾਂ ਪਹਿਲਾਂ ਦੋਨੋਂ ਪੁੱਤਰਾਂ ਨੂੰ ਬੁਲਾ ਕੇ ਰਹੱਸ, ਤੱਤ, ਕਿਹਾ । ਰਾਮਦਾਸ ਜੀ ਹੁਣ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਬਣ ਗਏ ਹਨ । ਰੋਸ ਨਹੀਂ ਕਰਨਾ ਕਿ ਅਨਿਆਇ ਕੀਤਾ ਹੈ । ਗੱਦੀ ਪੁੱਤਰਾਂ ਦੀ ਹੁੰਦੀ ਹੈ ਪਰ ਤੁਹਾਡੀ ਉਤਨੀ ਘਾਲ ਨਹੀਂ ਹੈ ਜਿਤਨੀ ਇਸ ਮਹਾਨ ਪੁਰਸ਼ ਦੀ ਹੈ । ਇਹ ਮਹਾਂ ਪੁਰਸ਼ ਅਜਰ ਨੂੰ ਜਰ ਸਕੂਗਾ । ਜੋ ਕੋਈ ਵੀ ਨਹੀਂ ਜਰ ਸਕੂਗਾ, ਇਹ ਜਰ ਜਾਊਗਾ ।

ਬਾਬਾ ਮੋਹਨ ਜੀ ਬੇਪਰਵਾਹ ਸੀ । ਕਹਿ ਦਿੱਤਾ, ਮੈਂ ਮੱਥਾ ਨਹੀਂ ਟੇਕੂੰਗਾ । ਭਾਂਡੇ ਮਾਂਜਣ ਵਾਲੇ ਨੂੰ ਕਹਿ ਰਹੇ ਹੋ ਮੱਥਾ ਟੇਕਣ ਵਾਸਤੇ ? ਵਸਤੂ ਸਾਡੀ ਹੈ, ਦੇ ਰਹੇ ਹੋ ਇਸ ਨੂੰ, ਫਿਰ ਕਹਿੰਦੇ ਹੋ ਸੀਸ ਨਿਵਾਓ ? ਮੈਂ ਇਹ ਨਹੀਂ ਕਰ ਸਕਦਾ ! ਜੇਕਰ ਤੁਸੀਂ ਦੇ ਵੀ ਦਿੱਤਾ ਹੈ, ਇਸ ਨੂੰ ਲੈਣਾ ਨਹੀਂ ਸੀ ਚਾਹੀਦਾ ।

ਅਸੀਂ ਗੁਰੂ ਜੀ ਦੇ ਬੇਟੇ ਹਾਂ, ਤੇ ਗੁਰਿਆਈ ਤੋਂ ਖਾਲੀ ਰਹਿ ਗਏ । ਅਸੀਂ ਤਾਂ ਸ੍ਰੀ ਸਤਿਗੁਰੂ ਜੀ ਦੇ ਪੁੱਤਰ ਹਾਂ, ਅਸੀਂ ਇਹਨਾਂ ਅੱਗੇ ਸੀਸ ਨਹੀਂ ਝੁਕਾਵਾਂਗੇ ।

ਜਦ ਮੋਹਨ ਜੀ ਨੇ ਐਸੇ ਬਚਨ ਕਹੇ ਤਾਂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਦੂਸਰੇ ਪੁੱਤਰ, ਮੋਹਰੀ ਜੀ ਨੂੰ ਕਿਹਾ, ਮੋਹਨ ਨੇ ਤਾਂ ਦਿਲ ਦੀ ਗੱਲ ਕਹਿ ਦਿੱਤੀ, ਹੁਣ ਤੂੰ ਵੀ ਕਹਿ ਦੇ ।

ਗੁਰੂ ਕਈ ਵਾਰ ਸਿੱਖ ਦੇ ਅਧੀਨ ਹੋ ਜਾਂਦੇ ਹਨ । ਮੋਹਰੀ ਜੀ ਨੂੰ ਕਿਹਾ, ਤੁਸੀਂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੂੰ ਮੱਥਾ ਟੇਕੋ । ਇੱਕੋ ਗੁਰੂ ਦੇ ਦੋਨੋਂ ਬੇਟੇ ਹਨ । ਇੱਕਠੇ ਰਹੇ ਹਨ । ਕਿੱਥੇ ਆ ਕੇ ਗੱਲ ਪਲਟ ਗਈ । ਮੋਹਰੀ ਜੀ ਨੇ ਸੋਚਿਆ - ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੇ ਵੀ ਤੇ ਟਿੱਕਾ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਦੇ ਕੱਢਿਆ ਸੀ । ਇਹ ਵਿਰਾਸਤ ਤੇ ਉਸ ਦੀ ਹੈ ਜਿਸ ਤੇ ਗੁਰੂ ਜੀ ਦੀ ਨਦਰਿ ਹੋ ਜਾਏ । ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਵੇਲੇ ਵੀ ਪੁੱਤਰਾਂ ਨੂੰ ਗੁਰਿਆਈ ਨਹੀਂ ਦਿੱਤੀ । ਛਤਰ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਤੇ ਝੁੱਲਿਆ । ਅੱਗੇ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਦੇ ਦੋ ਪੁੱਤਰ, ਦਾਤੂ ਜੀ, ਦਾਸੂ ਜੀ ਸਨ । ਪਰ ਛਤਰ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਤੇ ਝੁੱਲਿਆ । ਇੱਥੇ ਤਾਂ ਜੋ ਕਸਵੱਟੀ ਤੇ ਪੂਰਾ ਉੱਤਰਦਾ ਹੈ, ਉਸ ਤੇ ਕ੍ਰਿਪਾ ਹੁੰਦੀ ਹੈ - ਜਿਸ ਦੀ ਘਾਲ ਥਾਏਂ ਪੈ ਜਾਂਦੀ ਹੈ । ਸ੍ਰੀ ਚੰਦ ਜੀ, ਬਾਬਾ ਮੋਹਨ ਜੀ, ਰੁੱਸ ਗਏ ਹਨ । ਦਾਤੂ ਜੀ ਨੇ ਲੱਤ ਵੀ ਮਾਰ ਦਿੱਤੀ, ਪਰ ਛਤਰ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਤੇ ਝੁੱਲਿਆ ।

ਈਰਖਾ ਕਰ ਲਓ, ਨਿੰਦਾ ਕਰ ਲਓ, ਤਾਂ ਕੀ ਬਣ ਸਕਦਾ ਹੈ ? ਵੀਰ ਤਾਂ ਆਕੀ ਹੋ ਗਏ । ਮੈਂ ਤਾਂ ਐਸਾ ਨਾ ਕਰਾਂ । ਮਨ ਸ਼ੁਕਰ ਵਿੱਚ ਆ ਗਿਆ ਤੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਚਰਨਾਂ ਤੇ ਮੱਥਾ ਟੇਕ ਰਹੇ ਹਨ ।

ਧੰਨ ਧੰਨ ਮੋਹਰੀ ਜੀ ਹੋ ਗਏ ।

*ਮੋਹਰੀ ਪੁਤੁ ਸਨਮੁਖੁ ਹੋਇਆ ਰਾਮਦਾਸੈ ਪੈਰੀ ਪਾਇ ਜੀਉ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੯੨੩)

ਬਾਬਾ ਬਿਰਧ ਜੀ, ਜੋ ਉੱਥੇ ਖੜ੍ਹੇ ਸਨ, ਉਹਨਾਂ ਦੇ ਚਰਨਾਂ ਤੇ ਮੱਥਾ ਟੇਕ ਰਹੇ ਹਨ ।

ਹੁਣ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਪੁੱਛਿਆ ਮੋਹਰੀ ਜੀ ਤੋਂ - ਤੁਸੀਂ ਕੀ ਜਾਣ ਕੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਚਰਨਾਂ ਤੇ ਮੱਥਾ ਟੇਕਿਆ ਹੈ ? ਤੁਹਾਡੀ ਸ਼ਰਧਾ, ਭਾਵਨੀ ਕੀ ਹੈ ? ਮੋਹਰੀ ਜੀ ਬੋਲੇ, ਪਿਤਾ ਜੀ, ਮੱਥਾ ਟੇਕਣ ਵੇਲੇ ਜੋ ਮੈਂ ਲੱਖਿਆ ਹੈ, ਜੋ ਅਨੁਭਵ ਹੋਇਆ ਹੈ, ਮੈਨੂੰ ਸ਼ਾਖਸ਼ਾਤ ਐਸਾ ਲੱਗਿਆ ਜਿਵੇਂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ, ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ, ਆਪ ਹਜ਼ੂਰ, ਜਿਵੇਂ ਬੈਠੇ ਹੁੰਦੇ ਹੋ । ਉਹ ਹੀ ਰੂਪ, ਉਹ ਹੀ ਜੋਤਿ ਦੇ ਦਰਸ਼ਨ ਹੋ ਰਹੇ ਹਨ । ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦਿੱਬਦ੍ਰਿਸ਼ਟੀ ਪਰਖਣਾ ਚਾਹੁੰਦੇ ਸਨ । ਗੁਰੂ ਜੀ ਨੇ ਕਿਹਾ, ਮੋਹਰੀ, ਤੂੰ ਧੰਨ ਹੋ ਗਿਆ । ਮੈਂ ਸਦਾ ਤੇਰੇ ਅੰਗ ਸੰਗ ਹੋਵਾਂਗਾ । ਸਾਡਾ ਵਰਦਾਨ ਹੋ ਗਿਆ, ਤੂੰ ਸਨਮੁੱਖ ਹੋਵੇਂਗਾ । ਮੇਰੇ ਤੇਰੇ ਵਿੱਚ ਅਭੇਦਤਾ ਹੋ ਗਈ ਹੈ ।

ਦੇਖ ਮੋਹਰੀ, ਪ੍ਰਹਿਲਾਦ ਪਹਿਲਾ ਸੰਤ ਹੋਇਆ । ਉਸ ਨੇ ੨੧ ਕੁੱਲਾਂ ਤਾਰ ਦਿੱਤੀਆਂ । ਪਰ ਤੂੰ ੪੨ ਕੁੱਲਾਂ ਤਾਰੇਂਗਾ । ਮੋਹਰੀ ਜੀ ਨੇ ਕਿਹਾ, ਮਹਾਰਾਜ, ਤੁਸੀਂ ਤਾਂ ਵਿਦਾ ਹੋ ਰਹੇ ਹੋ ? ਜਦ ਧਰਮਰਾਜ ਲੇਖਾ ਮੰਗੂਗਾ, ਫਿਰ ਮੈਂ ਕੀ ਕਰੂੰਗਾ ? ਗੁਰੂ ਜੀ ਨੇ ਇੱਕ ਵਰਦਾਨ ਹੋਰ ਦੇ ਦਿੱਤਾ - ਤੁਸੀਂ ਧਰਮਰਾਜ ਵੱਲ ਜਾਣਾ ਹੀ ਨਹੀਂ ! ਤੂੰ ਤਾਂ ਸਿੱਧਾ ਸੱਚਖੰਡ ਆਵੇਂਗਾ ! ਮੋਹਰੀ, ਤੂੰ ਤਾਂ ਬਹੁਤ ਪਵਿੱਤਰ ਹੋ ਗਿਆ । ਤੇਰੀ ਪੀੜ੍ਹੀ ਚੱਲਦੀ ਰਹੂਗੀ । ਤੇਰੀ ਸੰਤਾਨ ਵੀ ਬਹੁਤ ਭਲੀ ਹੋਊਗੀ । ਤੈਨੂੰ ਤਾਂ ਸਿੱਖੀ ਬਖਸ਼ ਦਿੱਤੀ ਹੈ । ਤੇਰੀ ਮੇਰੀ ਪ੍ਰੀਤ ਸਦਾ ਸਦਾ ਰਹੂਗੀ ।

ਇਹ ਸਾਰਾ ਸੰਵਾਦ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਸੁਣਦੇ ਰਹੇ ਤੇ ਲੋਚਨ ਜਲ ਨਾਲ ਭਰੇ ਹੋਏ ਸਨ । ਬੇਨਤੀ ਕੀਤੀ, ਮਹਾਰਾਜ, ਆਪ ਮੋਹਰੀ ਪੁੱਤ੍ਰ ਨੂੰ ਗੁਰੂ ਬਣਾ ਦਿਓ । ਮੈਨੂੰ ਸਿੱਖੀ ਬਖਸ਼ ਦੇਵੋ । ਮਹਾਰਾਜ, ਮੋਹਰੀ ਜੀ

ਨੂੰ ਤੁਹਾਡਾ ਹੀ ਰੂਪ ਜਾਣੂੰਗਾ । ਸੇਵਕ ਉੱਤੇ ਕਰ ਦਿੱਤਾ, ਸਾਹਿਬ ਸੇਵਕ ਕਰ ਦਿੱਤਾ । ਗੁਰੂ ਤਾਂ ਆਪ ਜੀ ਦੇ ਪੁੱਤਰ ਨੂੰ ਹੀ ਹੋਣਾ ਚਾਹੀਦਾ ਹੈ, ਮੈਂ ਤਾਂ ਇਹਨਾਂ ਦੀ ਸੇਵਾ ਕਰੂੰਗਾ । ਸਾਰੀ ਗੱਲ ਸੁਣਨ ਤੋਂ ਬਾਅਦ, ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਬੋਲੇ, ਇਹਨਾਂ ਦਾ ਕੁੱਝ ਦੇਣਾ ਨਹੀਂ ਹੈ, ਪਰ ਤੇਰਾ ਕਰਜ਼ਾ ਜੁਗਾਂ ਦਾ ਚਲਿਆ ਆ ਰਿਹਾ ਸੀ । ਤੂੰ ਤਾਂ ਲੈਣਾ ਹੀ ਸੀ । ਜੋ ਦੇਣਾ ਸੀ, ਦੇ ਦਿੱਤਾ । ਮੋਹਰੀ ਨੂੰ ਤਾਂ ਕੁਝ ਦੇਣਾ ਨਹੀਂ ਸੀ ਤਾਂ ਵੀ ਦੇ ਦਿੱਤਾ ।

ਹੁਣ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਤਿਆਰੀ ਵਿੱਚ ਹਨ । ਸ੍ਰੀ ਗੁਰੂ ਰਾਮਦਾਸ ਜੀ ਨੂੰ ਕਿਹਾ, ਮੇਰੇ ਪੁੱਤ ਭੱਲਿਆਂ ਦੇ ਕੁੱਲ ਦੇ ਹਨ । ਬਹੁਤ ਸ਼ਾਂਤ ਸੁਭਾਵ ਦੇ ਹਨ । ਆਕੜ ਵਾਲੇ ਨਹੀਂ ਹਨ । ਸਿਰ ਉੱਚਾ ਨਹੀਂ ਕਰਨਗੇ । ਇਹਨਾਂ ਦੀ ਸੰਭਾਲ ਕਰਨਾ । ਬਹੁਤ ਪ੍ਰੇਮ ਨਾਲ ਰਹਿਣਾ ।

ਸਾਰਾ ਪਰਿਵਾਰ ਇਕੱਠਾ ਹੋ ਗਿਆ । ਬੀਬੀ ਭਾਨੀ ਜੀ ਵੀ ਆ ਗਏ । ਬੀਬੀ ਭਾਨੀ ਜੀ ਨੇ ਕਿਹਾ, ਮਹਾਰਾਜ, ਮੇਰੇ ਪਤੀ ਜੀ ਨੂੰ ਗੁਰਿਆਈ ਦੇਣ ਨਾਲ ਮੇਰੇ ਵੀਰ ਰੁੱਸ ਗਏ ਹਨ । ਪਤਾ ਨਹੀਂ ਕੀ ਨਤੀਜੇ ਨਿੱਕਲਣਗੇ ? ਬੀਬੀ ਭਾਨੀ ਜੀ ਨੇ ਕਿਹਾ, ਫਿਰ ਹੁਣ ਕੋਈ ਭਾਂਡੇ ਮਾਂਜਣ ਵਾਲਾ ਗੱਦੀ ਤੇ ਨਹੀਂ ਬੈਠੇਗਾ । ਸੇਵਕ ਗੱਦੀ ਤੇ ਨਹੀਂ ਬੈਠਣਗੇ ।

*ਚਲੀ ਪੀੜ੍ਹੀ ਸੋਢੀਆਂ ਰੂਪ ਦਿਖਾਵਨ ਵਾਰੋ ਵਾਰੀ ॥*

(ਭਾਈ ਗੁਰਦਾਸ ਜੀ ਵਾਰ ੧)

ਨਵਾਂ ਦਰਿਆ ਚੱਲ ਪਿਆ । ਇਹ ਵਰਦਾਨ ਦੇ ਜਾਓ – "ਗੱਦੀ ਘਰ ਦੀ ਘਰ ਵਿੱਚ ਹੀ ਰਹਿ ਜਾਏ" । ਗੁਰੂ ਗੱਦੀ ਮੇਰੀ ਕੁੱਲ ਵਿੱਚ ਹੀ ਰਹੇ । ਕਿਹਾ, ਬੇਟੀ, ਵਰਦਾਨ ਹੋ ਗਏ – ਇਹ ਜੋਤਿ ਤੇਰੇ ਘਰ ਵਿੱਚ ਹੀ ਚੱਲਦੀ ਜਾਣੀ ਹੈ । ਤੇਰੀ ਕੁੱਲ ਵਿੱਚ ਜਾਗਦੀ ਜੋਤਿ ਦਾ ਵਾਸਾ ਰਹੇਗਾ । ਪਰ ਤੇਰੇ ਕੁੱਲ ਵਿੱਚ ਵੱਡੇ ਵੱਡੇ ਸਾਕੇ ਹੋ ਜਾਣਗੇ । ਕਿੱਥੇ ਲਾਹੌਰ, ਕਿੱਥੇ ਚਾਂਦਨੀ ਚੌਂਕ, ਕਿੱਥੇ ਫਤਿਹਗੜ੍ਹ ਸਾਹਿਬ – ਕੁਰਬਾਨੀਆਂ ਹੋਣਗੀਆਂ ।

ਠੀਕ ਹੈ, ਵੱਡੇ ਵੱਡੇ ਸਾਕੇ ਹੋਣਗੇ, ਪਰ ਮਨ ਨੂੰ ਸੇਵਾ ਵਿੱਚ ਹੀ ਰੰਗਣਾ ਹੈ । ਤੇਰੇ ਖ਼ਾਨਦਾਨ ਦੇ ਲੋਕ ਕਲਗੀਆਂ ਲਗਾਉਣਗੇ । ਸਵਾ ਸਵਾ ਲੱਖ ਦੇ ਘੋੜੇ ਤੇ ਚੜ੍ਹਨਗੇ । ਵਿਘਨ ਵੀ ਆਉਣਗੇ, ਪਰ ਰਾਜ ਜੋਗ ਹੋਣ ਕਰਕੇ ਬ੍ਰਹਮ ਗਿਆਨੀ ਨਿਰਲੇਪ ਰਹਿਣਗੇ ।

ਇਸ ਪ੍ਰਕਾਰ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ, ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੂੰ, ਗੁਰਿਆਈ ਬਖਸ਼ ਦਿੱਤੀ ।

# ਜੋਤੀ ਜੋਤਿ ਸਮਾਉਣਾ

ਬਾਬਾ ਬੁੱਢਾ ਜੀ ਦੀ ਸੰਮਤੀ ਨਾਲ, ਨਾਰੀਅਲ ਤੇ ਪੰਜ ਪੈਸੇ ਭੇਟ ਕਰ ਦਿੱਤੇ । ਜਿਹੜਾ ਇਤਨੇ ਵਰ੍ਹੇ ਮੱਥਾ ਟੇਕਦਾ ਰਿਹਾ, ਉਸ ਨੂੰ, ਅੱਜ ਆਪ ਮੱਥਾ ਟੇਕ ਦਿੱਤਾ ਤੇ ਪਰਕਰਮਾ ਕਰ ਰਹੇ ਹਨ । ਸਾਰੇ ਜਗਤ ਦੀ ਗੁਰਿਆਈ ਬਖਸ਼ ਕੇ ਸੁਰਖਰੂ ਹੋ ਰਹੇ ਹਨ ।

ਇਸ ਤਰ੍ਹਾਂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੂੰ ਗੁਰਿਆਈ ਬਖਸ਼ ਕੇ, ਆਪਣੀ ਪਰਲੋਕ ਗਮਨ ਦੀ ਤਿਆਰੀ ਕਰ ਲਈ । ਸਾਰੇ ਖਬਰ ਫੈਲ ਗਈ, ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਜੋਤੀ ਜੋਤ ਸਮਾਉਣ ਦੀ ਤਿਆਰੀ ਵਿੱਚ ਹਨ ।

ਚਾਰੋਂ ਦਿਸ਼ਾਵਾਂ ਤੋਂ ਕਾਫ਼ਿਲੇ ਦੇ ਕਾਫ਼ਿਲੇ ਦਰਸ਼ਨਾਂ ਲਈ ਚੱਲ ਪਏ । ਗੋਇੰਦਵਾਲ ਆ ਕੇ ਸਭ ਤੋਂ ਪਹਿਲਾਂ, ਗੁਰੂ ਜੀ ਦੇ ਦਰਸ਼ਨ ਕਰਦੇ ਹਨ । ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਦੇ ਪੁੱਤਰ, ਦਾਤੂ ਜੀ ਨੂੰ ਕਿਸੇ ਨੇ ਦੱਸ ਦਿੱਤਾ - ਤੁਸੀਂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਲੱਤ ਮਾਰੀ ਸੀ, ਹੁਣ ਜਾ ਕੇ ਬਖਸ਼ਵਾ ਲਵੋ, ਨਹੀਂ ਤਾਂ ਲੱਤ ਵਿੱਚ ਜੋ ਕਸ਼ਟ ਹੈ ਸਹਿਣ ਨਹੀਂ ਕਰ ਸਕੋਂਗੇ । ਦਾਤੂ ਜੀ ਗੋਇੰਦਵਾਲ ਵੱਲ ਤੁਰ ਪਏ । ਜਾ ਚਰਨਾਂ ਤੇ ਡਿੱਗ ਪਏ । ਵਿਰਲਾਪ ਕੀਤਾ ।

ਜਦ ਗੁਰੂ ਜੀ ਨੇ ਨਿਗ੍ਹਾ ਉਠਾਈ, ਵੇਖਿਆ, ਇਹ ਤਾਂ ਗੁਰੂ ਜੀ ਦੇ ਬੇਟਾ ਜੀ ਹਨ - ਜਿਸ ਗੁਰੂ ਜੀ ਦੀ ੧੨ ਵਰ੍ਹੇ ਗਾਗਰ ਢੋਂਦੇ ਰਹੇ । ਬੜਾ ਆਦਰ ਕੀਤਾ ਤੇ ਪਾਸ ਬਿਠਾ ਲਿਆ । ਕਿਹਾ, ਬੜੀ ਕ੍ਰਿਪਾ ਕੀਤੀ । ਅਸੀਂ ਧੰਨ ਹੋ ਗਏ ਆਪ ਜੀ ਦੇ ਦਰਸ਼ਨ ਕਰਕੇ । ਮੈਂ ਆਪ ਜੀ ਦੀ ਕੀ ਸੇਵਾ ਕਰਾਂ ਕਿ ਮੇਰਾ ਜਨਮ ਸਫ਼ਲ ਹੋ ਜਾਵੇ । ਆਪ ਜੀ ਨੇ ਖਡੂਰ ਸਾਹਿਬ ਦੀ ਯਾਦ ਕਰਾ ਦਿੱਤੀ । ਮੈਂ ਤਾਂ ਧੰਨ ਹੋ ਗਿਆ ।

ਦਾਤੂ ਜੀ ਨੇ ਕਿਹਾ, ਮੈਂ ਆਪ ਜੀ ਦੇ ਦਰ ਦਾ ਅਪਰਾਧੀ ਹਾਂ । ਜਦ ਉਹ ਵੇਲਾ ਯਾਦ ਆਉਂਦਾ ਹੈ, ਜਦ ਆਪ ਜੀ ਦੇ ਲੱਤ ਮਾਰੀ ਸੀ, ਮਨ ਵਿੱਚ ਲੱਗਦਾ ਹੈ, ਕਾਲੇ ਨਾਗ ਡੰਗ ਮਾਰਦੇ ਹਨ । ਪਾਪੀਆਂ ਨੇ ਮੈਨੂੰ ਭੜਕਾ ਦਿੱਤਾ ਸੀ । ਮੈਂ ਸ਼ਰਮ ਕਰਕੇ ਨਹੀਂ ਆਇਆ । ਹੁਣ ਤਾਂ ਮੈਨੂੰ ਬਖਸ਼ ਦਿਓ ।

ਸਤਿਗੁਰੂ ਜੀ ਬੋਲੇ, ਤੁਸੀਂ ਤਾਂ ਗੁਰੂ ਜੀ ਦੇ ਬੇਟੇ ਹੋ, ਜਿਸ ਦਰ ਦੀ ਮੈਂ ਸੇਵਾ ਕਰਦਾ ਰਿਹਾ ਹਾਂ । ਮੈਂ ਤਾਂ ਮਨ ਤੇ ਤਨ ਕਰਕੇ ਤੁਸਾਂ ਦਾ ਦਾਸ ਹਾਂ । ਮਾਤ ਲੋਕ ਦਾ ਤੇ ਸਭ ਮੁੱਕ ਗਿਆ - ਉਮਰ, ਕਲਾ, ਵਰਦਾਨ, ਕਰਾਮਾਤ । ਪੰਜ ਪੈਸੇ ਸੀ, ਉਹ ਵੀ ਭੇਟ ਕਰ ਦਿੱਤੇ । ਹੁਣ ਤਾਂ ਰਾਮਦਾਸ ਜੀ ਗੁਰੂ ਹੋ ਗਏ ਹਨ । ਹੁਣ ਤੁਸੀਂ ਉਹਨਾਂ ਪਾਸ ਜਾਓ । ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ੬ ਵਰ੍ਹੇ, ੧੧ ਮਹੀਨੇ, ੧੮ ਦਿਨ ਤਖਤ ਤੇ ਰਹਿਣਗੇ ।

ਜਦ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਬੇਟੇ, ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਤਖਤ ਤੇ ਬੈਠਣਗੇ, ਉਹ ਗੋਇੰਦਵਾਲ ਸਾਹਿਬ ਆਉਣਗੇ । ਉਹਨਾਂ ਦਾ ਹੱਥ, ਸਹਿਜ ਸੁਭਾਅ ਤੁਹਾਡੀ ਲੱਤ ਤੇ ਲੱਗ ਜਾਵੇਗਾ, ਤਾਂ ਆਪ ਠੀਕ ਹੋ ਜਾਵੋਂਗੇ ।

ਭਾਦੋਂ ਸੁਦੀ ਪੂਰਨਮਾਸ਼ੀ ਦੀ ਰਾਤ ਹੈ । ਸਾਰੇ ਪੁੱਤਰ ਆ ਗਏ ਹਨ । ਗੁਰੂ ਜੀ ਬੋਲੇ, ਬਿਮਾਨ ਬਣਾਓ, ਕਾਰਜ ਸ਼ੀਘਰ ਕਰੋ । ਮੋਹਰੀ ਜੀ ਨੇ ਪੁੱਛਿਆ, ਕਿਰਿਆ ਕਰਮ ਦੀ ਗੱਲ ਦੱਸ ਜਾਓ । ਮਰਿਆਦਾ ਕੀ ਹੈ? ਦੱਸ ਦੇਵੋ, ਉਸੀ ਤਰ੍ਹਾਂ ਪਾਲਣਾ ਕਰਾਂਗੇ ।

ਸਤਿਗੁਰੂ ਜੀ ਨੇ ਕਿਹਾ, ਧਰਮ ਦੀ ਕਿਰਤ ਕਰਨਾ । ਸ਼ੁਭ ਕਰਮ ਕਰਨਾ । ਭਗਤੀ ਵਿੱਚ ਜੁੜਨਾ, ਕੋਈ ਘਾਟਾ ਨਹੀਂ ਆਵੇਗਾ । ਕੋਈ ਕਸ਼ਟ ਆ ਜਾਏ, ਸਾਨੂੰ ਯਾਦ ਕਰਨਾ । ਸਾਰੇ ਕਾਰਜ ਠੀਕ ਹੋ ਜਾਣਗੇ । ਸਦਾ ਸਦਾ ਹਰਿ ਜੀ ਦੀ ਭਗਤੀ ਵਿੱਚ ਜੁੜਨਾ ।

ਇੱਕ ਨਦਰਿ ਦੀ ਦ੍ਰਿਸ਼ਟੀ ਨਾਲ ਸਭ ਵੱਲ ਵੇਖਿਆ । ਮੇਰੇ ਪਿਆਰੇ ਭਾਈਓ, ਬੰਧੂਓ, ਸਿੱਖੋ, ਮੇਰੇ ਪਿੱਛੇ ਕੋਈ ਰੋਣਾ ਨਹੀਂ । ਸ਼ੋਕ ਨਹੀਂ ਕਰਨਾ । ਫਿਰ ਕਿਹਾ:

*ਸਤਿਗੁਰਿ ਭਾਣੈ ਆਪਣੈ ਬਹਿ ਪਰਵਾਰੁ ਸਦਾਇਆ ॥*
*ਮਤ ਮੈ ਪਿਛੈ ਕੋਈ ਰੋਵਸੀ ਸੋ ਮੈ ਮੂਲਿ ਨ ਭਾਇਆ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੯੨੩)

*ਅੰਤੇ ਸਤਿਗੁਰੁ ਬੋਲਿਆ ਮੈ ਪਿਛੈ ਕੀਰਤਨੁ ਕਰਿਅਹੁ ਨਿਰਬਾਣੁ ਜੀਉ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੯੨੩)

ਭੱਟ ਸੁੰਦਰ ਜੀ ਨੇ ਰਾਮਕਲੀ ਸਦ ਵਿੱਚ ਲਿਖਿਆ ਹੈ ।

ਕਥਾ ਕੀਰਤਨ ਦੋਨੋਂ ਸਾਧਨ ਨਾ ਛੱਡਣਾ । ਇੱਕ ਸੁੰਦਰ ਬਸਤਰ ਵਿਛ ਗਿਆ । ਸੁਗੰਧੀਆਂ ਹੀ ਸੁਗੰਧੀਆਂ ਹਨ । ਗੁਰੂ ਜੀ ਨੇ ਸਫੈਦ ਬਸਤਰ ਨਾਲ ਕੰਵਲ ਫੁੱਲ ਵਰਗਾ ਮੁੱਖ ਢੱਕ ਲਿਆ ਤੇ ਆਪਣੀ ਜੋਤਿ ਵਾਹਿਗੁਰੂ ਜੀ ਵਿੱਚ ਮਿਲਾ ਦਿੱਤੀ । ਬ੍ਰਹਮਲੀਨ ਹੋ ਗਏ ।

ਜਦ ਕੋਈ ਮਹਾਂਪੁਰਸ਼ ਚੋਲਾ ਬਦਲ ਦਿੰਦੇ ਹਨ, ਤਾਂ ਅੱਗੇ ਦੇਵਤੇ ਲੈਣ ਆਉਂਦੇ ਹਨ । ਆਕਾਸ਼ ਲਾਲ ਹੀ ਲਾਲ ਦਿੱਸਦਾ ਹੈ । ਸੂਰਜ ਦੀ ਕਰਾਂਤੀ ਮੱਧਮ ਪੈ ਜਾਂਦੀ ਹੈ । ਬੱਦਲ ਗਰਜ਼ ਰਹੇ ਹਨ । ਮੰਦ ਮੰਦ ਸੁਗੰਧ ਵਾਲੀ ਪੌਣ ਚੱਲ ਰਹੀ ਹੈ । ਬ੍ਰਹਮਾ, ਵਿਸ਼ਨੂੰ, ਗੰਧਰਵ, ਸਿਧ ਆ ਗਏ । ਧੰਨ ਧੰਨ ਦੀ ਆਵਾਜ਼ ਆ ਰਹੀ ਹੈ । ਜ਼ੱਰੇ ਜ਼ੱਰੇ ਵਿੱਚ ਜੈ ਜੈ ਕਾਰ ਹੋ ਰਹੀ ਹੈ । ਬਿਮਾਨ ਆ ਗਿਆ ।

*ਤਾ ਕੀਆ ਗਲਾ ਕਥੀਆ ਨਾ ਜਾਹਿ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੮)

ਪਰਮ ਜੋਤਿ ਵਿੱਚ ਜੋਤਿ ਰਲ ਗਈ ਹੈ - ਜਿਵੇਂ ਪਾਣੀ ਵਿੱਚ ਪਾਣੀ ਮਿਲ ਜਾਂਦਾ ਹੈ । ਸਾਰੇ ਗੋਇੰਦਵਾਲ ਵਿੱਚ ਸੰਗਤਾਂ ਦਾ ਹੜ੍ਹ ਆ ਗਿਆ । ਸਭ

ਧੰਨ ਧੰਨ ਕਰ ਰਹੇ ਹਨ । ਬਿਆਸਾ ਦੇ ਨਿਰਮਲ ਜਲ ਨਾਲ ਇਸ਼ਨਾਨ ਕਰਾਇਆ । ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਕੋਲ ਹੀ ਹਨ । ਮੋਹਰੀ ਪੁੱਤ ਬਹੁਤ ਵੈਰਾਗ ਵਿੱਚ ਹਨ । ਮੋਹਰੀ ਪੁੱਤ, ਬਾਬਾ ਬੁੱਢਾ ਜੀ, ਭਾਈ ਬੱਲੂ ਜੀ ਨੇ ਰਲ ਕੇ ਇਸ਼ਨਾਨ ਕਰਾਇਆ । ਪਾਵਨ ਸਰੀਰ ਨੂੰ ਬਿਮਾਨ ਤੇ ਰੱਖ ਦਿੱਤਾ ।

ਚਾਰਾਂ ਨੇ ਕੰਧੇ ਤੇ ਰੱਖ ਲਿਆ । ਪਿੱਛੇ ਸਾਰੀ ਸੰਗਤ ਜਾ ਰਹੀ ਹੈ । ਫੁੱਲਾਂ ਦੀ ਬਰਖਾ ਬਰਸ ਰਹੀ ਹੈ । ਸੰਖ ਵੱਜ ਰਹੇ ਹਨ । ਵਾਹਿਗੁਰੂ ਦੀ ਧੁਨੀ ਲੱਗੀ ਹੈ । ਗੁਰੂ ਜੀ ਦੇ ਸਭ ਪੋਤਰੇ ਆਏ ਹਨ ਤੇ ਹੱਥ ਵਿੱਚ ਚੌਰ ਸਾਹਿਬ ਲਏ ਹਨ । ਚੌਰ ਕਰ ਰਹੇ ਹਨ ।

ਸੁੰਦਰ ਸਥਾਨ ਦੇਖ ਕੇ, ਬਿਆਸਾ ਦਰਿਆ ਦੇ ਕੰਢੇ ਤੇ ਬਿਮਾਨ ਰੱਖ ਦਿੱਤਾ । ਚੰਦਨ ਦੀ ਚਿਖਾ ਤਿਆਰ ਹੋ ਗਈ । ਆਪ ਜੀ ਦਾ ਸਰੀਰ ਚਿਖਾ ਤੇ ਰੱਖ ਦਿੱਤਾ । ਦੇਖੋ ਇਸ ਮਹਾਨ ਗੁਰੂ ਵੇਲੇ ਗੋਇੰਦਵਾਲ ਵਿੱਚ ਕਾਲ ਬੰਦ ਹੋ ਗਿਆ ਸੀ, ਯਮ ਨੂੰ ਵੜਨ ਨਹੀਂ ਦਿੱਤਾ । ਪਰ ਆਪ, ਅਕਾਲ ਪੁਰਖ ਦਾ ਨੇਮ ਤੋੜਿਆ ਨਹੀਂ ਹੈ । ਮੋਹਰੀ ਪੁੱਤ ਅਗਨੀ ਭੇਟ ਕਰ ਰਹੇ ਹਨ । ਸੀਸ ਤੋਂ ਅਗਨੀ ਸਰੀਰ ਵੱਲ ਜਾ ਰਹੀ ਹੈ । ਸਾਰੀ ਸੰਗਤ ਖੜ੍ਹ ਕੇ ਹੱਥ ਜੋੜ ਕੇ ਇੱਕ ਅਕਾਲ ਪੁਰਖ ਦੇ ਧਿਆਨ ਵਿੱਚ ਲਿਵਲੀਨ ਖੜ੍ਹੀ ਹੈ ।

ਸਾਰੀ ਸੰਗਤ ਅੰਤਰ ਧਿਆਨ ਹੋ ਕੇ ਗੁਰੂ ਜੀ ਦੇ ਚਰਨਾਂ ਵਿੱਚ ਸੁਰਤ ਨੂੰ ਲੀਨ ਕਰਕੇ ਧੰਨ ਧੰਨ ਕਰ ਰਹੀ ਹੈ । ਸਾਰੇ ਆਪ ਜੀ ਦੇ ਗੁਣਾਂ ਨੂੰ ਯਾਦ ਕਰ ਰਹੇ ਹਨ - ਐਸਾ ਪ੍ਰਤਾਪ ਤਾਂ ਅਸੀਂ ਕਿਸੇ ਵਿੱਚ ਨਹੀਂ ਦੇਖਿਆ । ਸਦਾ ਸਦਾ ਸਭ ਤੇ ਉਪਕਾਰ ਕਰਦੇ ਰਹੇ ।

੧੬੩੧ ਭਾਦੋਂ ਪੂਰਨਮਾਸ਼ੀ ਨੂੰ ਮੰਗਲਵਾਰ ਵਾਲੇ ਦਿਨ ਸਤਿਗੁਰੂ ਜੀ ਜੋਤੀ-ਜੋਤ ਸਮਾ ਗਏ । ੨੨ ਸਾਲ, ੫ ਮਹੀਨੇ ਅਤੇ ੧੧ ਦਿਨ, ਭਲਿਆਂ ਦੀ ਉੱਚੀ ਕੁਲ ਵਿੱਚ ਜਨਮ ਲੈ ਕੇ ਗੁਰੂ ਜੀ ਨੇ ਜੱਗ ਦੀ ਪਾਤਸ਼ਾਹੀ ਕੀਤੀ ।

ਭਲੇ ਅਮਰਦਾਸ ਗੁਣ ਤੇਰੇ ਤੇਰੀ ਉਪਮਾ ਤੋਹਿ ਬਨਿ ਆਵੈ ॥੧॥੨੨॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੩੯੬)



ਗੁਰ ਅਮਰਦਾਸ ਕੀ ਅਕਥ ਕਥਾ ਹੈ
ਇਕ ਜੀਹ ਕਛੁ ਕਹੀ ਨ ਜਾਈ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੪੦੯)

# ਭਾਗ ੨ - ਅਮਰ ਸਰੂਪ

ਗੁਰ ਬੈਠਾ ਅਮਰ ਸਰੂਪ ਹੋ ਗੁਰਮੁਖ ਪਾਈ ਦਾਤ ਇਲਾਹੀ ॥

# ਭੂਮਿਕਾ

ਗਿ: ਪ੍ਰਿਤਪਾਲ ਸਿੰਘ

ੴ ਸਤਿਗੁਰ ਪ੍ਰਸਾਦਿ ॥

ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਬਾਰੇ, ਭੱਟ ਕੀਰਤ ਜੀ ਲਿਖਦੇ ਹਨ:

*ਗੁਰ ਅਮਰਦਾਸ ਕੀ ਅਕਥ ਕਥਾ ਹੈ ਇਕ ਜੀਹ ਕਛੁ ਕਹੀ ਨ ਜਾਈ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੪੦੬)

ਅਤੇ ਇਹ ਵਾਸਤਵਕ ਬਾਤ ਹੈ, ਕੋਈ ਮੁਬਾਲਗਾ ਨਹੀਂ । ਬਿਆਨ ਉਸ ਚੀਜ਼ ਦਾ ਹੋ ਸਕਦਾ ਹੈ ਜੋ ਦੇਖੀ ਜਾ ਸਕੇ, ਅੱਖਾਂ ਨਾਲ ਜਾਂ ਯੰਤਰ ਨਾਲ । ਉਸ ਵਸਤੂ ਬਾਰੇ ਵੀ ਕਥਨ ਹੋ ਸਕਦਾ ਹੈ ਜੋ ਕੰਨਾਂ ਦਾ ਜਾਂ ਜੀਭਾ ਆਦਿ ਦਾ ਵਿਸ਼ਾ ਹੋਵੇ । ਪ੍ਰੰਤੂ ਗੁਰੂਪਦ ਕਹਿਣ ਸੁਣਨ ਤੋਂ ਉੱਪਰ ਦੀ ਅਵਸਥਾ ਦਾ ਨਾਮ ਹੈ । ਜਿਸ ਉੱਪਰ ਗੁਰੂ ਨਦਰ-ਕਰਮ ਕਰ ਦੇਵੇ ਉਹ ਸੰਤ ਹੋ ਜਾਂਦਾ ਹੈ । ਸਾਧੂ ਦੀ ਵੱਡਤਨ ਦਾ ਬਿਆਨ ਨਹੀਂ ਹੋ ਸਕਦਾ ਕਿਉਂਕਿ ਉਹ ਤਿੰਨਾਂ ਗੁਣਾਂ ਤੋਂ ਉੱਪਰ ਵਾਸਾ ਰੱਖਦਾ ਹੈ:

*ਸਾਧ ਕੀ ਉਪਮਾ ਤਿਹੁ ਗੁਣ ਤੇ ਦੂਰਿ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੨੭੨)

ਜੇ ਸਾਧੂ ਐਸੀ ਗਤਿ ਰੱਖਦਾ ਹੈ ਤਾਂ ਸਤਿਗੁਰੂ ਦੀ ਗਤਿ ਨੂੰ ਕੌਣ ਬਿਆਨ ਕਰ ਸਕਦਾ ਹੈ ? ਬ੍ਰਹਮ ਵਾਕ ਹੈ:

*ਸਤਿਗੁਰ ਕੀ ਮਹਿਮਾ ਸਤਿਗੁਰੁ ਜਾਣੈ ॥ ਜੋ ਕਿਛੁ ਕਰੇ ਸੁ ਆਪਣ ਭਾਣੈ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੦੭੫)

ਇਸ ਲਈ, ਇਸ ਛੋਟੀ ਜਹੀ ਪੁਸਤਕ ਵਿੱਚ ਸਾਹਿਬ ਸ੍ਰੀ ਗੁਰੂ ਅਮਰਦਾਸ

ਸਾਹਿਬ ਜੀ ਨਾਲ ਸੰਬੰਧਤ ਕੁੱਝ ਚੋਣਵੇਂ ਪ੍ਰਸੰਗਾਂ ਦਾ ਜ਼ਿਕਰ ਹੈ ਜਿਵੇਂ ਕਿ ਉਹ ਪ੍ਰਾਚੀਨ ਤੇ ਨਵੀਨ ਪੁਸਤਕਾਂ ਤੋਂ ਅਤੇ ਗੁਰੂ ਬਾਬੇ ਦੇ ਵਰੋਸਾਇ ਗੁਰਮੁਖਾਂ ਤੋਂ ਵਿਦਿਤ ਹੁੰਦੇ ਹਨ । ਇਹ ਇਕ ਕਿਸਮ ਦੀ ਗੁਰੂ ਮਹਾਰਾਜ ਦੇ ਚਰਨਾਂ ਵਿੱਚ ਸ਼ਰਧਾਂਜਲੀ ਹੈ, ਜੋ ਉਨ੍ਹਾਂ ਦੇ ਪੰਜ ਸੌ ਸਾਲਾ ਪ੍ਰਕਾਸ਼ ਵਰ੍ਹੇ ਤੇ ਭੇਟ ਕੀਤੀ ਜਾ ਰਹੀ ਹੈ ।[੧]

ਇਸ ਲਿਖਤ ਦੇ ਪ੍ਰੇਰਕ ਹਨ ਸ੍ਰੀ ਮਾਨ ਸੰਤ ਗਿਆਨੀ ਨਿਰੰਜਨ ਸਿੰਘ ਜੀ, ਪਟਿਆਲਾ ਨਿਵਾਸੀ । ਆਪ ਨੇ ਨਿਰੀ ਪ੍ਰੇਰਨਾ ਹੀ ਨਹੀਂ ਦਿੱਤੀ ਬਲਕਿ ਪੁਸਤਕ ਦੇ ਪੰਨਿਆਂ ਵਿੱਚ ਸੁਰਤ ਦੀ ਮਦਾਣੀ ਨਾਲ ਰਿੜਕਿਆ ਹੋਇਆ ਤੱਤ ਸਾਰ ਸਾਖਿਆਤ ਕੀਤਾ ਹੈ । ਦੂਸਰੇ ਸ਼ਬਦਾਂ ਵਿੱਚ ਇੰਝ ਕਹਿ ਲਵੋ ਕਿ ਇਹ ਤੱਤ ਸਾਰ, ਪਰਮ ਹੰਸ ਰੀਤੀ ਦਾ ਚਮਤਕਾਰ ਹੈ ਜੋ ਕਿਸੇ ਅਗੰਮੀ ਪ੍ਰੇਰਨਾ ਤੋਂ ਉਮਗਿਆ ਹੈ, ਜਿਵੇਂ ਕਦੀ ਸੱਤੇ ਤੇ ਬਲਵੰਡ ਰਬਾਬੀਆਂ ਨੂੰ ਉਮਗਿਆ ਸੀ । ਇਸ ਪੁਸਤਕ ਦੇ ਹਰ ਅੱਖਰ ਤੇ ਮਾਨੋ ਉਹਨਾਂ (ਰਬਾਬੀਆਂ) ਦੇ ਮਹਾਵਾਕਾਂ ਦੀ ਦਿੱਬ ਝਲਕ ਪ੍ਰਗਟ ਭਾਸਦੀ ਹੈ ।

ਸੱਤਾ ਤੇ ਬਲਵੰਡ - ਜਿਨ੍ਹਾਂ ਨੂੰ ਹਜ਼ੂਰ ਦੇ ਦਰਬਾਰ ਵਿੱਚ ਹਾਜ਼ਰੀ ਦੇਣ ਦਾ ਮਾਨ ਪ੍ਰਾਪਤ ਸੀ, ਨੇ ਆਪਣੀ ਸਿਰਫ ਇੱਕ ਪਾਉੜੀ ਵਿੱਚ, ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਬਾਰੇ ਨਿੱਜੀ ਤਜ਼ਰਬੇ ਦੇ ਆਧਾਰ ਤੇ ਜੋ ਵਿਦਿਤ ਕੀਤਾ ਹੈ, ਉਹ ਕਮਾਲ ਦੀ ਸਿਖਰ ਹੈ । ਆਪ ਲਿਖਦੇ ਹਨ :

*ਸੋ ਟਿਕਾ ਸੋ ਬੈਹਣਾ ਸੋਈ ਦੀਬਾਣੁ ॥*
*ਪਿਯੂ ਦਾਦੇ ਜੇਵਿਹਾ ਪੋਤਾ ਪਰਵਾਣੁ ॥*
*ਜਿਨਿ ਬਾਸਕੁ ਨੇਤ੍ਰੈ ਘਤਿਆ ਕਰਿ ਨੇਹੀ ਤਾਣੁ ॥*
*ਜਿਨਿ ਸਮੁੰਦੁ ਵਿਰੋਲਿਆ ਕਰਿ ਮੇਰੁ ਮਧਾਣੁ ॥*
*ਚਉਦਹ ਰਤਨ ਨਿਕਾਲਿਅਨੁ ਕੀਤੋਨੁ ਚਾਨਾਣੁ ॥*
*ਘੋੜਾ ਕੀਤੋ ਸਹਜ ਦਾ ਜਤੁ ਕੀਓ ਪਲਾਣੁ ॥*

---

੧ ਨੋਟ : ਇਹ ਪੁਸਤਕ ਪਿਹਲੀ ਵਾਰ ੧੯੮੦ ਛਪਾਈ ਗਈ ਸੀ ।

ਧਣਖੁ ਚੜਾਇਓ ਸਤ ਦਾ ਜਸ ਹੰਦਾ ਬਾਣੁ ॥
ਕਲਿ ਵਿਚਿ ਧੂ ਅੰਧਾਰੁ ਸਾ ਚੜਿਆ ਰੈ ਭਾਣੁ ॥
ਸਤਹੁ ਖੇਤੁ ਜਮਾਇਓ ਸਤਹੁ ਛਾਵਾਣੁ ॥
ਨਿਤ ਰਸੋਈ ਤੇਰੀਐ ਘਿਉ ਮੈਦਾ ਖਾਣੁ ॥
ਚਾਰੇ ਕੁੰਡਾਂ ਸੁਝੀਓਸੁ ਮਨ ਮਹਿ ਸਬਦੁ ਪਰਵਾਣੁ ॥
ਆਵਾ ਗਉਣੁ ਨਿਵਾਰਿਓ ਕਰਿ ਨਦਰਿ ਨੀਸਾਣੁ ॥
ਅਉਤਰਿਆ ਅਉਤਾਰੁ ਲੈ ਸੋ ਪੁਰਖੁ ਸੁਜਾਣੁ ॥
ਝਖੜਿ ਵਾਉ ਨ ਡੋਲਈ ਪਰਬਤੁ ਮੇਰਾਣੁ ॥
ਜਾਣੈ ਬਿਰਥਾ ਜੀਅ ਕੀ ਜਾਣੀ ਹੂ ਜਾਣੁ ॥
ਕਿਆ ਸਾਲਾਹੀ ਸਚੇ ਪਾਤਿਸਾਹ ਜਾਂ ਤੂ ਸੁਘੜੁ ਸੁਜਾਣੁ ॥
ਦਾਨੁ ਜਿ ਸਤਿਗੁਰ ਭਾਵਸੀ ਸੋ ਸਤੇ ਦਾਣੁ ॥
ਨਾਨਕ ਹੰਦਾ ਛਤ੍ਰੁ ਸਿਰਿ ਉਮਤਿ ਹੈਰਾਣੁ ॥
ਸੋ ਟਿਕਾ ਸੋ ਬੈਹਣਾ ਸੋਈ ਦੀਬਾਣੁ ॥
ਪਿਯੂ ਦਾਦੇ ਜੇਵਿਹਾ ਪੋਤ੍ਰਾ ਪਰਵਾਣੁ ॥੬॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੯੬੮)

ਭਾਵ: ਹੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਸੱਚੇ ਪਾਤਸ਼ਾਹ, ਆਪ ਵੈਸੇ ਹੀ ਪਰਮਾਨੀਕ ਹੋ, ਜਿਵੇਂ ਆਪ ਦੇ ਵੱਡਕੇ, ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ (ਪਿਯੂ) ਅਤੇ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ (ਦਾਦਾ) ਹੋਇ ਹਨ। ਆਪ ਨੇ ਆਪਣੇ ਅੰਦਰ ਮਹਾਸਾਗਰ ਵਤ ਗਗਨ ਮੰਡਲਾਂ ਨੂੰ ਸੁਰਤਿ ਨਾਲ ਰਿੜਕਿਆ ਹੈ (ਸਮੁੰਦ ਵਿਰੋਲਿਆ) ਅਤੇ ਅੰਦਰੋਂ ਅਮੋਲਕ ਰਤਨ ਜਵਾਹਰ ਮਾਣਿਕ ਕੱਢੇ ਹਨ। ਆਪ ਐਸੇ ਧਨੁੱਖਧਾਰੀ ਜੋਧੇ ਹੋ ਜਿਸ ਨੇ ਪੂਰਨ ਟਿਕਾਓ ਅਤੇ ਦ੍ਰਿੜ ਇਕਾਗ੍ਰਤਾ (ਸਹਿਜ ) ਨੂੰ ਧਾਰਨ ਕੀਤਾ ਹੈ ਅਤੇ ਸਭ ਸ਼ਕਤੀਆਂ ਪੁਰ ਪੂਰਨ ਕਾਬੂ (ਜਤ) ਦੀ ਸਵਾਰੀ ਕਰ ਆਪ ਆਪਣੀ ਸੁਰਤ ਨੂੰ ਸੱਚਖੰਡ ਵਿੱਚ ਟਿਕਾਈ ਰੱਖਦੇ ਹੋ ਜਿੱਥੋਂ ਸਤਯ ਦਾ ਪ੍ਰਕਾਸ਼ ਲੈ ਕੇ ਦੁਨੀਆਂ ਦੇ ਅਗਿਆਨ (ਅੰਧੇਰ ) ਨੂੰ ਆਪਣੀਆਂ ਪ੍ਰਕਾਸ਼ਮਈ ਕਿਰਨਾਂ ਨਾਲ ਦੂਰ ਕਰਦੇ ਹੋ। ਰੱਬੀ ਪ੍ਰਕਾਸ਼ ਦੇ ਵਿਸ਼ਾਲ ਲੰਗਰ ਵਿੱਚੋਂ ਆਪ

ਪ੍ਰੇਮਾ-ਭਗਤੀ ਅਤੇ ਅੰਨ-ਘੀ-ਖੰਡ ਦੇ ਮਿੱਠੇ ਗੱਫੇ ਵੰਡ ਰਹੇ ਹੋ । ਜਿਸ ਨੇ ਆਪ ਦੇ ਦਿੱਤੇ ਸ਼ਬਦ ਨੂੰ ਮਨ ਵਿੱਚ ਵਸਾਇਆ, ਉਸ ਨੂੰ ਚਾਰੇ ਕੂੰਡਾਂ ਦੀ ਸੋਝੀ ਹੋ ਗਈ । ਆਪ ਜਿਸ ਨੂੰ ਨਦਰ ਦੀ ਦ੍ਰਿਸ਼ਟੀ ਨਾਲ ਦੇਖੋ ਉਸ ਦਾ ਆਵਾਗਵਣ ਸਮਾਪਤ ਹੋ ਜਾਂਦਾ ਹੈ । ਨਿਰੰਕਾਰ ਦੇ ਦੇਸ਼, ਸੱਚਖੰਡ, ਤੋਂ ਆਪ ਸੁਜਾਨ ਪੁਰਸ਼ ਦਾ ਜਾਮਾ ਪਹਿਨ ਇਸ ਮਾਤ ਲੋਕ ਵਿੱਚ ਆ ਉੱਤਰੇ ਹੋ ਅਤੇ ਸੁਮੇਰ ਪਰਬਤ ਵਾਂਗ ਅਹਿੱਲ ਬਿਰਤੀ ਦੇ ਮਾਲਿਕ ਹੋ । ਇਸ ਦੁਨੀਆਂ ਦਾ ਕੋਈ ਝੱਖੜ ਜਾਂ ਵਿਰੋਧਤਾਈ ਆਪ ਨੂੰ ਡੋਲਾਇਮਾਨ ਨਹੀਂ ਕਰ ਸਕਦੇ । ਆਪ ਨਿਰੰਕਾਰ ਵਾਂਗ ਘਟ ਘਟ ਦੇ ਅੰਦਰ ਦੀ ਜਾਣਦੇ ਹੋ । ਹੇ ਸੱਚੇ ਪਾਤਸ਼ਾਹ, ਆਪ ਦੀ ਉਪਮਾ ਕਹਿਣ ਕਥਨ ਤੋਂ ਬਾਹਰ ਹੈ । ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਮਹਾਰਾਜ ਦੀ ਪਾਤਸ਼ਾਹੀ ਦਾ ਛਤਰ, ਆਪ ਦੇ ਸਿਰ ਉੱਪਰ ਝੁਲ ਰਿਹਾ ਹੈ । ਸੱਤਾ, ਆਪ ਜੀ ਦੀ ਭਾਵਨਾ ਦਾ ਅਥਵਾ ਰਜ਼ਾ ਵਿੱਚ ਰਹਿਣ ਦੇ ਦਾਨ ਦੀ ਜਾਚਨਾ ਕਰਦਾ ਹੈ । ਸਾਰੀ ਸਿੱਖੀ ਸੇਵਕੀ (ਉਮਤਿ) ਆਪ ਦੀਆਂ ਵਡਿਆਈਆਂ ਦੇਖ ਕੇ ਹੈਰਾਨ ਹੋ ਰਹੀ ਹੈ । ਆਪ ਗੁਰ-ਗੱਦੀ ਤੇ ਉਸੇ ਤਰ੍ਹਾਂ ਸੁਸ਼ੋਭਤ ਹੋ ਰਹੇ ਹੋ ਜਿਵੇਂ ਆਪ ਦੇ ਵੱਡਕੇ, ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਅਤੇ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਸੁਸ਼ੋਭਤ ਸਨ ।

# ਪਾਤਸ਼ਾਹੀ ਤੀਜੀ

ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਪਵਿੱਤਰ ਨਾਮ ਬਾਰੇ ਭਾਈ ਸਾਹਿਬ ਭਾਈ ਨੰਦ ਲਾਲ ਜੀ ਲਿਖਦੇ ਹਨ:

"ਉਸ ਦੇ ਪਵਿੱਤਰ ਨਾਮ ਦਾ 'ਅਲਿਫ' ਹਰ ਭਟਕ ਰਹੇ ਬੰਦੇ ਲਈ ਸੁਖ ਆਰਾਮ ਬਖਸ਼ਣ ਵਾਲਾ ਹੈ ਅਤੇ ਮੁਬਾਰਕ 'ਮੀਮ' ਹਰ ਆਤਰ ਅਤੇ ਲਾਚਾਰ ਦੇ ਕੰਨਾਂ ਨੂੰ ਕਾਵਿ-ਰਸ ਬਖਸ਼ਦਾ ਹੈ, ਉਸ ਦੇ ਨਾਮ ਦੀ ਚੰਗੇ ਭਾਗਾਂ ਵਾਲੀ 'ਰੇ' ਅਮਰ ਮੁਖੜੇ ਦੀ ਸ਼ੋਭਾ ਅਤੇ ਰੌਣਕ ਹੈ ਅਤੇ ਨੇਕ ਬਖਤੀ ਭਰਪੂਰ 'ਦਾਲ' ਹਰ ਨਿਰਾਸੇ ਦੀ ਸਹਾਈ ਹੁੰਦੀ ਹੈ । ਉਸ ਦੇ ਨਾਮ ਦਾ ਦੂਜਾ 'ਅਲਿਫ' ਹਰ ਪਾਪੀ ਅਤੇ ਦੋਸ਼ੀ ਨੂੰ ਸ਼ਰਨ ਅਤੇ ਪਨਾਹ ਦੇਣ ਵਾਲਾ ਹੈ ਅਤੇ ਅੰਤਲਾ 'ਸੀਨ' ਉਸ ਦਾ ਕਰਤਾਰ ਦਾ ਪਰਛਾਵਾਂ ਹੈ ।"

ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦੀ ਗੱਦੀ, ਪਾਤਸ਼ਾਹੀ ਆਖੀ ਜਾਂਦੀ ਹੈ । ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਇਸ ਗੱਦੀ ਦੇ ਤੀਜੇ ਸਿੰਘਾਸਨ ਪੁਰ ੨੨ ਵਰ੍ਹੇ ਅਤੇ ੫ ਮਹੀਨੇ ਬਿਰਾਜੇ । ਤੀਜੀ ਪਾਤਸ਼ਾਹੀ ਬਾਰੇ ਭਾਈ ਨੰਦ ਲਾਲ ਜੀ ਫਿਰ ਲਿਖਦੇ ਹਨ :

*- ਗੁਰੂ ਅਮਰਦਾਸ ਉਸ ਮਹਾਨ ਘਰਾਣੇ ਵਿਚੋਂ ਹੈ, ਜਿਸ ਦੀ ਹਸਤੀ ਨੂੰ ਰੱਬ ਦੇ ਫਜ਼ਲ ਅਤੇ ਕਰਮ ਤੋਂ ਸਮਿਗਰੀ ਮਿਲੀ ਹੈ ।*

*- ਸਿਫਤ ਸ਼ਲਾਘਾ ਕਰ ਕੇ ਉਹ ਸਭ ਤੋਂ ਉਚੇਰਾ ਹੈ, ਉਹ ਰੱਬ ਸੱਚੇ ਦੇ ਆਸਨ ਤੇ ਚੌਕੜੀ ਮਾਰੀ ਬੈਠਾ ਹੈ ।*

*- ਉਸ ਦੇ ਬਚਨਾਂ ਦੇ ਨੂਰ ਨਾਲ ਇਹ ਸੰਸਾਰ ਜਗ ਮਗਾ ਰਿਹਾ ਹੈ । ਅਤੇ ਉਸ ਦੇ ਇਨਸਾਫ ਨਾਲ ਇਹ ਧਰਤੀ ਅਤੇ ਦੁਨੀਆਂ ਬਾਗ ਬਣਿਆ ਹੋਇਆ ਹੈ ।*

*- ਅੱਸੀ ਹਜ਼ਾਰ ਲੋਕਾਈ ਤਾਂ ਕੀ, ਦੋਵੇਂ ਜਹਾਨ ਹੀ ਉਸ ਦੇ ਗੁਲਾਮ ਹਨ । ਉਸ ਦੀ ਵਡਿਆਈ ਅਤੇ ਮਿਹਰ ਗਿਣਤੀ ਤੋਂ ਬਾਹਰ ਹੈ ।*[੧]

---

੧ ਫਾਰਸੀ ਦਾ ਉਲਥਾ

ਐਸੇ ਮਹਾਂ ਤੇਜੱਵਸੀ ਅਤੇ ਪਰਤਾਪੀ ਗੁਰੂ ਇਸ ਜਹਾਨ ਵਿੱਚ ਦੇਹ-ਸਰੂਪ ਵਿੱਚ ੯੫ ਵਰ੍ਹੇ, ੩ ਮਹੀਨੇ ਅਤੇ ੨੩ ਦਿਨ ਰਹੇ । ਆਪ ਦੀ ਦੇਹ-ਆਯੂ ੭੨-੭੩ ਸਾਲ ਦੀ ਸੀ ਜਦ ਆਪ (੧੨ ਸਾਲ ਦੀ ਤਪੱਸਿਆ ਕਰਨ ਤੋਂ ਬਾਅਦ) ਗੁਰ-ਗੱਦੀ ਤੇ ਬਿਰਾਜੇ । ਐਸਾ ਪਰਮਾਨ ਨਹੀਂ ਮਿਲਦਾ ਕਿ ਗੁਰ-ਗੱਦੀ ਮਿਲਣ ਤੋਂ ਬਾਦ ਆਪ ਆਰਾਮ ਪ੍ਰਸਤ ਹੋ ਗਏ ਅਤੇ ਭਜਨ ਬੰਦਗੀ ਤੋਂ ਅਵੇਸਲੇ ਹੋ ਗਏ । ਬਲਕਿ, ਆਪ ਜੀ ਦਾ ਰੋਜ਼ਾਨਾ ਪ੍ਰੋਗਰਾਮ ਤੜਕੇ ਸ਼ੁਰੂ ਹੋ ਜਾਂਦਾ ਸੀ :

*"ਗੁਰੂ ਅਮਰਦਾਸ ਜੀ ਨਿੱਤ ਅੰਮ੍ਰਿਤ ਵੇਲੇ ਡੇਢ ਪਹਿਰ ਦੇ ਤੜਕੇ ਜਾਗਦੇ । ... ਇਸ਼ਨਾਨ ਕਰ ਕੇ ਪਾਰਬ੍ਰਹਮ ਦੇ ਧਯਾਨ ਵਿੱਚ ਜੁੜ ਜਾਂਦੇ । ਪਹੁ ਫੁੱਟੀ ਤੋਂ ਸੁਫੈਦ ਪੁਸ਼ਾਕਾ ਪਹਿਨ ਕੇ ਸਿੰਘਾਸਨ ਉੱਤੇ ਆ ਬੈਠਦੇ । ਭਾਈ ਸਾਦੂ ਬਾਦੂ ਕੀਰਤਨ ਕਰਦੇ ਤੇ ਗੁਰੂ ਜੀ ਸਿੱਖਾਂ ਨੂੰ ਦਰਸ਼ਨ ਉਪਦੇਸ਼ ਦੇ ਕੇ ਨਿਹਾਲ ਕਰਦੇ ।...ਤਤਿਖਿਆ ਏਤਨੀ ਸੀ ਕਿ ਇਕ ਕੰਧ ਵਿੱਚ ਕਿੱਲੀ ਗੱਡ ਰੱਖੀ ਸੀ, ਉਸ ਨੂੰ ਫੜ ਕੇ ਸਾਰਾ ਦਿਨ ਜਪ ਕਰਦੇ, ਪਲੰਘ ਉਤੇ ਪਿੱਠ ਲਾ ਕੇ ਕਦੀ ਨਹੀਂ ਸੁੱਤੇ । ਲੰਗਰ ਵਿੱਚ ਭੋਜਨ ਬਹੁਤ ਅੱਛਾ ਬਣਵਾਉਂਦੇ, ਸਭ ਨੂੰ ਇਕੋ ਜਿਹਾ ਦਿਵਾਉਂਦੇ, ਆਪ ਕੇਵਲ ਅਲੂਣਾ ਓਗਰਾ ਤੇ ਇਕ ਪਾਈਆ ਦੁੱਧ ਛਕਦੇ ਸੀ ।"*[੧]

---

੧ ਤਵਾਰੀਖ ਗੁਰੂ ਖਾਲਸਾ, ਗਿ. ਗਿਆਨ ਸਿੰਘ

# ਤ੍ਰਿਪਤ ਪਦ

**ਅੰਮ੍ਰਿਤ ਵੇਲਾ ਬਰਕਤ ਅਤੇ ਬਖਸ਼ਿਸ਼ਾਂ ਦਾ ਸਮਾਂ ਹੁੰਦਾ ਹੈ । ਹਰ ਭਜਨ ਬੰਦਗੀ ਵਾਲਾ ਪੁਰਸ਼ ਅੰਮ੍ਰਿਤ ਵੇਲੇ, ਜਿਸ ਨੂੰ ਬ੍ਰਹਮ ਮਹੂਰਤ ਵੀ ਕਹਿੰਦੇ ਹਨ, ਅੰਤਰ ਆਤਮੇ ਨਿਰੰਕਾਰ ਪਾਰਬ੍ਰਹਮ ਨਾਲ ਅੰਤਰ ਧਿਆਨ ਹੋਣ ਵਿੱਚ ਜੁਟਦਾ ਹੈ ।**

ਜੈਸੀ ਜੈਸੀ ਕਿਸੇ ਬੰਦਗੀ ਵਾਲੇ ਪੁਰਸ਼ ਦੀ ਅੰਦਰ ਰਸਾਈ ਹੈ, ਵੈਸੀ ਹੀ ਬ੍ਰਹਮ ਸ਼ਕਤੀ ਅਤੇ ਰੱਬੀ ਬਰਕਤ ਦੇ ਭੰਡਾਰ ਦਾ ਉਹ ਮਾਲਿਕ ਹੈ । ਇਸੇ ਲਈ ਕਿਹਾ ਜਾਂਦਾ ਹੈ ਕਿ ਜਦ ਕਿਸੇ ਮਨੋਰਥ ਦੀ ਤੁਰੰਤ ਪੂਰਤੀ ਲਈ ਕਿਸੇ ਮਹਾਂਪੁਰਸ਼ ਪਾਸ ਜਾਓ, ਤਾਂ ਅੰਮ੍ਰਿਤ ਵੇਲੇ ਤੋਂ ਬਾਅਦ, ਜਿਤਨਾ ਜਲਦੀ ਹੋ ਸਕੇ ਉਸ ਦੇ ਦਰਸ਼ਨ ਕਰੋ । ਜਿਹੜੇ ਵੱਡੇ ਭਾਗਾਂ ਵਾਲੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੂੰ ਅੰਮ੍ਰਿਤ ਵੇਲੇ ਸਤਸੰਗ ਸਮੇਂ ਮਿਲਦੇ ਸਨ, ਜਗਿਆਸੀ ਜਾਂ ਅਰਥੀ, ਫੌਰਨ ਉਨ੍ਹਾਂ ਦੇ ਮਨੋਰਥਾਂ ਦੀ ਪੂਰਤੀ ਹੋ ਜਾਂਦੀ ਸੀ । "ਮਹਿਮਾ ਪ੍ਰਕਾਸ਼" ਵਿੱਚ ਜ਼ਿਕਰ ਹੈ:

*ਜਬ ਪਹਰ ਰਾਤ ਰਹੇ ਅੰਮ੍ਰਿਤ ਵੇਲਾ । ਗੁਰ ਕਰੇ ਬਿ ਵਸਤਾ ਜਾਗ੍ਰਤ ਕੇਲਾ ।।[1]*
*ਆਗਿਆ ਲੇ ਬਲੂ[2] ਜਲ ਲਿਆਵੈ । ਸਤਿਗੁਰ ਜੀ ਇਸਨਾਨ ਕਰਾਵੈ ।।*
*(ਮਗਰੋਂ)ਨਿਜ ਭਗਤ ਸਿੰਘਾਸਨ ਹੋਇ ਅਸੀਨ ।[3] ਸਹਜ ਸਮਾਧ ਨਿਜ ਸੁਖ ਮੋ ਲੀਨ ।*
*ਇਸੀ ਜੁਗਤ ਹੋਇ ਪ੍ਰਾਤਾਕਾਲ । ਪੁਨ ਸਤਾ[4] ਸਬਦ ਧੁਨਿ ਕਰੇ ਬਿਸਾਲ ।।*
*ਅੰਮ੍ਰਿਤ ਬਾਨੀ ਰਾਗ ਧਰ ਕਰੋ ਅੰਮ੍ਰਿਤ ਸਮੇ ਉਚਾਰ ।*
*ਬਾਜੇ ਤਾਰ ਰਬਾਬ ਕੀ ਪ੍ਰਗਟ ਧੁਨੀ ਓਅੰਕਾਰ ।।*

---

੧ ਇਕਲਿਆਂ

੨ ਸੇਵਕ ਦਾ ਨਾਮ ਹੈ

੩ ਚੌਕੜੀ ਲਾ ਬੈਠਣਾ

੪ ਰਬਾਬੀ ਦਾ ਨਾਮ

ਅੰਮ੍ਰਿਤ ਵੇਲੇ ਦੀ ਸਮਾਧੀ ਅਵਸਥਾ ਤੋਂ ਬਾਅਦ, ਜਦ ਗੁਰੂ ਮਹਾਰਾਜ ਨੇ ਪ੍ਰਾਤਿਹਕਾਲ ਦਾ ਕੀਰਤਨ ਸੁਣਨਾ, ਤਾਂ ਪ੍ਰਸੰਨਤਾ ਤੇ ਦਿਆਲਤਾ ਦੇ ਘਰ ਵਿੱਚ ਆ ਜਾਣਾ । ਉਸ ਵੇਲੇ ਉਨ੍ਹਾਂ ਦੀ ਦ੍ਰਿਸ਼ਟੀ ਵਿੱਚੋਂ ਅੰਮ੍ਰਿਤ ਟਪਕਣਾ, ਜਿਸ ਕਰ ਕੇ ਜੋ ਕਿਸੇ ਦੀ ਦਿਲੀ ਮੁਰਾਦ ਹੋਣੀ, ਉਹ ਆਪਣੇ ਆਪ ਪੂਰੀ ਹੋ ਜਾਣੀ:

*ਸੁਨ ਮੁਦਤ[੧] ਸਤਗੁਰ ਦਿਆਲ । ਅੰਮਿਤ ਸ੍ਰਵਤ[੨] ਤਤਕਾਲ ।।*
*ਬਡ ਭਾਗ ਮਸਤਕ ਜਾਹਿ ।[੩] [੪]ਤਿਹ ਕਾਲ ਦਰਸਨ ਪਾਹਿ ।।*
*ਪੁਨ ਹੋਇ ਦਿਨ ਪਰਕਾਸ । ਹੋਇ ਮਹਾਂ ਅਨੰਦ ਬਿਲਾਸ ।।*
*ਸੰਗਤ ਜੁਰੈ[੫] ਸਭ ਆਇ । ਦਰਸਨ ਪੁਨੀਤਮ[੬] ਪਾਇ ।।*
*ਹੋਇ ਸਫਲ ਦੋਨੋ ਲੋਕ । ਗਏ ਮਰਨ ਜਨਮ ਸੋਕ ।।*
*ਹਰਿ ਕੋ ਜਗਿਆਸੀ ਜਾਇ । ਤਤਕਾਲ[੭] ਹਰਿ ਕੋ ਪਾਇ ।।*
*[੮]ਅਰਥੀ ਜੁ ਦਰਸਨ ਜਾਇ । ਤ੍ਰਿਪਤੇ ਮਨੋਰਥ ਪਾਇ ।।*

ਇਸੇ ਅੰਮ੍ਰਿਤਮਈ ਦ੍ਰਿਸ਼ਟੀ ਦਾ ਰਸ ਅਕਬਰ ਬਾਦਸ਼ਾਹ ਨੇ ਮਾਣਿਆ, ਜਦ ਉਹ ਗੁਰੂ ਮਹਾਰਾਜ ਦੇ ਦਰਸ਼ਨਾਂ ਨੂੰ ਆਇਆ । ਅਕਬਰ ਬਾਦਸ਼ਾਹ ਚਿਤੌੜ ਗੜ੍ਹ ਦੇ ਕਿਲ੍ਹੇ ਪੁਰ ਬਾਰ੍ਹਾਂ ਸਾਲ ਤੋਂ ਕੋਸ਼ਿਸ਼ ਕਰਨ ਦੇ ਬਾਵਜੂਦ ਫਤਿਹ ਨਹੀਂ ਸੀ ਪ੍ਰਾਪਤ ਕਰ ਰਿਹਾ । ਉਸ ਨੇ ਬੜੀਆਂ ਸੁੱਖਣਾਂ ਸੁਖੀਆਂ,

---

੧ ਮੁਦਿਤ, ਖੁਸ਼ ਪ੍ਰਸ਼ਨ
੨ ਟਪਕਨਾ, ਝਰਨਾ
੩ ਜਿਸ ਦੇ
੪ ਉਸ ਸਮੇਂ
੫ ਜੁੜੇ, ਇਕਤ੍ਰ ਹੋਇ
੬ ਮਹਾਂ ਪਵਿਤ੍ਰ
੭ ਫੌਰਨ
੮ ਲੋੜ ਵੰਦ

ਪਰ ਸਫਲਤਾ ਨਾ ਹੋਈ ।

*ਪੀਰ ਫਕੀਰ ਤਿਨ ਬਹੁਤ ਮਨਾਏ, ਕਿਨਹੂ ਗੜ੍ਹ ਨਹੀਂ ਦੀਆਂ ਛਡਾਏ ।*

ਐਸੀ ਸਥਿਤੀ ਵਿੱਚ ਉਹ ਬੜਾ ਫਿਕਰ ਮੰਦ ਹੋਇਆ । ਸਿਆਣਿਆਂ ਨੇ ਉਸ ਨੂੰ ਸੂਝ ਦਿਤੀ ਕਿ, ਉਸ ਵਕਤ, ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੀ ਗੱਦੀ ਪੁਰ, ਜਿਸ ਨਾਲ ਕਿ ਉਨ੍ਹਾਂ ਦੇ ਖਾਨਦਾਨ ਦਾ ਪੁਰਾਨਾ ਸੰਬੰਧ ਹੈ, ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਸੁਸ਼ੋਭਤ ਹਨ, ਜਿਨ੍ਹਾਂ ਦਾ ਉਹ ਧਿਆਨ ਕਰੇ:

*ਅਤ ਦੁਖ ਲਾਗ ਚਿੰਤਾ ਮਨ ਧਰਾ । ਗੁਰ ਅਮਰ ਦਿਆਲ ਕੋ ਚਿਤਵਨ ਕਰਾ ।*
*ਤਾ ਕੇ ਮਨ ਬੁਧ ਐਸੀ ਆਈ ।। ਲਿਖੀ ਬੇਨਤੀ ਤੁਰਤ ਪਠਾਈ ।*[੧]
[੨]*ਅਹਿਦੀ ਕੋ ਤਿਨ ਦੀਆ ਸਿਖਾਇ । ਕਰ ਅਦਬ ਬੰਦਗੀ ਦੇਵੋ ਜਾਇ ।।*

ਜਦ ਏਲਚੀ, ਜਿਸ ਦਾ ਨਾਮ ਤਵਾਰੀਖ ਵਿੱਚ ਤਾਰ ਬੇਗ ਖਾਂ ਲਿਖਿਆ ਹੈ, ਗੁਰੂ ਮਹਾਰਾਜ ਜੀ ਪਾਸ ਪਹੁੰਚਾ ਅਤੇ ਆ ਕੇ ਅਕਬਰ ਬਾਦਸ਼ਾਹ ਵੱਲੋਂ ਅਰਜ਼ੋਈ ਕੀਤੀ, ਤਾਂ ਗੁਰੂ ਮਹਾਰਾਜ ਨੇ ਸਹਿਜ ਸੁਭਾ ਬਚਨ ਕੀਤਾ ਕਿ ਜਿਸ ਦਿਨ ਬਉਲੀ ਸਾਹਿਬ, ਜਿਸ ਦੀ ਸੇਵਾ ਕਰੀਬ ਪੰਜ ਸਾਲ ਤੋਂ ਹੋ ਰਹੀ ਸੀ, "ਦਾ ਕੜ ਟੁੱਟੇਗਾ ਤਾਂ ਚਿਤੌੜ ਗੜ੍ਹ ਟੁੱਟੇਗਾ ।" ਚੁਨਾਂਚਿ ਐਸਾ ਹੀ ਹੋਇਆ ।

ਕਰੀਬ ਇਕ ਸਾਲ ਮਗਰੋਂ ਸ਼ੁਕਰਾਨੇ ਵਜੋਂ ਅਕਬਰ ਬਾਦਸ਼ਾਹ ਨਜ਼ਰ ਭੇਟ ਲੈ ਕੇ ਗੁਰੂ ਮਹਾਰਾਜ ਦੇ ਦਰਸ਼ਨਾਂ ਨੂੰ ਆਇਆ । ਜਦ ਅੱਖਾਂ ਨਾਲ ਅੱਖਾਂ ਮਿਲੀਆਂ, ਤਾਂ ਅਕਬਰ ਦੇ ਅੰਦਰ ਇਕ ਐਸੀ ਅੰਮ੍ਰਿਤਮਈ ਝਰਨਾਟ ਫਿਰੀ ਕਿ ਵਿਸਮਾਦ ਦੇ ਘਰ ਵਿੱਚ ਜਾ ਕੇ ਮਗਨਾਨਾ ਹੋ ਗਿਆ ਅਤੇ ਮੂੰਹੋ ਕੋਈ

---

੧ ਭੇਜੀ

੨ ਮੁਗਲ ਸਰਕਾਰ ਦਾ ਖਾਸ ਏਲਚੀ

## ਗੱਲ ਬਾਤ ਨਾ ਨਿੱਕਲੇ:

ਅਤ ਸੁੰਦਰ ਰੂਪ ਜਮਾਲ[1] ਜਗਮਗ ਜੋਤ ਪਰਕਾਸ ਤਹਿ ।
ਦੇਖਤ ਤੇਜ਼ ਜਲਾਲ[2] ਕਛੁ ਬਾਤ ਨ ਕਰਨੇ ਆਵਈ ।

---

੧ ਰੱਬੀ ਸੁੰਦਰਤਾ

੨ ਪ੍ਰਕਾਸ਼

# ਸਿੱਖੀ ਪਦ

ਗੁਰੂ ਮਹਾਰਾਜ ਦਾ ਸਿਧਾਂਤ ਹੈ ਕਿ ਜਮਾਲ ਅਤੇ ਜਲਾਲ, ਜਿਸ ਦੀ ਝਾਲ ਅਕਬਰ ਨਾ ਝੱਲ ਸਕਿਆ ਅਤੇ ਮਗਨਾਨਾ ਹੋ ਗਿਆ, ਹਰ ਗੁਰ ਕੇ ਸਿੱਖ ਨੂੰ ਪ੍ਰਾਪਤ ਹੋ ਸਕਦਾ ਹੈ ਜਿਹੜਾ ਗੁਰਸਿੱਖੀ ਦੀ ਧਾਰਨਾ ਨੂੰ ਅਪਣਾਇ ।

ਉਹ ਧਾਰਨਾ ਕੀ ਹੈ ? ਗੁਰਸਿੱਖੀ ਦੀ ਧਾਰਨਾ ਬਾਰੇ ਇਕ ਵੇਰ ਸੰਗਤਾਂ ਨੇ ਬੇਨਤੀ ਕੀਤੀ ਤਾਂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਬਚਨ ਕੀਤਾ :

*ਅੰਮ੍ਰਿਤ ਵੇਲੇ ਉੱਠ ਕੇ, ਇਸ਼ਨਾਨ ਕਰ, ਗੁਰਮੰਤ੍ਰ ਦਾ ਪਾਠ ਤੇ ਗੁਰ ਮੂਰਿਤ ਦਾ ਧਯਾਨ, ਨਿਤ ਨੇਮ ਪੰਜ ਘੜੀ ਏਕਾਂਤ ਬੈਠ ਕੇ ਕੀਤਾ ਕਰੋ । ਹੋਰ ਸਾਰਾ ਦਿਨ ਧਰਮ ਕ੍ਰਿਤ ਕਰੋ, ਚਾਰ ਘੜੀ ਜ਼ਰੂਰ ਪ੍ਰਭੂ ਦੀ ਭਗਤੀ ਸਤਸੰਗ ਕਰਨਾ ਯੋਗ ਹੈ ਜਿਸ ਤੋਂ ਤੁਹਾਡੇ ਸਭ ਕਾਰਜ ਲੋਕ ਪ੍ਰਲੋਕ ਦੇ ਸਫਲ ਹੋ ਜਾਣਗੇ ।*[੧]

ਇਕ ਹੋਰ ਸਮੇਂ ਬਚਨ ਕੀਤਾ :

*"ਜਿਉਂ ਕਰਿ ਬੇੜੀ ਬੋਝ ਨਾਲ ਭਾਰੀ ਹੁੰਦੀ ਹੈ, ਤੇ ਚਾਰ ਉਂਗਲੀਆਂ ਬਾਹਰ ਰਹਿੰਦੀ ਹੈ ਤਾਂ ਸਭਨਾ ਨੂੰ ਪਾਰ ਉਤਾਰਦੀ ਹੈ, ਤਿਉਂ ਅਠੇ ਪਹਿਰ ਆਪਣੇ ਘਰਾਂ ਦੇ ਕੰਮ ਕਰੀਏ ਹੈ ਤੇ ਚਾਰ ਘੜੀਆਂ ਗੁਰੂ ਦੀ ਬਾਣੀ ਬਿਚਾਰਦੀ ਹੈ ਤਾਂ ਗੁਰੂ ਸਭ ਕੰਮ ਸਵਾਰਦਾ ਹੈ । ... ਭਾਈ ਇਹ ਹਉਮੈ ਬੁਰੀ ਬੁਲਾਇ ਹੈ ਤੇ ਅਣਹੋਂਦੀ ਹੀ ਬਣ ਖਲੋਤੀ ਹੈ ਤੇ ਇਹ ਪ੍ਰਮੇਸ਼ਵਰ ਵਲੋਂ ਭੁਲਾਇ ਛਡਦੀ ਹੈ । ਜੇ ਇਸ ਨੂੰ ਵਿਚੋਂ ਦੂਰ ਕਰੋਗੇ ਤਾਂ ਤੁਹਾਡੀ ਪ੍ਰਮੇਸ਼ਵਰ ਨਾਲ ਗੰਢ ਹੋਵੈਗਾ । ... ਵਾਹਿਗੁਰੂ ਦੇ ਨਾਮ ਨਾਲ ਪਿਆਰ ਕਰਨਾ ਤੇ ਗੁਰਾਂ ਦੇ ਸ਼ਬਦ ਨੂੰ ਮੰਨਣਾ । ਮਟ ਮੜੀ, ਕਬਰ, ਟੋਬੜੀ ਨੂੰ ਨਹੀਂ ਸੇਵਣਾ ।*

ਕਲਜੁਗ ਦਾ ਜੱਗ ਇਹੋ ਹੈ । ਜੋ ਵੰਡ ਖਾਣ ਵਾਲੇ ਹੈ, ਉਨ੍ਹਾਂ ਦਾ ਇਥੇ ਭੀ ਧਨ ਵਧਦਾ ਹੈ ਅਤੇ ਅੱਗੇ ਭੀ ਉਨ੍ਹਾਂ ਨੂੰ ਅਨੇਕ ਫਲ ਪ੍ਰਾਪਤ ਹੁੰਦੇ ਹਨ ।[੨] ਐਸੇ ਹੀ, ਇਕ ਦਿਨ

---

੧ ਤਵਾਰੀਖ ਗੁਰੂ ਖਾਲਸਾ- ਗਿ. ਗਿਆਨ ਸਿੰਘ

੨ ਭਾਈ ਸਾਹਿਬ ਮਨੀ ਸਿੰਘ ਸ਼ਹੀਦ-ਸਾਖੀ ਪ੍ਰਿਥਿਆਮਲ ਤੇ ਤੁਲਸਾ ਆਦਿ ਦੀ

ਸਭ ਸੰਗਤ ਇਕਤ੍ਰ ਹੋਇ ਕਰ ਸਤਗੁਰ ਜੀ ਸਿਉਂ ਸਿਖੀ ਰਹਿਨੀ ਬਿਨਤੀ ਕਰ ਕੇ ਪ੍ਰਸ਼ਨ ਕੀਆ ।

## ਸਵਾਲ :

ਕਵਨ ਜੁਗਤ ਗੁਰ ਸਿਖੁ ਜਗੁ ਰਹੇ ?

## ਜਵਾਬ :

ਸੁਨ ਬਿਨੇ ਸੰਗਤ ਪ੍ਰਭ ਕਰਨਾਧਾਰ । ਗੁਰ ਬਚਨ ਦ੍ਰਿੜੈ[੧] ਸੋ ਮਮ[੨] ਸਿੱਖ ਪਿਆਰ ।।
ਪਹਰ ਰਾਤ ਪਿਛਲੀ ਜਬ ਰਹੈ । ਕਰ ਇਸਨਾਨ ਇਕੰਤ ਹੋਇ ਬਹੈ ।।
ਗੁਰ ਸਰੂਪ ਹਿਰਦੇ ਮੋ ਧਾਰੇ । ਗੁਰਬਾਨੀ ਮਨ ਮਾਹਿ ਬਿਚਾਰੇ ।।
ਮਨ ਦ੍ਰਿੜ ਸੁਰਤ ਇਕਾਗਰ ਰਾਖੇ । ਪਰ ਨਿੰਦਾ ਝੂਠ ਕਬਹੂੰ ਨਹੀਂ[੩] ਭਾਖੇ ।।
ਕਰ ਧਰਮ ਕਿਰਤ ਸੰਤਨ ਕੋ ਸੇਵੈ । ਪਰ ਤ੍ਰੀਆ ਤਿਆਗ ਪਰਧਨ ਨਹੀਂ ਲੇਵੈ ।।
[੪]ਛੁਧਾ ਬਿਨਾ ਕਛੁ ਖਾਵੈ ਨਾਹੀ । ਜਬ ਨੀਦ ਹੋਇ ਤਬ ਸੈਨ[੫] ਕਰਾਈ ।।

---

੧ ਹਿਰਦੇ ਵਿੱਚ ਪੱਕਾ ਕਰੇ

੨ ਮੇਰਾ, ਮੈਨੂੰ

੩ ਬੋਲੇ

੪ ਭੁਖ

੫ ਸੌਣਾ

# ਗਦ ਗਦ ਪਦ

ਗੁਰੂ ਮਹਾਰਾਜ ਦਾ ਤੇਜ ਪਰਤਾਪ ਅਤੇ ਜਮਾਲ ਵ ਜਲਾਲ ਦੇਖ ਕੇ, ਅੰਤਰ ਅਫੁਰ ਵਿਗਾਸ ਦੀ ਅਵਸਥਾ ਵਿੱਚ ਰਹਿ ਕੇ ਕੁਛ ਛਿਨਾਂ ਮਗਰੋਂ ਅਕਬਰ ਨੂੰ ਫੁਰਨਾ ਹੋਇਆ :

*ਅਕਬਰ ਕੈ ਮਨ ਮੈ ਯਹ-ਫੁਰੀ । ਸਤਗੁਰ ਸੋ ਪੂਛੀ ਯਹ ਬਾਤ ।*
*ਕਿਆ ਭੋਜਨ ਸਾਹਿਬ ਹੈ ਖਾਤ । [੧]ਓਗਰਾ ਅਲੂਣਾ ਸਤਗੁਰ ਕਹਾ ।*
*ਸੁਣ ਸੁਲਤਾਨ ਬਿਸਮ[੨] ਹੋਇ ਰਹਾ । ਪੁਨ ਕਹਾ ਸੁਲਤਾਨ ਮਿਹਰ ਅਬ ਕੀਜੈ ।*
*ਵਹੀ ਤਬਰਕ[੩] ਹਮ ਕੋ ਅਬ ਦੀਜੈ ।*

ਸਤਿਗੁਰਾਂ ਨੇ ਬਲੂ ਨੂੰ ਓਗਰੇ ਦੇ ਇਕ ਥਾਲ ਦੀ ਆਗਿਆ ਕੀਤੀ । ਜਦ ਉਸ ਨੂੰ ਅਕਬਰ ਬਾਦਸ਼ਾਹ ਨੇ ਖਾਧਾ, ਤਾਂ ਹਰ ਗ੍ਰਾਹੀ ਵਿੱਚ ਨਵਾਂ ਸੁਆਦ ਆਇਆ । ਅਕਬਰ ਪਾਸ ਜੋ ਅਮੀਰ ਵਜ਼ੀਰ ਬੈਠੇ ਸਨ ਉਹਨਾਂ ਖਿਆਲ ਕੀਤਾ ਕਿ "ਸ਼ਾਇਦ ਓਗਰੇ ਵਿੱਚ ਕੋਈ ਅੰਮ੍ਰਿਤੀ ਜੜ੍ਹੀ ਯਾ ਰਸਾਇਣੀ ਕੁਸ਼ਤਾ ਹੈ ਜੋ ਇਤਨਾ ਸਵਾਦ ਤੇ ਤਾਕਤਵਰ ਹੈ ।" ਪਰ ਅਕਬਰ ਨੇ ਖਿਆਲ ਪ੍ਰਗਟ ਕੀਤਾ ।

*ਸਾਹਿਬ ਫਕਰ[੪] ਹੈ ਵਲੀ[੫] ਵਲਾਇਤ । ਆਰਫ[੬] ਕਾਮਲ[੭] ਸਭ ਬਿਧ ਲਾਇਕ ।।*

---

੧ ਇਕ ਜੰਗਲੀ ਅੰਨ ਦਾ ਦਲੀਆ

੨ ਹੈਰਾਨ

੩ ਪਰਸ਼ਾਦ

੪ ਫਕੀਰ

੫ ਵਲਾਇਤਾਂ ਦਾ ਮਾਲਿਕ

੬ ਬ੍ਰਹਮ ਗਿਆਨੀ

੭ ਪੂਰਨ

ਤਾਂ ਫਿਰ ਵਜ਼ੀਰਾਂ ਨੇ ਗੁਰੂ ਮਹਾਰਾਜ ਅੱਗੇ ਪ੍ਰਾਰਥਨਾ ਕੀਤੀ ਕਿ "ਓਗਰੇ ਵਿੱਚ ਜਿਸ ਅੰਮ੍ਰਿਤ ਚੀਜ਼ ਦੀ ਲੱਜ਼ਤ ਤੇ ਤਾਕਤ ਹੈ ਉਹ ਬਾਦਸ਼ਾਹ ਨੂੰ ਬਖਸ਼ੋ ।" ਤਦ ਗੁਰੂ ਜੀ ਨੇ ਇਹ ਸ਼ਬਦ ਉਚਾਰਿਆ ਅਤੇ ਨਾਲ ਉਸ ਦਾ ਭਾਵ ਸਮਝਾਇਆ ਕਿ ਹਉਮੈਂ ਨੂੰ ਦੂਰ ਕਰ ਕੇ ਅੰਦਰ ਜੇ ਨਾਮ ਨੂੰ ਸਿਮਰੀਏ ਤਾਂ ਅੰਦਰਲਾ ਅੰਮ੍ਰਿਤ ਨਾਲ ਭਰਪੂਰ ਹੋ ਜਾਂਦਾ ਹੈ ਅਤੇ ਹਰ ਵਕਤ ਤ੍ਰਿਪਤ ਰਹਿੰਦਾ ਹੈ :

*ਮਾਝ ਮਹਲਾ ੩ ॥*
*ਅੰਮ੍ਰਿਤ ਨਾਮੁ ਮੰਨਿ ਵਸਾਏ ॥ ਹਉਮੈ ਮੇਰਾ ਸਭੁ ਦੁਖੁ ਗਵਾਏ ॥*
*ਅੰਮ੍ਰਿਤ ਬਾਣੀ ਸਦਾ ਸਲਾਹੇ ਅੰਮ੍ਰਿਤਿ ਅੰਮ੍ਰਿਤੁ ਪਾਵਣਿਆ ॥੧॥*
*ਹਉ ਵਾਰੀ ਜੀਉ ਵਾਰੀ ਅੰਮ੍ਰਿਤ ਬਾਣੀ ਮੰਨਿ ਵਸਾਵਣਿਆ ॥*
*ਅੰਮ੍ਰਿਤ ਬਾਣੀ ਮੰਨਿ ਵਸਾਏ ਅੰਮ੍ਰਿਤੁ ਨਾਮੁ ਧਿਆਵਣਿਆ ॥੧॥ ਰਹਾਉ ॥*
*ਅੰਮ੍ਰਿਤੁ ਬੋਲੈ ਸਦਾ ਮੁਖਿ ਵੈਣੀ ॥ ਅੰਮ੍ਰਿਤੁ ਵੇਖੈ ਪਰਖੈ ਸਦਾ ਨੈਣੀ ॥*
*ਅੰਮ੍ਰਿਤ ਕਥਾ ਕਹੈ ਸਦਾ ਦਿਨੁ ਰਾਤੀ ਅਵਰਾ ਆਖਿ ਸੁਨਾਵਣਿਆ ॥੨॥*
*ਅੰਮ੍ਰਿਤ ਰੰਗਿ ਰਤਾ ਲਿਵ ਲਾਏ ॥ ਅੰਮ੍ਰਿਤੁ ਗੁਰ ਪਰਸਾਦੀ ਪਾਏ ॥*
*ਅੰਮ੍ਰਿਤੁ ਰਸਨਾ ਬੋਲੈ ਦਿਨੁ ਰਾਤੀ ਮਨਿ ਤਨਿ ਅੰਮ੍ਰਿਤੁ ਪੀਆਵਣਿਆ ॥੩॥*
*ਸੋ ਕਿਛੁ ਕਰੈ ਜੁ ਚਿਤਿ ਨ ਹੋਈ ॥ ਤਿਸ ਦਾ ਹੁਕਮੁ ਮੇਟਿ ਨ ਸਕੈ ਕੋਈ ॥*
*ਹੁਕਮੇ ਵਰਤੈ ਅੰਮ੍ਰਿਤ ਬਾਣੀ ਹੁਕਮੇ ਅੰਮ੍ਰਿਤੁ ਪੀਆਵਣਿਆ ॥੪॥*
*ਅਜਬ ਕੰਮ ਕਰਤੇ ਹਰਿ ਕੇਰੇ ॥ ਇਹੁ ਮਨੁ ਭੂਲਾ ਜਾਂਦਾ ਫੇਰੇ ॥*
*ਅੰਮ੍ਰਿਤ ਬਾਣੀ ਸਿਉ ਚਿਤੁ ਲਾਏ ਅੰਮ੍ਰਿਤ ਸਬਦਿ ਵਜਾਵਣਿਆ ॥੫॥*
*ਖੋਟੇ ਖਰੇ ਤੁਧੁ ਆਪਿ ਉਪਾਏ ॥ ਤੁਧੁ ਆਪੇ ਪਰਖੇ ਲੋਕ ਸਬਾਏ ॥*
*ਖਰੇ ਪਰਖਿ ਖਜਾਨੈ ਪਾਇਹਿ ਖੋਟੇ ਭਰਮਿ ਭੁਲਾਵਣਿਆ ॥੬॥*
*ਕਿਉ ਕਰਿ ਵੇਖਾ ਕਿਉ ਸਾਲਾਹੀ ॥ ਗੁਰ ਪਰਸਾਦੀ ਸਬਦਿ ਸਲਾਹੀ ॥*
*ਤੇਰੇ ਭਾਣੇ ਵਿਚਿ ਅੰਮ੍ਰਿਤੁ ਵਸੈ ਤੂੰ ਭਾਣੈ ਅੰਮ੍ਰਿਤੁ ਪੀਆਵਣਿਆ ॥੭॥*
*ਅੰਮ੍ਰਿਤ ਸਬਦੁ ਅੰਮ੍ਰਿਤ ਹਰਿ ਬਾਣੀ ॥ ਸਤਿਗੁਰਿ ਸੇਵਿਐ ਰਿਦੈ ਸਮਾਣੀ ॥*
*ਨਾਨਕ ਅੰਮ੍ਰਿਤ ਨਾਮੁ ਸਦਾ ਸੁਖਦਾਤਾ*

ਪੀ ਅੰਮ੍ਰਿਤੁ ਸਭ ਭੁਖ ਲਹਿ ਜਾਵਣਿਆ ॥੮॥੧੫॥੧੬॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੧੮)

ਇਹ ਸੁਣ ਕੇ ਬਾਦਸ਼ਾਹ ਬੜਾ ਗਦ ਗਦ ਹੋਇਆ । ਜਦ ਅਕਬਰ ਵਿਦਾ ਹੋਣ ਲੱਗਾ ਤਾਂ ਉਸ ਬੇਨਤੀ ਕੀਤੀ ਹੱਥ ਜੋੜ ਕੇ :-

ਅਕਬਰ ਗਏ ਲਾਹੌਰ ਕੋ  ਬਿਨੈ ਕਰੀ ਕਰ ਜੋਰ ।
ਸਦਾ ਮਿਹਰ ਹਮ ਪਰ ਕਰੋ ਦੇਖੋ ਬਾਬਰ ਓਰ ।।

# ਸਹਿਜ ਪਦ

ਸਾਹਿਬਾਂ ਦਾ ਉਦੇਸ਼ ਹੈ ਕਿ ਜ਼ਿੰਦਗੀ ਦਾ ਵਰਤਾਰਾ, ਤਣਾਉ ਰਹਿਤ (tension free) ਹੋਣਾ ਚਾਹੀਦਾ ਹੈ । ਸਾਰਾ ਕਾਰ ਵਿਵਹਾਰ ਸਹਿਜ ਵਿੱਚ ਹੋਣਾ ਚਾਹੀਦਾ ਦੇ । ਸਹਿਜ ਅਵਸਥਾ ਇਕ ਐਸਾ ਪਦ ਹੈ ਜਿਸ ਨੂੰ ਲੋਚਦੇ ਸਭ ਹੀ ਹਨ, ਪਰ ਉਸ ਦੀ ਪ੍ਰਾਪਤੀ ਪੁਸਤਕਾਂ ਦੀ ਪੜ੍ਹਾਈ ਵਿੱਚੋਂ ਲੱਭਦੇ ਹਨ । ਐਸਾ ਹੋ ਨਹੀਂ ਸਕਦਾ । **ਇਹ ਪ੍ਰਾਪਤੀ ਤਾਂ ਨਾਮ-ਅਭਿਆਸ, ਗੁਰ ਮਿਲਾਪ ਅਤੇ ਗੁਰ-ਕਿਰਪਾ ਨਾਲ ਹੋ ਸਕਦੀ ਹੈ ।**

*ਸਹਜੈ ਨੋ ਸਭ ਲੋਚਦੀ ਬਿਨੁ ਗੁਰ ਪਾਇਆ ਨ ਜਾਇ ॥*
*ਪੜਿ ਪੜਿ ਪੰਡਿਤ ਜੋਤਕੀ ਥਕੇ ਭੇਖੀ ਭਰਮਿ ਭੁਲਾਏ ॥*
*ਗੁਰ ਭੇਟੇ ਸਹਜੁ ਪਾਇਆ ਆਪਣੀ ਕਿਰਪਾ ਕਰੇ ਰਜਾਇ ॥੧॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੬੮)

ਐਸੇ ਹੀ, ਜ਼ਿਕਰ ਆਉਂਦਾ ਹੈ ਕਿ ਇਕ ਬਹੁਤ ਵਿਦਵਾਨ ਪੰਡਤ ਜਿਸ ਦਾ ਨਾਮ ਬੇਨੀ ਸੀ ਅਤੇ ਜੋ ਪਿੰਡ ਚੂਹਣੀਆ ਜ਼ਿਲ੍ਹਾ ਲਾਹੌਰ (ਹੁਣ ਪਾਕਿਸਤਾਨ) ਦਾ ਵਸਨੀਕ ਸੀ, ਪੋਥੀਆਂ ਦਾ ਇਕ ਵੱਡਾ ਢੇਰ, ਜਿਸ ਦਾ ਵਜ਼ਨ ੪੫ ਮਣ ਕੱਚਾ ਸੀ, ਚੁੱਕੀ ਭਟਕਦਾ ਰਹਿੰਦਾ ਸੀ । ਗੱਲਾਂ ਬਾਤਾਂ ਵਿੱਚ ਉਹ ਸਭ ਨੂੰ ਜਿੱਤ ਲੈਂਦਾ ਸੀ । ਲੇਕਿਨ ਉਸ ਦਾ ਅੰਦਰ ਟਿਕਾਓ ਵਿੱਚ ਨਹੀਂ ਸੀ, ਸਹਿਜ ਪਦ ਦੀ ਪ੍ਰਾਪਤੀ ਤੋਂ ਸੁਖਣਾ ਸੀ । ਜਿਸ ਨਾਲ ਉਸ ਵਾਰਤਾਲਾਪ ਕਰਨੀ, ਉਸ ਨੂੰ ਜਿੱਤ ਕੇ ਉਸ ਦੀਆਂ ਪੁਸਤਕਾਂ ਖੋਹ ਲੈਣੀਆਂ ।

*ਦੋਹਰਾ :ਬੇਨੀ[1] ਪੰਡਤ ਜਗ ਫਿਰੇ ਲੀਏ ਪੁਸਤਕ ਨੌ-ਭਾਰ[2] ।*
*ਚਾਰ ਬੇਦ, ਦਸ-ਅਸਟ, ਖਟ, ਮੁਖਾਗਰ[3] ਕਰੇ ਉਚਾਰ ।*

---

੧ ੧੦+੮ = ੧੮ ਪੁਰਾਨ ਛੇ ਸ਼ਾਸਤ੍ਰ ਤੇ ਚਾਰ ਵੇਦ

੨ ੪੫ ਮਣ ਕੱਚਾ

੩ ਜ਼ਬਾਨੀ

ਚੌਪਈ : ਬੇਨੀ ਪੰਡਤ ਬੜੇ ਮਹਾਨ । ਬਿਦਿਆ ਸੋ ਪੂਰਨ ਪ੍ਰਮਾਠ ।
ਜਹਾਂ ਪੰਡਤ ਹੋਇ ਗੁਨੀ ਤਹਾ ਜਾਵੈ । ਜੀਤ ਸੰਬਾਦ[1] ਪੁਸਤਕ ਛੀਨਾਵੈ[2] ।

ਵਾਚਕ ਗਿਆਨੀ ਅਤੇ ਬ੍ਰਹਮ ਬੇਤਾ ਗਿਆਨੀ ਵਿੱਚ ਇਹ ਹੀ ਫਰਕ ਹੁੰਦਾ ਹੈ । ਵਾਚਕ ਗਿਆਨੀ ਜਿਸ ਨੂੰ ਅਜਕਲ "ਬੁੱਧੀ ਜੀਵਾ" ਕਹਿੰਦੇ ਹਨ, ਪੁਸਤਕ ਪੜ੍ਹਾਈ ਦੇ ਆਸਰਿਤ ਹੁੰਦਾ ਹੈ । ਪੁਸਤਕ ਪੜ੍ਹਾਈ ਨਾਲ ਅੰਦਰਲਾ ਜੰਦਰਾ ਨਹੀਂ ਖੁੱਲਦਾ । ਇਸੇ ਲਈ ਬੁਲ੍ਹੇ ਸ਼ਾਹ ਕਹਿ ਉੱਠਿਆ, 'ਇਲਮੋਂ ਬਸ ਕਰੀ ਓ ਯਾਰ ।'

ਵਾਚਕ ਪੁਰਸ਼ ਦਾ ਅੰਦਰਲਾ-ਆਪਾ, ਇੰਦਰੇ, ਮਨ ਤੇ ਬੁੱਧੀ ਦੀ ਸੀਮਾ ਵਿੱਚ ਵਿਚਰਦਾ ਹੈ । ਇਸ ਨੇ ਮਿਹਨਤ ਕਰ ਕੇ ਮਨ ਬੁੱਧੀ ਦੀ ਘਾੜਤ ਤਾਂ ਘੜੀ ਹੁੰਦੀ ਹੈ, ਪ੍ਰੰਤੂ ਸੁਰਤਿ ਨੂੰ ਨਹੀਂ ਘੜਿਆ ਹੁੰਦਾ । ਸਹਿਜ ਪਦ ਜਾਂ ਬ੍ਰਹਮ ਦਾ ਗਿਆਨ, ਸੁਰਤਿ ਦਾ ਵਿਸ਼ਾ ਹੈ । ਮਨੁੱਖੀ ਜਾਮੇ ਦੀ ਇਹ ਹੀ ਵਿਸ਼ੇਸ਼ਤਾ ਹੈ ਕਿ ਇਸ ਵਿੱਚ ਕਾਦਰ ਦੀ ਕੁਦਰਤ ਨੇ ਇਕ ਉਹ ਵਸਤੂ ਪਾਈ ਹੈ ਜਿਸ ਨੂੰ 'ਸੁਰਤਿ' ਕਿਹਾ ਜਾਂਦਾ ਹੈ । ਬਾਕੀ ਜਾਮਿਆਂ ਵਿੱਚ ਸੁਰਤਿ ਸੁਪਨ ਅਵਸਥਾ ਵਿੱਚ ਹੁੰਦੀ ਹੈ । ਪ੍ਰੰਤੂ ਮਨੁੱਖੀ ਜਾਮੇ ਵਿੱਚ ਇਹ ਜਾਗ੍ਰਤ ਹੁੰਦੀ ਹੈ ਅਤੇ ਹੋਰ ਵਿਕਾਸ ਕਰ ਸਕਦੀ ਹੈ । ਸੁਰਤਿ ਦੀ ਘਾੜਤ ਘੜਨਾ ਸਹਜ ਪਦ ਜਾਂ ਬ੍ਰਹਮ ਮਾਰਗ ਪੁਰ ਚੱਲਣਾ ਹੈ ।

ਗੁਰ-ਜਯੋਤੀ ਜਦ ਮਨੁੱਖਾ ਦੇਹੀ ਵਿੱਚ ਵਾਸ ਰੱਖਦੀ ਹੈ ਤਾਂ ਸੁਰਤਿ ਕਰ ਕੇ ਉਹ ਆਪਣੇ ਨਿੱਜਘਰ ਵਿੱਚ ਹੀ ਟਿਕਾਓ ਰੱਖਦੀ ਹੈ । ਮਨ ਮਾਇਆ ਦੇ ਦੇਸ ਤੋਂ ਪਰੇ ਸਤਿਗੁਰ ਜੁੜਿਆ ਰਹਿੰਦਾ ਹੈ, ਜਿਸ ਬਾਰੇ ਲਿਖਿਆ ਹੈ ਕਿ ਹਰ ਵਕਤ 'ਤਹਾ ਪਰਮਾਨੰਦ ਸੁਖ ਸਹਿਜ ਬਿਲਾਸਿ' ਹੁੰਦਾ ਹੈ । ਗੁਰੂ-ਜੋਗ ਦੇ ਬਾਰੇ ਗੁਰਬਾਣੀ ਦਾ ਸੰਕੇਤ ਹੈ :

---

੧ ਚਰਚਾ, ਸਵਾਲ ਜਵਾਬ

੨ ਖੋਹ ਲੈਣੇ

ਨਹ ਸਿਵ ਸਕਤੀ ਜਲੁ ਨਹੀ ਪਵਨਾ ਤਹ ਅਕਾਰੁ ਨਹੀ ਮੇਦਨੀ ॥
ਸਤਿਗੁਰ ਜੋਗ ਕਾ ਤਹਾ ਨਿਵਾਸਾ ਜਹ ਅਵਿਗਤ ਨਾਥੁ ਅਗਮ ਧਨੀ ॥੩॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੮੮੩)

ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦਾ ਆਪਣਾ ਫੁਰਮਾਨ ਹੈ ਕਿ ਸਤਿਗੁਰੂ ਸਹਿਜ ਦਾ ਭੰਡਾਰ ਹੈ :

ਸਤਿਗੁਰੁ ਸਹਜੈ ਦਾ ਖੇਤੁ ਹੈ ਜਿਸ ਨੋ ਲਾਏ ਭਾਉ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੯੪੭)

ਇਸ ਲਈ,

ਸਤਿਗੁਰਿ ਮਿਲਿਐ ਸਦਾ ਸੁਖੁ ਜਿਸ ਨੋ ਆਪੇ ਮੇਲੇ ਸੋਇ ॥
ਸੁਖੈ ਏਹੁ ਬਿਬੇਕੁ ਹੈ ਅੰਤਰੁ ਨਿਰਮਲੁ ਹੋਇ ॥
ਅਗਿਆਨ ਕਾ ਭ੍ਰਮੁ ਕਟੀਐ ਗਿਆਨੁ ਪਰਾਪਤਿ ਹੋਇ ॥
ਨਾਨਕ ਏਕੋ ਨਦਰੀ ਆਇਆ ਜਹ ਦੇਖਾ ਤਹ ਸੋਇ ॥੩॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੯੪੭)

ਜਦ ਬੇਣੀ ਪੰਡਤ ਸਤਿਗੁਰਾਂ ਦੇ ਦਰਸ਼ਨ ਨੂੰ ਆਇਆ, ਉਸ ਵਕਤ ਸਾਹਿਬ ਬਾਵਲੀ ਦੇ ਬਾਹਰ ਦੀਵਾਨ ਵਿੱਚ ਬੈਠੇ ਸਨ । ਲਿਖਿਆ ਹੈ, ਦਰਸ਼ਨ ਕਰਦੇ ਹੀ ਇਕ ਐਸਾ ਮਹਤਤਾ ਦਾ ਪ੍ਰਭਾਵ ਛਾਇਆ ਕਿ ਆਪ ਮੁਹਾਰਾ ਉਸ ਦਾ ਸਿਰ ਝੁਕ ਗਿਆ । ਅੰਦਰੋਂ ਅੰਦਰ ਹੀ ਕੁੱਝ ਕਲਾ ਵਰਤ ਗਈ । ਉਸ ਦਾ ਮਨ ਠਹਿਰਾਓ ਵਿੱਚ ਚਲਾ ਗਿਆ, ਸ਼ੰਕੇ ਨਿਵਿਰਤ ਹੋਣ ਲੱਗ ਪਏ । ਅੰਦਰ ਖਾਮੋਸ਼ੀ ਛਾ ਗਈ । ਝਿਜਕਦੇ ਝਿਜਕਦੇ ਨੇ ਕੁੱਝ ਬੇਨਤੀ ਕੀਤੀ । ਚੂੰਕਿ ਬੇਣੀ ਪੰਡਤ ਹੋਰ ਪੋਥੀਆਂ ਤਾਂ ਬਹੁਤ ਪੜ੍ਹਿਆ ਹੋਇਆ ਸੀ ਪਰ ਉਸ ਨੇ ਮਨ ਦੀ ਪੋਥੀ ਨਹੀਂ ਸੀ ਪੜ੍ਹੀ, ਇਸ ਲਈ, ਸਾਹਿਬਾਂ ਨੇ ਬਚਨ ਕੀਤਾ :

ਪੰਡਿਤ ਇਸੁ ਮਨ ਕਾ ਕਰਹੁ ਬੀਚਾਰੁ ॥

ਅਵਰੁ ਕਿ ਬਹੁਤਾ ਪੜਹਿ ਉਠਾਵਹਿ ਭਾਰੁ ॥੧॥ ਰਹਾਉ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੨੬੧)

ਵਾਰਤਾਲਾਪ ਤਾਂ ਇਕ ਬਹਾਨਾ ਸੀ, ਨਦਰ ਕਰਮ ਨਾਲ ਪੰਡਿਤ ਦੀ ਅਵਸਥਾ ਵਿਸਮਾਦਮਈ ਹੋ ਗਈ । ਫਿਰ ਹੱਥ ਜੋੜ ਕੇ ਬੇਨਤੀ ਕੀਤੀ :

ਹਾਥ ਜੋੜ ਪੁਨ ਬਿਨਤੀ ਕਰੀ । ਮੋਹ ਬਿਦਿਆ ਬਾਦ ਮੋ ਸੁਧ ਨਹੀਂ ਪਰੀ ।
ਤੀਰਥ ਬਰਤ ਸਾਧਨ ਮੈਂ ਕਰਾ । ਬਿਦਿਆ-ਹੰਕਾਰ ਮਨ ਮੈਂ ਧਰਾ ।।੧੩।।
ਤਾ ਤੇ ਹਰਿ ਕੀ ਭਗਤ ਨ ਜਾਨੀ । ਪੜ ਭਇਆ ਜਾਨ ਮਿਥਿਆ ਅਭਿਮਾਨੀ ।
ਤੁਮਰੇ ਬਚਨ ਪ੍ਰਤਾਪ ਮੈ ਜਾਨਾ । ਅਬ ਮੋ ਕੋ ਦੀਜੈ ਗੁਰ ਗਿਆਨਾ ।। ੧੪।।

ਓਸ ਔੜ ਸਮੇਂ ਜੇ ਵਰਖਾ ਪਵੇ ਤਾਂ ਉਸ ਦਾ ਹੋਰ ਮੁੱਲ ਹੁੰਦਾ ਹੈ । ਬੇਣੀ ਪੰਡਤ ਨੂੰ ਜਦ ਅੰਦਰ ਅਹਿਸਾਸ ਜਾਗਿਆ ਕਿ ਉਸ ਦੇ ਵਿਦਿਆ ਬਲ, ਜਿਸ ਦੀ ਪ੍ਰਾਪਤੀ ਲਈ ਉਸ ਨੇ ਸਾਰੀ ਉਮਰ ਖਰਚ ਕਰ ਦਿਤੀ ਸੀ, ਦਾ ਅੰਤਮ ਵਾਸਤੂਕ ਕੋਈ ਮੁੱਲ ਨਹੀਂ, ਤਾਂ ਉਸ ਦਾ ਮਨ ਵਿਆਕੁਲਤਾ ਦੀ ਦਸ਼ਾ ਵਿੱਚ ਚਲਾ ਗਿਆ । ਬਸ ਫੇਰ ਕੀ ਸੀ -

ਦੋਹਰਾ :ਬੇਣੀ ਕੀ ਸੁਨ ਬੇਨਤੀ, ਸਤਗੁਰ ਭਏ ਦਿਆਲ ।
ਯਹ ਸ਼ਬਦ ਉਚਾਰ ਸਤਗੁਰ ਕਰਾ, ਪੂਰਨ ਗਿਆਨ ਬਿਸਾਲ ।

ਮਲਾਰ ਮਹਲਾ ੩ ਘਰੁ ੨
ੴ ਸਤਿਗੁਰ ਪ੍ਰਸਾਦਿ ॥
ਇਹੁ ਮਨੁ ਗਿਰਹੀ ਕਿ ਇਹੁ ਮਨੁ ਉਦਾਸੀ ॥
ਕਿ ਇਹੁ ਮਨੁ ਅਵਰਨੁ ਸਦਾ ਅਵਿਨਾਸੀ ॥
ਕਿ ਇਹੁ ਮਨੁ ਚੰਚਲੁ ਕਿ ਇਹੁ ਮਨੁ ਬੈਰਾਗੀ ॥
ਇਸੁ ਮਨ ਕਉ ਮਮਤਾ ਕਿਥਹੁ ਲਾਗੀ ॥੧॥
ਪੰਡਿਤ ਇਸੁ ਮਨ ਕਾ ਕਰਹੁ ਬੀਚਾਰੁ ॥
ਅਵਰੁ ਕਿ ਬਹੁਤਾ ਪੜਹਿ ਉਠਾਵਹਿ ਭਾਰੁ ॥੧॥ ਰਹਾਉ ॥

 

ਮਾਇਆ ਮਮਤਾ ਕਰਤੈ ਲਾਈ ॥
ਏਹੁ ਹੁਕਮੁ ਕਰਿ ਸ੍ਰਿਸਟਿ ਉਪਾਈ ॥
ਗੁਰ ਪਰਸਾਦੀ ਬੂਝਹੁ ਭਾਈ ॥
ਸਦਾ ਰਹਹੁ ਹਰਿ ਕੀ ਸਰਣਾਈ ॥੨॥
ਸੋ ਪੰਡਿਤੁ ਜੋ ਤਿਹਾਂ ਗੁਣਾ ਕੀ ਪੰਡ ਉਤਾਰੈ ॥
ਅਨਦਿਨੁ ਏਕੋ ਨਾਮੁ ਵਖਾਣੈ ॥
ਸਤਿਗੁਰ ਕੀ ਓਹੁ ਦੀਖਿਆ ਲੇਇ ॥
ਸਤਿਗੁਰ ਆਗੈ ਸੀਸੁ ਧਰੇਇ ॥
ਸਦਾ ਅਲਗੁ ਰਹੈ ਨਿਰਬਾਣੁ ॥
ਸੋ ਪੰਡਿਤੁ ਦਰਗਹ ਪਰਵਾਣੁ ॥੩॥
ਸਭਨਾਂ ਮਹਿ ਏਕੋ ਏਕੁ ਵਖਾਣੈ ॥
ਜਾਂ ਏਕੋ ਵੇਖੈ ਤਾਂ ਏਕੋ ਜਾਣੈ ॥
ਜਾ ਕਉ ਬਖਸੇ ਮੇਲੇ ਸੋਇ ॥
ਐਥੈ ਓਥੈ ਸਦਾ ਸੁਖੁ ਹੋਇ ॥੪॥
ਕਹਤ ਨਾਨਕੁ ਕਵਨ ਬਿਧਿ ਕਰੇ ਕਿਆ ਕੋਇ ॥
ਸੋਈ ਮੁਕਤਿ ਜਾ ਕਉ ਕਿਰਪਾ ਹੋਇ ॥
ਅਨਦਿਨੁ ਹਰਿ ਗੁਣ ਗਾਵੈ ਸੋਇ ॥
ਸਾਸਤ੍ਰ ਬੇਦ ਕੀ ਫਿਰਿ ਕੂਕ ਨ ਹੋਇ ॥੫॥੧॥੧੦॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੨੬੧)

ਸਤਿਗੁਰਾਂ ਨੇ ਇਸ ਸ਼ਬਦ ਦਾ ਭਾਵ ਕੁੱਝ ਉਸ ਨੂੰ ਸਮਝਾਇਆ ਅਤੇ ਕੁੱਝ ਕ੍ਰਿਪਾ ਦ੍ਰਿਸ਼ਟੀ ਨਾਲ ਉਸ ਨੂੰ ਅੰਦਰੋ ਅੰਦਰ ਬੁਝਾਇਆ। ਉਹ ਅੰਤਰ ਧਿਆਨ ਹੋ ਕੇ ਸਮਾਧੀ ਵਿੱਚ ਚਲਾ ਗਿਆ। ਉਸ ਦੀ ਸੁਰਤਿ ਬਾਹਰੋਂ ਬੇਖਬਰ ਹੋ ਗਈ ਅਤੇ ਅੰਦਰ ਕਈ ਪਰਕਾਸ਼ ਅਤੇ ਟਿਕਾਣੇ ਲੰਘਦੀ ਨਿਜ ਸਰੂਪ ਵਿੱਚ ਜਾ ਪਹੁੰਚੀ। ਕਿਤਨੀ ਹੀ ਦੇਰ ਪੰਡਿਤ ਸਮਾਧੀ ਅਵਸਥਾ ਵਿੱਚ ਰਿਹਾ, ਅਤੇ ਨਾਮ ਤਥਾ ਸਹਿਜ ਪਦ ਦਾ ਰਸ ਮਾਣਦਾ ਰਿਹਾ।

ਕਾਇਆ ਬਿਰਖੁ ਪੰਖੀ ਵਿਚਿ ਵਾਸਾ ॥

ਅੰਮ੍ਰਿਤੁ ਚੁਗਹਿ ਗੁਰ ਸਬਦਿ ਨਿਵਾਸਾ ॥
ਉਡਹਿ ਨ ਮੂਲੇ ਨ ਆਵਹਿ ਨ ਜਾਹੀ ਨਿਜ ਘਰਿ ਵਾਸਾ ਪਾਇਆ ॥੧੩॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੦੬੮)

## ਇਸ ਕੌਤਕ ਬਾਰੇ ਕਵੀ ਸੰਤੋਖ ਸਿੰਘ ਜੀ ਲਿਖਦੇ ਹਨ :

ਕ੍ਰਿਪਾ ਦ੍ਰਿਸ਼ਟੀ ਪੁਨ ਗੁਰ ਨੇ ਕੀਨਸਿ । ਅੰਤਰ ਬ੍ਰਿਤੀ ਹੋਇ ਸੁਖ ਦੀਨਸਿ ।
ਜਨਮ ਜਨਮ ਕੋ ਸੁਪਤਿ ਜਗਾਯੋ । ਨਿਜ ਸਰੂਪ ਆਤਮ ਪ੍ਰਗਟਾਯੋ ।। ੩੬ ।।
ਬੈਠੇ ਲਗੀ ਸਮਾਧਿ ਅਡੋਲੇ । ਕਿਤਿਕ ਦੇਰ ਮਹਿ ਲੋਚਨ ਖੋਲੇ ।
ਦੇਖਿ ਅਵਸਥਾ ਗੁਰੂ ਸਰਾਹਯੋ । ਪੰਡਿਤ ਭਏ ਧੰਨ ਦੁਖ ਲਾਹਯੋ ।। ੩੭ ।।

## ਅਤੇ ਇਸੇ ਕੌਤਕ ਬਾਰੇ 'ਮਹਿਮਾ ਪ੍ਰਕਾਸ਼' ਵਿੱਚ ਲਿਖਿਆ ਹੈ:

ਗੁਰ ਉਪਦੇਸ਼ ਪੰਡਤ ਜਬ ਸੁਨਾ । ਗਦ ਗਦ ਭਇਆ ਉਸਤਤਿ ਮੁਖ ਭਨਾ ।
ਸਤਗੁਰ ਬਚਨ ਪ੍ਰਤੀਤ ਤਿਸ ਭਈ । ਅੰਤਰ ਸਮਾਧ ਦ੍ਰਿੜ ਲਾਗਤ ਭਈ ।। ੧੭ ।।
ਨਿਜ ਸਰੂਪ ਆਤਮ ਰਸ ਪਾਗਾ । ਜਨਮ ਜਨਮ ਕਾ ਸੋਇਆ ਜਾਗਾ ।
ਸਹਜੇ ਸੇਜ ਸੈਨ ਤਿਨ ਕੀਆ । ਧੁਨ ਅਨਹਦ ਸ਼ਬਦ ਪਿਆਲਾ ਪੀਆ ।

## ਜਦ ਸਮਾਂ ਪਾ ਕੇ ਸਮਾਧੀ ਖੁੱਲ੍ਹੀ ਤਾਂ ਧੰਨ ਧੰਨ ਕਰ ਉੱਠਿਆ ।

ਪੁਨ ਛੁਟੀ ਸਮਾਧ ਨੇਤ੍ਰ ਜਬ ਖੋਲਾ । ਗੁਰ ਦਰਸ਼ਨ ਕਰ ਉਸਤਤਿ ਬੋਲਾ ।
ਧਨੁ ਧਨੁ ਸਤਗੁਰ ਪ੍ਰਭ ਦਿਆਲ । ਪਤਿਤ-ਉਧਾਰਣ[1] ਨਿਜ[2] ਪ੍ਰਣਪਾਲ ।
ਭਗਤ ਹੇਤ ਸਤਗੁਰ ਤਨ ਧਰਾ । ਮੁਗਧ[3] ਮਲੀਨ ਮਮ[4] ਪਾਵਨ[5] ਕਰਾ ।

---

੧ ਪਾਪੀਆਂ ਦਾ ਉਧਾਰ ਕਰਨ ਵਾਲੇ
੨ ਵਿਸ਼ੇਸ਼ ਪਾਲਕ
੩ ਮੂਰਖ
੪ ਮੈਂ
੫ ਪਵਿਤ੍ਰ

ਸਹਜ ਪਦ ਨੂੰ ਪ੍ਰਾਪਤ ਹੋ, ਸਾਰੀਆਂ ਪੁਸਤਕਾਂ ਨੂੰ ਬੇਨੀ ਨੇ ਨਦੀ ਵਿੱਚ ਰੋੜ੍ਹ ਦਿੱਤਾ। ਅੰਦਰਲਾ ਨਾਮ-ਰੰਗ ਵਿੱਚ ਮਸਤ ਹੋ ਗਿਆ ਅਤੇ ਕੁੱਝ ਸਮਾਂ ਸਤਿਗੁਰਾਂ ਪਾਸ ਠਹਿਰ ਕੇ, ਹਿਰਦੇ ਵਿੱਚ ਸਤਿਗੁਰਾਂ ਦੀ ਪ੍ਰੀਤੀ ਧਾਰ ਸਹਿਜ ਦੀ ਮੌਜ ਮਾਣਦਾ ਵਿਦਾ ਹੋ ਗਿਆ।

*ਬਿਦਾ ਭਇਆ ਹੀਏ[1] ਚਰਨ ਧਰ ਬਿਚਰਤ ਸਹਜ ਸੁਭਾਇ।*

---

[1] ਹਿਰਦੇ ਵਿੱਚ

# ਜੀਵ ਤੋਂ ਈਸ਼

ਮਨੁੱਖ ਨੂੰ ਜੀਵ ਤੋਂ ਈਸ਼ ਬਣਾਉਣਾ, ਮਾਣਸ ਤੋਂ ਦੇਵਤਾ ਕਰਨਾ ਅਤੇ ਐਸਾ ਕਰਨ ਵਿੱਚ ਕੁਝ ਦੇਰ ਨਾ ਲਗਾਣਾ - ਇਹ ਗੁਰੂ ਦੀ ਅਜ਼ਮਤ ਹੈ, ਇਹ ਉਸ ਦਾ ਬਿਰਦ ਹੈ ।

*ਬਲਿਹਾਰੀ ਗੁਰ ਆਪਣੇ ਦਿਉਹਾੜੀ ਸਦ ਵਾਰ ॥*
*ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ ॥੧॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੨੬੧)

ਜਿਹੜਾ ਦੇਹ-ਧਾਰੀ ਆਪਣੇ ਆਪ ਨੂੰ ਗੁਰੂ ਕਹਿਲਾਂਦਾ ਹੈ, ਪਰ ਉੱਪਰ ਕਹੀ ਸਮਰੱਥਾ ਨਹੀਂ ਰਖਦਾ, ਉਹ ਦੁਨੀਆਂ ਵਿੱਚ ਧੋਖਾ ਕਰ ਰਿਹਾ ਹੈ । ਜਿਸ ਤਰ੍ਹਾਂ ਨੀਮ ਹਕੀਮ ਰੋਗੀਆਂ ਦੀ ਜਾਨ ਨਾਲ ਖੇਡਦਾ ਹੈ, ਇਸੇ ਤਰ੍ਹਾਂ, ਅਨਾੜੀ ਗੁਰੂ ਜਗਿਆਸੂਆਂ ਦੇ ਜੀਵਨ ਨਾਲ ਖੇਡਦਾ ਹੈ ।

ਭੀਖਾ ਨਾਮ ਦਾ ਇਕ ਭੱਟ ਸੀ ਜੋ ਸੁਲਤਾਨਪੁਰ ਦਾ ਨਿਵਾਸੀ ਸੀ । ਉਸ ਦੇ ਅੰਦਰ ਪ੍ਰਭੂ ਪ੍ਰਾਪਤੀ ਦੀ ਜਗਿਆਸਾ ਜਾਗ ਪਈ । ਭਾਵੇਂ ਸੁਲਤਾਨਪੁਰ (ਲੋਧੀ) ਉਹ ਸ਼ਹਿਰ ਸੀ ਜਿਸ ਨੂੰ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਮਹਾਰਾਜ ਦੇ ਚਰਨਾਂ ਦੀ ਛੋਹ ਦਾ ਚੋਖਾ ਸਮਾਂ ਪ੍ਰਾਪਤ ਹੋਇਆ, ਜਿਸ ਕਰਕੇ ਉਥੋਂ ਦਾ ਵਾਯੂ ਮੰਡਲ ਨਾਮ ਸੁਗੰਧੀ ਨਾਲ ਭਰਪੂਰ ਸੀ, ਪ੍ਰੰਤੂ ਭੀਖਾ ਨੂੰ ਉਸ ਸੁਗੰਧੀ ਦਾ ਰਸ ਨਾ ਆਇਆ । ਉਸ ਦੇ ਆਪਣੇ ਬਿਆਨ ਤੋਂ ਕਾਰਨ ਇਹ ਮਾਲੂਮ ਹੁੰਦਾ ਹੈ ਕਿ ਉਸ ਦਾ ਮਨ ਜੋਗੀਆਂ-ਸੰਨਿਆਸੀਆਂ ਆਦਿ ਦੇ ਸਾਧਨਾਂ ਵਿੱਚ ਯਕੀਨ ਰੱਖਦਾ ਸੀ ਅਤੇ ਉਹਨਾਂ ਦੇ ਵਿਚਾਰਾਂ ਨਾਲ ਤੂਸਿਆ ਪਿਆ ਸੀ । ਜਿਵੇਂ ਨਾਸਕਾ ਵਿੱਚ ਰੂੰ ਦਾ ਡੱਕਾ ਦੇ ਦਈਏ ਤਾਂ ਸੁਗੰਧੀ ਪਾਸ ਹੁੰਦੀ ਵੀ ਆਪਣੀ ਮਹਿਕ ਨਹੀਂ ਦੇਂਦੀ, ਇਸੇ ਤਰ੍ਹਾਂ ਜਦ ਤੱਕ ਮਨ ਦਵੈਤ ਭਾਵ ਵਿੱਚ ਹੈ, ਗੁਰਸ਼ਬਦ ਲਈ ਅੰਦਰ ਸਥਾਨ ਨਹੀਂ ਰਖਦਾ, ਤਦ ਤੱਕ ਉਸ ਦੀ ਨਿਸ਼ਾ ਨਹੀਂ ਹੁੰਦੀ ਅਤੇ ਤੱਤ ਦੀ ਸੋਝੀ ਨਹੀਂ

ਪ੍ਰਾਪਤ ਹੁੰਦੀ ।

ਕਿਆ ਜਪੁ ਕਿਆ ਤਪੁ ਕਿਆ ਬ੍ਰਤ ਪੂਜਾ ॥
ਜਾ ਕੈ ਰਿਦੈ ਭਾਉ ਹੈ ਦੂਜਾ ॥੧॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੩੨੪)

ਸਭਿ ਜਪ ਸਭਿ ਤਪ ਸਭ ਚਤੁਰਾਈ ॥
ਊਝੜਿ ਭਰਮੈ ਰਾਹਿ ਨ ਪਾਈ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੪੧੨)

ਹਰਿ ਬਿਨੁ ਅਵਰ ਕ੍ਰਿਆ ਬਿਰਥੇ ॥
ਜਪ ਤਪ ਸੰਜਮ ਕਰਮ ਕਮਾਣੇ ਇਹਿ ਓਰੈ ਮੂਸੇ ॥੧॥ ਰਹਾਉ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੨੧੬)

ਜਪੁ ਤਪੁ ਸੰਜਮੁ ਹੋਰੁ ਕੋਈ ਨਾਹੀ ॥
ਜਬ ਲਗੁ ਗੁਰ ਕਾ ਸਬਦੁ ਨ ਕਮਾਹੀ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੨੬੧)

ਹਾਲਾਂ ਕਿ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੀ ਤੀਸਰੀ ਜੋਤ ਭੀਖਾ ਜੀ ਦੇ ਨਗਰ ਦੇ ਬਿਲਕੁੱਲ ਪਾਸ ਗੋਇੰਦਵਾਲ ਵਿਖੇ ਜਗਮਗਾ ਰਹੀ ਸੀ, ਪਰ ਭੀਖਾ ਹੋਰ ਪਾਸੇ ਤੋਂ ਪ੍ਰਕਾਸ਼ ਲੈਣ ਦਾ ਜਤਨ ਕਰ ਰਿਹਾ ਸੀ । ਮਸ਼ਹੂਰ ਹੈ, *'ਵਸਤੂ ਕਹੀਂ ਢੂੰਡੇ ਕਹੀਂ, ਕਹਿ ਬਿਧ ਆਵੈ ਹਾਥ'* । ਸੋ ਭੀਖਾ ਕਈ ਸਾਧਾਂ ਪਾਸ, ਕਈ ਜੋਗੀਆਂ ਸੰਨਿਆਸੀਆਂ ਦੇ ਡੇਰਿਆਂ ਵਿੱਚ, ਕਈ ਪੰਡਿਤਾਂ ਅਤੇ ਵਾਚਕ ਗਿਆਨੀਆਂ ਦੇ ਦਵਾਰਿਆਂ ਤੇ ਭਟਕਿਆ, ਪਰ ਕਿੱਧਰੋਂ ਤਸੱਲੀ ਨਾ ਹੋਈ । ਉਹ ਖੁਦ ਲਿਖਦਾ ਹੈ :

ਰਹਿਓ ਸੰਤ ਹਉ ਟੋਲਿ ਸਾਧ ਬਹੁ ਤੇਰੇ ਡਿਠੇ ॥
ਸੰਨਿਆਸੀ ਤਪਸੀਅਹ ਮੁਖਹੁ ਏ ਪੰਡਿਤ ਮਿਠੇ ॥
ਬਰਸੁ ਏਕੁ ਹਉ ਫਿਰਿਓ ਕਿਨੈ ਨਹੁ ਪਰਚਉ ਲਾਯਉ ॥

*ਕਹਤਿਅਹ ਕਹਤੀ ਸੁਣੀ ਰਹਤ ਕੋ ਖੁਸੀ ਨ ਆਯਉ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੩੯੫)

ਖੋਟਾ ਸਿੱਕਾ ਅਸਲੀ ਸਿੱਕੇ ਦੇ ਆਸਰੇ ਚਲਦਾ ਹੈ । ਜੇ ਅਸਲੀ ਪ੍ਰਚੱਲਿਤ ਨਾ ਹੋਵੇ ਤਾਂ ਖੋਟਾ ਸਿੱਕਾ ਚਲ ਹੀ ਨਹੀਂ ਸਕਦਾ । ਇਸੇ ਤਰ੍ਹਾਂ ਡੰਬੀ ਸਾਧ ਗੁਰੂ ਅਸਲੀ ਸਾਧ ਮਹਾਪੁਰਸ਼ਾਂ ਦੇ ਆਸਰੇ ਆਪਣੀ ਸਿੱਖੀ ਸੇਵਕੀ ਚਲਾਉਂਦੇ ਹਨ । ਡੰਬੀ ਗੁਰੂ ਜ਼ਬਾਨ ਦੇ ਬੜੇ ਮਿੱਠੇ ਅਤੇ ਬੜੀ ਮੜ੍ਹਕ ਵਾਲੇ ਹੁੰਦੇ ਹਨ । ਪਰ ਉਹਨਾਂ ਪਾਸੋਂ ਜਗਿਆਸੂ ਦਾ ਕਾਰਜ ਸਿੱਧ ਨਹੀਂ ਹੁੰਦਾ ਜਿਵੇਂ ਕਿ ਉੱਪਰ ਭਿਖੇ ਨੇ ਆਪਣੀ  ਹੱਡ ਬੀਤੀ ਦੱਸੀ ਹੈ ।

ਚੁਨਾਂਚਿ ਇਹ ਅਵਸਥਾ ਜਿਸ ਦਾ ਉੱਪਰ ਜ਼ਿਕਰ ਹੈ, ਭੀਖੇ ਦੀ ਖੋਜ ਦਾ ਮਹੱਤਤਾ, ਪੂਰਨ ਮੋੜ ਬਣਿਆ । ਉਹ ਮਾਯੂਸ ਤਾਂ ਹੋਇਆ ਪਰ ਅੰਦਰੋਂ ਜਗਿਆਸਾ ਮੱਧਮ ਨਾ ਹੋਈ । ਉਸ ਦਾ ਹੀਆ ਅਤੀ ਵਿਆਕੁਲਤਾ ਦੀ ਦਸ਼ਾ ਵਿੱਚ ਚਲਾ ਗਿਆ, ਅਤੇ ਉਸ ਸਤਿਗੁਰਾਂ ਦਾ ਧਿਆਨ ਆਪਣੇ ਅੰਦਰ ਕੀਤਾ ।

*ਬਹੁਤ ਕਾਲ ਜਗਿਆਸਾ ਕਰੀ । ਨਹੀ ਭਈ ਸ਼ਾਂਤ ਮਨ ਬਿਰਤ ਨ ਫਿਰੀ ।।*
*ਅਤਿ ਵਿਆਕਲ ਹੀਅਰਾ ਉਕਲਾਨਾ।ਤਿਨ ਸਤਿਗੁਰ ਸੁਨਿ ਮਨ ਧਰਿਉ ਧਿਆਨਾ।੬੯।*

ਇਹ ਕੁਦਰਤ ਦਾ ਕਾਨੂੰਨ ਹੈ । ਜਦ ਕੋਈ ਵਾਹ ਲੱਗਦੀ ਜ਼ੋਰ ਲਗਾ ਕੇ ਥੱਕ ਜਾਵੇ ਤੇ ਕਾਰਜ ਸਿਧ ਨਾ ਹੋਵੇ ਅਤੇ ਅੰਦਰ ਵਿਆਕੁਲਤਾ ਦੀ ਜੁਆਲਾ ਭੜਕ ਉਠੇ ਤਾਂ ਜੇ ਗੁਰੂ-ਅਕਾਲ ਪੁਰਖ ਅੱਗੇ ਅਰਦਾਸ ਜੋਦੜੀ ਕਰੀਏ ਤਦ ਅਰਦਾਸ ਦੀ ਸੁਣਵਾਈ ਅਵੱਸ਼ ਹੋ ਜਾਂਦੀ ਹੈ । ਸਤਿਗੁਰਾਂ ਦਾ ਫੁਰਮਾਨ ਹੈ :

*ਕਲਮਲਿ ਹੋਈ ਮੇਦਨੀ ਅਰਦਾਸਿ ਕਰੇ ਲਿਵ ਲਾਇ ॥*
*ਸਚੈ ਸੁਣਿਆ ਕੰਨੁ ਦੇ ਧੀਰਕ ਦੇਵੈ ਸਹਜਿ ਸੁਭਾਇ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੨੮੧)

ਸੋ ਭੀਖਾ ਜੀ ਨਾਲ ਐਸੀ ਹੀ ਵਾਪਰੀ । ਜਦ ਉਸ ਨੇ ਵਿਆਕੁਲ ਅਵਸਥਾ ਵਿੱਚ ਅਤਿ ਨਿਮਰਤ ਹੋ ਕੇ ਆਰਾਧਨਾ ਕੀਤੀ, ਤਾਂ ਉਸ ਦੇ ਅੰਦਰ ਸ਼ਾਂਤੀ ਤੇ ਪ੍ਰੇਮ ਦੇ ਝਰਨੇ ਫੁੱਟ ਪਏ । ਅੰਦਰਲਾ ਖੁਸ਼ੀ ਨਾਲ ਗਦ ਗਦ ਹੋ ਗਿਆ । ਅੰਤਰ ਧਿਆਨ ਵਿੱਚ ਗੁਰੂ ਮਹਾਰਾਜ ਦਾ ਸਰੂਪ ਆ ਪ੍ਰਗਟ ਹੋਇਆ । ਸਤਿਗੁਰਾਂ ਦੇ ਦਰਸ਼ਨਾਂ ਦਾ ਚਾਓ ਉਛਾਲੇ ਮਾਰ ਉਠਿਆ ।

*ਪ੍ਰੇਮ-ਪ੍ਰਵਾਹਿ ਘਟ ਮੋ ਚਲਿਓ ਹਿਰਦੇ ਧਰਤ ਧਿਆਨ ।*
*ਇਛਿਆ ਕਾਈ ਬਹਿ ਗਈ ਮਨ ਨਿਰਮਲ ਭਇਓ ਗਿਆਨ ।।*
*ਖੁਲ੍ਹੇ ਨੇਤ੍ਰ ਮਨ ਕੀਓ ਬਿਚਾਰਾ । ਗੋਇੰਦਵਾਲ ਬਸੇ ਸਤਗੁਰ ਪਿਆਰਾ ।*
*ਅਉ ਹਿਰਦੇ ਮਾਹਿ ਮੁਹਿ ਦਰਸਨ ਦੀਨਾ । ਪਰਸੋ ਚਰਨ ਪ੍ਰਭੁ ਪਰਬੀਨਾ ।*
*ਮਨ ਪਰਤੀਤ ਪ੍ਰੇਮ ਪਗ ਚਲਾ । ਅਨਿਨ ਭਗਤ ਉਪਜੀ ਮਨ ਕਲਾ ।।*

ਬਸ ਫੇਰ ਕੀ ਸੀ । ਜਦ ਅੰਦਰ ਪ੍ਰੇਮ ਦੇ ਪਰਵਾਹ ਚੱਲ ਪਏ ਅਤੇ ਮਨ ਨਿਰਮਲ ਹੋ ਜਾਇ, ਫੇਰ ਸੁਰਤਿ ਅੰਦਰ ਨੂੰ ਖਿੱਚੀ-ਖਿੱਚੀ ਰਹਿੰਦੀ ਹੈ । ਸਤਿਗੁਰੂ ਦੇ ਦਰਸ਼ਨਾਂ ਦੀ ਲੋਚਾ ਵਧਦੀ ਹੈ । ਜਦ ਐਸੀ ਅਵਸਥਾ ਹੋ ਜਾਇ, ਤਾਂ ਸਤਿਗੁਰਾਂ ਦਾ ਮੁਖਾਰਬਿੰਦ ਵਾਕ ਹੈ ਕਿ ਅਨੰਦੋ ਅਨੰਦ ਹੋ ਜਾਂਦਾ ਹੈ, ਪੂਰਨ ਸਹਿਜ ਅਵਸਥਾ ਵਿੱਚ ਸੁਰਤਿ ਟਿਕ ਜਾਂਦੀ ਹੈ, ਅਨਹਦ ਸ਼ਬਦ ਦੇ ਰੰਗ ਨਾਲ ਮਨ ਵਿੱਚ ਵਧਾਈਆਂ ਹੋ ਜਾਂਦੀਆਂ ਹਨ । ਗੁਰ ਫੁਰਮਾਨ ਹੈ :

*ਅਨੰਦੁ ਭਇਆ ਮੇਰੀ ਮਾਏ ਸਤਿਗੁਰੂ ਮੈ ਪਾਇਆ ॥*
*ਸਤਿਗੁਰੁ ਤ ਪਾਇਆ ਸਹਜ ਸੇਤੀ ਮਨਿ ਵਜੀਆ ਵਾਧਾਈਆ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੯੧੭)

ਭੀਖਾ ਜੀ ਨੂੰ ਸੁਲਤਾਨਪੁਰ ਵਿਖੇ ਤਾਂ ਅੰਤਰ ਧਿਆਨ ਵਿੱਚ ਦਰਸ਼ਨ ਹੋਇ ਸਨ । ਹੁਣ ਗੋਇੰਦਵਾਲ ਪੁੱਜਾ । ਦਰਸ਼ਨ ਦੀ ਪਰਸ ਪ੍ਰਾਪਤ ਹੋਈ । ਮੇਹਰਾਂ ਦੇ ਸਾਈਂ ਨੇ ਜਦ ਮਿਹਰ ਦੀ ਨਜ਼ਰ ਭੀਖਾ ਜੀ ਤੇ ਸੁੱਟੀ, ਤਦ

ਉਸ ਦੀ ਬਿਰਤੀ ਸਮਾਧੀ ਵਿੱਚ ਚਲੀ ਗਈ । ਅੰਦਰੋਂ ਹਨੇਰਾ ਦੂਰ ਹੋ ਗਿਆ, ਪ੍ਰਕਾਸ਼ ਹੀ ਪ੍ਰਕਾਸ਼ ਹੋ ਗਿਆ । ਸੁਰਤਿ, ਸ਼ਬਦ ਨੂੰ ਪਕੜ, ਹੋਰ ਉੱਚੀ ਗਈ । ਜੋਤ ਵਿੱਚ ਜੋਤਿ ਮਿਲ ਗਈ, ਪੂਰਣਤਾ ਦਾ ਪਦ ਪ੍ਰਾਪਤ ਹੋ ਗਿਆ । ਸੁਰਤਿ, ਸਹਿਜ ਅਥਵਾ ਪੂਰਨ ਟਿਕਾਓ ਵਿੱਚ ਚਲੀ ਗਈ । ਮਹਿਮਾ ਪ੍ਰਕਾਸ਼ ਨੇ ਇਸ ਕੌਤਕ ਬਾਰੇ ਇੰਜ ਲਿਖਿਆ ਹੈ :

*ਪਹੁਚਾ ਜਾਇ ਸਤਗੁਰ ਕੇ ਦੁਆਰੇ । ਲੇ ਚਰਨ-ਰੇਨ ਮਸਤਕ ਨਿਜ ਧਾਰੇ ।*
*ਅੰਤਰ ਜਾਇ ਦਰਸ ਗੁਰ ਲਾਗਾ । ਜਾਗਾ ਮਸਤਕ ਭਾਗ ਸਭਾਗਾ ।*
*ਕ੍ਰਿਪ-ਕਟਾਂਛ[1] ਦਿਆਲ ਤਿਸ ਧਾਰਾ । ਮਿਟਿਓ ਤਿਮਰ[2] ਮਨ ਭਇਓ ਉਜਿਆਰਾ ।*
*ਪਾਰਬ੍ਰਹਮ ਸਤਗੁਰ ਕਰ ਮਾਨਾ । ਭਇਓ ਕ੍ਰਿਪਾ-ਕਟਾਛ ਉਪਜਿਓ ਮਨ ਗਿਆਨਾ ।*
*ਸੁਰਤ ਸ਼ਬਦ ਸਾਖੀ ਘਟ[3] ਜਾਗੀ । ਭਈ ਦ੍ਰਿੜ ਸਮਾਧ ਅਨਹਦ[4] ਅਨਰਾਗੀ ।*
*ਦੋਹਰਾ : ਅੰਮ੍ਰਿਤਸਰ ਟੁਬਕੀ ਲਈ ਪਾਇ ਰਤਨ ਨਿਜ ਰੂਪ ।*
*ਪੁਨਿ[5] ਖੁਲ੍ਹੇ ਨੈਨ ਸਤਗੁਰ ਨਿਰਖ ਉਸਤਤ ਕਰੀ ਅਨੂਪ[6] ।*

ਇਸੇ ਨਿੱਜੀ ਤਜ਼ਰਬੇ ਨੂੰ ਭੀਖਾ ਜੀ ਨੇ ਆਪਣੇ ਸ਼ਬਦਾਂ ਵਿੱਚ ਇਉਂ ਵਰਣਨ ਕੀਤਾ ਹੈ :

*ਗੁਰੁ ਗਿਆਨੁ ਅਰੁ ਧਿਆਨੁ ਤੱਤ ਸਿਉ ਤਤੁ ਮਿਲਾਵੈ ॥*
*ਸਚਿ ਸਚੁ ਜਾਣੀਐ ਇਕ ਚਿਤਹਿ ਲਿਵ ਲਾਵੈ ॥*
*ਕਾਮ ਕ੍ਰੋਧ ਵਸਿ ਕਰੈ[7] ਪਵਣੁ ਉਡੰਤ ਨ ਧਾਵੈ ॥*

---

੧ ਮਿਹਰ ਦੀ ਨਜ਼ਰ
੨ ਹਨ੍ਹੇਰਾ
੩ ਅੰਦਰ ਹਿਰਦੇ ਜਾਂ ਅੰਤਹਕਰਨ ਵਿੱਚ
੪ ਅਨਹਦ ਸ਼ਬਦ ਦੇ ਪ੍ਰੇਮ ਰਸ ਵਿੱਚ
੫ ਫੇਰ
੬ ਜਿਸ ਦੀ ਉਪਮਾ ਨ ਕਹੀ ਜਾ ਸਕੇ
੭ ਹਵਾ ਵਾਂਗ ਉਡਦਾ ਮਨ ਠਹਿਰਾਓ ਵਿੱਚ ਚਲਾ ਜਾਂਦਾ ਹੈ ।

ਨਿਰੰਕਾਰ ਕੈ ਵਸੈ ਦੇਸਿ ਹੁਕਮੁ ਬੁਝਿ ਬੀਚਾਰੁ ਪਾਵੈ ॥
ਕਲਿ ਮਾਹਿ ਰੂਪੁ ਕਰਤਾ ਪੁਰਖੁ[1] ਸੋ ਜਾਣੈ ਜਿਨਿ ਕਿਛੁ ਕੀਅਉ ॥
ਗੁਰੁ ਮਿਲ੍ਹਿਉ ਸੋਇ ਭਿਖਾ ਕਹੈ[2] ਸਹਜ ਰੰਗਿ ਦਰਸਨੁ ਦੀਅਉ ॥੧॥੧੯॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੩੯੫)

---

੧ ਇਹ ਗਲ ਉਹ ਹੀ ਜਾਣਦਾ ਹੈ ਜਿਸ ਨੇ ਕੁਝ (ਤਜ਼ਰਬਾ) ਕੀਤਾ ਹੈ ।

੨ ਸਹਜ ਰੰਗਿ, ਭਾਵ ਅੰਦਰ ਪੂਰਨ ਟਿਕਾਓ ਦੀ ਅਵੱਸਥਾ ।

# ਅਨੰਦ ਬਾਣੀ

ਗੁਰੂ ਦਰਬਾਰ ਵਿੱਚ ਕਈ ਵਿਦਵਾਨ, ਜਗਿਆਸੂ, ਯੋਗੀ ਅਤੇ ਹੋਰ ਕਈ ਪ੍ਰਕਾਰ ਦੇ ਲੋਕ ਆਉਂਦੇ । ਬਹੁਤੀ ਵਾਰਤਾਲਾਪ ਦੀ ਅਵਸ਼ਕਤਾ ਹੀ ਨਾ ਰਹਿੰਦੀ । ਦਰਸ ਪਰਸ ਨਾਲ ਹੀ ਜਗਿਆਸੂ ਦੇ ਮਨ ਵਿੱਚ ਆਤਮ ਉਤਸ਼ਾਹ ਜਾਗ ਉੱਠਣਾ । ਅੰਦਰੋਂ ਸੰਸੇ ਦੂਰ ਹੋ ਜਾਣੇ ਅਤੇ ਸ਼ਾਂਤੀ ਛਾ ਜਾਣੀ । ਸਾਹਿਬਾਂ ਦਾ ਬਚਨ ਹੈ :

*ਗੁਰ ਮਿਲਿਐ ਸਾਂਤਿ ਊਪਜੈ ਅਨਦਿਨੁ ਨਾਮੁ ਲਏਇ ॥੧॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੨੫੮)

*ਗੁਰਿ ਮਿਲਿਐ ਮਨੁ ਰਹਸੀਐ ਜਿਉ ਵੁਠੈ ਧਰਣਿ ਸੀਗਾਰੁ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੨੭੮)

ਇਕ ਯੋਗੀ, ਜਿਸ ਨੇ ਬਹੁਤ ਸਾਧਨਾ ਸਾਧੀ ਸੀ, ਸਤਿਗੁਰ ਜੀ ਪਾਸ ਆਇਆ । ਉਸ ਬੇਨਤੀ ਕੀਤੀ ਕਿ ਮੈਂ ਬਹੁਤ ਕਾਲ ਤੱਕ ਜੋਗ ਅਤੇ ਹੋਰ ਤਪ ਕੀਤੇ ਹਨ । ਸਿੱਧੀ ਪ੍ਰਾਪਤ ਹੋ ਗਈ ਹੈ, ਦੁਨੀਆਂ ਵਿੱਚ ਮਨੌਤ ਭੀ ਹੈ, ਪ੍ਰੰਤੂ ਅੰਦਰਲਾ ਅਜੇ ਅਨੰਦ ਵਿੱਚ ਨਹੀਂ ਆਇਆ । ਗੁਰੂ ਮਹਾਰਾਜ ਦਾ ਮੁਖਵਾਕ ਹੈ :

*ਰਿਧਿ ਸਿਧਿ ਸਭੁ ਮੋਹੁ ਹੈ ਨਾਮੁ ਨ ਵਸੈ ਮਨਿ ਆਇ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੫੯੩)

ਇਸ ਲਈ, ਗੁਰੂ ਸਿਧਾਂਤ ਹੈ ਕਿ ਅਨੰਦ-ਪਦ ਅਥਵਾ ਕਲਯਾਨ ਤਾਂ ਨਾਮ ਪ੍ਰਾਪਤੀ ਨਾਲ ਹੋਣੀ ਹੈ, ਰਿਧੀ ਸਿਧੀ ਦੀ ਪ੍ਰਾਪਤੀ ਨਾਲ ਨਹੀਂ । ਰਿੱਧਿ ਸਿੱਧਿ ਆਦਿ ਵਿੱਚ ਅਟਕ ਗਏ ਯੋਗੀ ਨੂੰ, ਗ੍ਰੰਥ ਕਾਰਾਂ ਨੇ, ਯੋਗ-ਭ੍ਰਿਸ਼ਟ ਦਾ ਨਾਮ ਦਿੱਤਾ ਹੈ । ਸੋ ਉਸ ਰਿੱਧੀ ਸਿੱਧੀ ਵਿੱਚ ਅਟਕੇ ਯੋਗੀ ਨੇ ਗੁਰੂ ਮਹਾਰਾਜ ਪਾਸ ਆ ਕੇ ਬਿਨੈ ਕੀਤੀ :

*ਮੈ ਬਹੁਤ ਕਾਲ ਜੋਗ ਤਪੁ ਕੀਨਾ । ਪਾਇ ਸਿਧ, ਭਏ ਲੋਕ ਅਧੀਨਾ ।*
*ਤਬ ਮਨ ਮੋ ਮੈਂ ਕੀਆ ਬਿਚਾਰ । ਯਹ ਸਭ ਸਿਧ ਜਗਤ ਬਿਵਹਾਰ ।*
*ਅਤ ਕੀਓ ਕਸ਼ਟ ਜੋਗ ਤਪ ਤਾਪਤ । ਨਹੀਂ ਭਇਆ ਅਨੰਦ-ਪਦ ਮੋਹਿ ਪਰਾਪਤ ।*
*ਅਬ ਚਰਨ ਸਰਨ ਰਾਖੋ ਗੁਰ ਦਿਆਲ । ਦੇਹੁ ਅਨੰਦ-ਪਦ ਕਰੋ ਨਿਹਾਲ ।*
*ਤੁਮ ਜਗਤ ਉਧਾਰਨ ਕੋ ਬਪ ਧਰਾ ।*[੧] *ਮੈ ਬਹੁਤ ਕਾਲ ਤੇ ਆਸਾ ਕਰਾ ।*

ਜਿਹੜਾ ਯੋਗੀ ਸਾਧਨਾ ਕਰਦਾ ਆਪਣਾ ਨਿਸ਼ਾਨਾ ਖੁੰਝ ਜਾਇ, ਰਿੱਧੀ ਸਿੱਧੀ ਜਾਂ ਹੋਰ ਕਿਸੇ ਮੌਜ ਮੇਲੇ ਵਿੱਚ ਅਟਕ ਜਾਇ, ਤਾਂ ਉਸ ਦਾ ਕੀ ਹਸ਼ਰ ਹੁੰਦਾ ਹੈ ? ਇਹ ਸਵਾਲ ਅਰਜਨ ਜੀ ਨੇ ਕ੍ਰਿਸ਼ਨ ਮਹਾਰਾਜ ਜੀ ਨੂੰ ਕੀਤਾ, ਅਤੇ ਪੁਛਿਆ ਕਿ "ਕੀ ਉਹ ਫਟੇ ਹੋਇ ਬੱਦਲ ਵਾਂਗ ਨਸ਼ਟ ਹੋ ਜਾਂਦਾ ਹੈ ?" ਜਵਾਬ ਵਿੱਚ ਕ੍ਰਿਸ਼ਨ ਮਹਾਰਾਜ ਨੇ ਉੱਤਰ ਦਿੱਤਾ :

*ਹੇ ਪਾਰਥ, ਉਸ ਆਦਮੀ ਦਾ ਲੋਕ ਪ੍ਰਲੋਕ ਦੋਹਾਂ ਲੋਕਾਂ ਵਿੱਚ ਹੀ ਨਾਸ ਨਹੀਂ ਹੁੰਦਾ ........ ਉਹ ਯੋਗੀਆਂ ਦੀ ਕੁਲ ਵਿੱਚ ਜਨਮ ਲੈਂਦਾ ਹੈ, ਪਰ ਐਸਾ ਜਨਮ ਇਸ ਲੋਕ ਵਿੱਚ ਬੜਾ ਦੁਰਲਭ ਹੈ ।* *(ਗੀਤਾ ੬-੩੭/੪੧)*

ਪ੍ਰੰਤੂ ਗੁਰੂ-ਨਦਰ ਅੱਗੇ ਕੋਈ ਬਾਤ ਦੁਰਲੱਭ ਨਹੀਂ । ਅਸੰਭਵ ਨੂੰ ਸੰਭਵ ਕਰਨਾ, ਦੁਰਲੱਭ ਨੂੰ ਸੁਲਭ ਕਰਨਾ, ਇਹ ਹੀ ਨਦਰੀ ਨਦਰ ਨਿਹਾਲ ਕਰਨਾ ਹੈ ਜੋ ਗੁਰੂ ਮਹਾਰਾਜ ਦਾ ਬਿਰਦ ਹੈ, ਜਿਵੇਂ ਕਿ ਫੁਰਮਾਇਆ ਹੈ:

*ਕਿਆ ਹੰਸੁ ਕਿਆ ਬਗੁਲਾ ਜਾ ਕਉ ਨਦਰਿ ਧਰੇ ॥*
*ਜੇ ਤਿਸੁ ਭਾਵੈ ਨਾਨਕਾ ਕਾਗਹੁ ਹੰਸੁ ਕਰੇ ॥੧੨੪॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੩੮੪)

ਚੁਨਾਂਚਿ ਐਸਾ ਹੀ ਹੋਇਆ । ਸਤਿਗੁਰਾਂ ਦੇਖਿਆ ਕਿ ਜੋਗੀ ਦੀ ਭਾਵਨਾ ਸੱਚੀ ਹੈ, ਬੇਸ਼ੱਕ ਭਟਕਾ ਖਾ ਗਿਆ ਹੈ । ਮਹਾਰਾਜ ਦਇਆ ਦੇ ਘਰ ਵਿੱਚ ਆਇ ।

---

੧ ਸਰੀਰ ਧਾਰਿਆ ।

*ਜਾਨਾ ਭਗਤ ਜੋਗੀ ਬਡਾ, ਸਤਗੁਰ ਭਏ ਦਿਆਲ ।*

ਉਸ ਉੱਪਰ ਨਦਰ ਕੀਤੀ, ਅਤੇ ਬਚਨ ਕੀਤਾ:

*ਯਹ ਦੇਹ ਕਰੋ ਤਿਆਗ । ਤਨ ਅਉਰ ਧਰੋ ਸੁਜਾਗ ।।*
*ਪੁਨ ਆਉ ਹਮਰੇ ਪਾਸ । ਪਾਵੋ ਅਨੰਦ ਬਿਲਾਸ ।।*

ਇਹ ਬਚਨ ਸੁਣ ਉਹ ਤੁਰੰਤ ਜੰਗਲ ਨੂੰ ਚਲਾ ਗਿਆ । ਸਵਾਸ ਚੜ੍ਹਾ ਕੇ ਅੰਤਰ ਧਿਆਨ ਹੋ ਗਿਆ ਅਤੇ ਸਰੀਰ ਤਿਆਗ ਦਿੱਤਾ । ਸਮਾਂ ਪਾ ਕੇ ਗੁਰੂ ਮਹਾਰਾਜ ਦੇ ਦੂਜੇ ਸਪੁੱਤ੍ਰ, ਬਾਬਾ ਮੋਹਰੀ ਜੀ ਦੇ ਘਰ ਉਸ ਯੋਗੀ ਨੇ ਜਨਮ ਲਿਆ ।

*ਲੀਆ ਜਨਮ ਗੁਰ ਕੁਲ ਆਇ । ਆਨੰਦ ਪਦਵੀ ਪਾਇ ।।*

ਪੂਰਬਲੇ ਜਨਮ ਦਾ ਵੱਡਾ ਯੋਗੀ ਜਦ ਨਵੇਂ ਜਨਮੇ ਸਰੂਪ ਵਿੱਚ ਗੁਰੂ ਕੁਲ ਵਿੱਚ ਆਇਆ ਤਾਂ ਗੁਰੂ ਮਹਾਰਾਜ ਨੇ ਉਸੇ ਵਕਤ ਉਸ ਨੂੰ ਆਪਣੇ ਪਾਸ ਮੰਗਵਾ ਕੇ ਅੱਖਾਂ ਥਾਣੀ ਉਸ ਦੇ ਅੰਤਰ ਆਤਮੇ ਨੂੰ ਦਇਆ ਦ੍ਰਿਸ਼ਟੀ ਦੇ ਕੇ ਉਸ ਨੂੰ ਦੀਖਸ਼ਿਤ ਕੀਤਾ ਅਤੇ ਅਨੰਦ ਹੀ ਉਸ ਦਾ ਨਾਮ ਰੱਖਿਆ ਅਤੇ "ਅਨੰਦ ਸਾਹਿਬ" ਦੀ ਬਾਣੀ ਰਚੀ ।

*ਬਲੂ ਕੋ ਸਤਗੁਰ ਕਹਾ ਕੁਲ ਲੀਆ ਸੰਤ ਅਉਤਾਰ ।*
*ਅਨੰਦ ਰੂਪ ਬਾਨੀ ਕਰੋਂ ਇਸ ਕੀ ਭੇਟ ਉਚਾਰ ।।*

# ਅਨੰਦ ਮਹਾਤਮ

**ਮੰਗਲਮਈ ਤੇ ਅਨੰਦਾਇਕ ਬਾਣੀ, 'ਅਨੰਦ ਸਾਹਿਬ' ਰਚ ਕੇ ਸਤਿਗੁਰਾਂ ਵਰ ਦਿੱਤਾ ਕਿ ਜਿਹੜਾ ਇਸ ਨੂੰ ਪ੍ਰੀਤ ਅਤੇ ਪਰਤੀਤ ਨਾਲ ਪੜ੍ਹੇ-ਸੁਣੇਗਾ, ਉਸ ਦੇ ਸਭ ਕਾਰਜ ਸਿੱਧ ਹੋਣਗੇ, ਕਲੇਸ਼ ਨਸ਼ਟ ਹੋਣਗੇ ਅਤੇ ਖੁਸ਼ੀ ਪ੍ਰਾਪਤੀ ਹੋਵੇਗੀ ।**

*ਅੰਮ੍ਰਿਤ ਸਮੇਂ ਪੜ੍ਹੇ ਆਨੰਦ । ਪਾਇ ਭਗਤ ਭੇਟੈ ਗੋਬਿੰਦ ।। ਕਾਮਨਾ ਸਹਤ ਜੋ ਆਨੰਦ ਪੜ੍ਹੇ । ਕਲੇਸ਼ ਮਿਟੇ ਸੁਖ ਸੀੜੀ ਚੜ੍ਹੇ ।। ਬਰਦਾਤਾ ਸਤਿਗੁਰ ਕੀ ਬਾਨੀ । ਗੁਰਮੁਖ ਕੇ ਘਨ ਮਾਹਿ ਸਮਾਨੀ ।। ਸਭ ਕਾਰਜ ਯਾਤੇ ਸਿਧ ਹੋਇ ਜੋ ਪੜ੍ਹੇ ਕਰ ਪ੍ਰੇਮ ਪ੍ਰਤੀਤ । ਮੰਗਲ-ਮੂਲ ਬਾਨੀ ਬਨੀ ਸੁਖਦਾਇਕ ਭਗਤ ਬਿਨੀਤ ।।*

ਬਾਣੀ ਪੜ੍ਹਨ ਸੁਣਨ ਬਾਰੇ ਗੁਰੂ ਘਰ ਦੀ ਪਹਿਲੀ ਪਾਤਸ਼ਾਹੀ ਤੋਂ ਹਦਾਇਤ ਹੈ :

*ਜੋ ਗੁਰਾਂ ਦੇ ਬਚਨ ਪੜਨ ਸੁਣਨ ਬੈਠੇ ਤਾਂ ਧਿਆਨ ਓਨਾ ਦੇ ਅਰਥ ਵਿਖੇ ਰਖੈ । ਕੋਈ ਸੰਕਲਪ ਮਨ ਵਿੱਚ ਫੁਰੇਨ ਨ ਦੇਵੈ ।... ਜੋ ਮਨ ਕਿਸੇ ਸੰਕਲਪ ਵਿਖੇ ਜਾਵੇ ਧਾਵੇ ਭੀ ਫਿਰ ਮਨ ਨੂੰ ਆਣ ਕਰ ਜੋੜੋ ਸ਼ਬਦ ਬਿਖੇ ...। ਜੋ ਪਦਾਰਥ ਤਯਾਗਣੇ ਕਹੈ ਹੈ ਤਿਨ ਕਾ ਤਯਾਗ ਕਰਨਾ" ।*

ਅਨੰਦ ਸਾਹਿਬ ਦੇ ਮਹਾਤਮ ਨੂੰ ਗੁਰੂ ਸਾਹਿਬ ਨੇ ਆਖਰੀ ਪਉੜੀ ਵਿੱਚ ਖੁਦ ਵੀ ਵਰਣਨ ਕੀਤਾ ਹੈ । ਦੱਸਿਆ ਹੈ ਕਿ ਇਸ ਦੇ ਸੁਣਨ-ਮੰਨਣ ਨਾਲ ਭਾਗ ਉੱਤਮ ਹੋ ਜਾਂਦੇ ਹਨ, ਮਨੋਰਥਾਂ ਦੀ ਪੂਰਤੀ ਹੁੰਦੀ ਹੈ, ਝੋਰੇ ਦੂਰ ਹੋ ਜਾਂਦੇ, ਮਨ ਵਿਚੋਂ ਕਲਪਨਾ ਕਲੇਸ਼ ਮਿਟ ਜਾਂਦੇ ਹਨ, ਦੁੱਖ ਤੇ ਰੋਗ ਨਸ਼ਟ ਹੋ ਜਾਂਦੇ ਹਨ, ਸੱਜਣ ਮਿੱਤਰ ਖਿੜ ਜਾਂਦੇ ਹਨ ਅਤੇ ਅੰਦਰ ਅਨਹਦ ਧੁਨੀ ਜਾਗ ਉੱਠਦੀ ਹੈ । ਉਸ ਪਉੜੀ ਦੇ ਸ਼ਬਦ ਹਨ :

*ਅਨਦੁ ਸੁਣਹੁ ਵਡਭਾਗੀਹੋ ਸਗਲ ਮਨੋਰਥ ਪੂਰੇ ॥*
*ਪਾਰਬ੍ਰਹਮੁ ਪ੍ਰਭੁ ਪਾਇਆ ਉਤਰੇ ਸਗਲ ਵਿਸੂਰੇ ॥*
*ਦੂਖ ਰੋਗ ਸੰਤਾਪ ਉਤਰੇ ਸੁਣੀ ਸਚੀ ਬਾਣੀ ॥*

ਸੰਤ ਸਾਜਨ ਭਏ ਸਰਸੇ ਪੂਰੇ ਗੁਰ ਤੇ ਜਾਣੀ ॥
ਸੁਣਤੇ ਪੁਨੀਤ ਕਹਤੇ ਪਵਿਤੁ ਸਤਿਗੁਰੁ ਰਹਿਆ ਭਰਪੂਰੇ ॥
ਬਿਨਵੰਤਿ ਨਾਨਕੁ ਗੁਰ ਚਰਣ ਲਾਗੇ ਵਾਜੇ ਅਨਹਦ ਤੂਰੇ ॥੪੦॥੧॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੯੨੨)

# ਅਨੰਦ ਸਾਹਿਬ ਤੇ ਦੁਨਿਆਵੀ ਕਾਰ ਵਿਹਾਰ

ਬੇਸ਼ੱਕ 'ਅਨੰਦ ਸਾਹਿਬ' ਨਾਮ ਦੀ ਬਾਣੀ ਬਾਬਾ ਅਨੰਦ ਜੀ ਦੇ ਜਨਮ ਸਮੇਂ ਜਾਂ ਉਸ ਦੇ ਪਰਥਾਇ ਉਚਾਰੀ ਗਈ, ਪ੍ਰੰਤੂ ਇਸ ਦਾ ਮਜ਼ਮੂਨ ਦੱਸਦਾ ਹੈ ਕਿ ਇਹ ਹਰ ਮਨੁੱਖ ਵਾਸਤੇ ਹੈ ।

*ਪਰਥਾਇ ਸਾਖੀ ਮਹਾ ਪੁਰਖ ਬੋਲਦੇ ਸਾਝੀ ਸਗਲ ਜਹਾਨੈ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੬੪੭)

ਇਹ ਕੁਦਰਤ ਦੇ ਘਰ ਦਾ ਅਟਲ ਨਿਯਮ ਹੈ ।'ਅਨੰਦ ਸਾਹਿਬ' ਆਨੰਦਤ ਕਰਨ ਵਾਲੀ ਬਾਣੀ ਹੈ । ਇਹ ਕੁੰਜੀ ਹੈ ਪਰਮਾਰਥ ਦੇ ਭੇਦ ਦੀ, master key ਹੈ ਜੀਵਨ ਦੇ ਗੁੰਝਲਾਂ ਦੀ । ਇਹ ਉਹ ਚਾਬੀ ਹੈ ਜੋ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਮਹਾਰਾਜ ਜੀ ਨੇ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਨੂੰ ਦਿੱਤੀ, ਅਤੇ ਅੱਗੋਂ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਨੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੂੰ ਸੌਂਪੀ ।

ਇਸ ਬਾਣੀ ਦੀਆਂ ਚਾ਼ਲੀ ਪਉੜੀਆਂ ਹਨ । ਇਹ ਚਾ਼ਲੀ ਪਉੜੀਆਂ ਕਈ ਵਿਸ਼ਿਆਂ ਪੁਰ ਚਾਨਣ ਪਾਉਂਦੀਆਂ ਹਨ । ਸਾਧਾਰਨ ਮਨੁੱਖ ਤੋਂ ਲੈ ਕੇ, ਵੱਡੇ ਤੋਂ ਵੱਡੇ ਜਗਿਆਸੂ ਨੂੰ ਇਸ ਤੋਂ ਰੌਸ਼ਨੀ ਮਿਲਦੀ ਹੈ ।

ਆਮ ਸਾਧਾਰਨ ਮਨੁੱਖ ਆਪਣੇ ਕੰਮ ਕਾਜ ਵਿੱਚ ਇਤਨਾ ਗਲਤਾਨ ਹੈ ਕਿ ਉਹ ਕਹਿੰਦਾ ਹੈ ਕਿ ਭਜਨ ਪਾਠ ਵਾਸਤੇ ਉਸ ਪਾਸ ਵੇਹਲ ਹੀ ਨਹੀਂ । ਇਹ ਦਰੁਸਤ ਹੈ । ਵਰਤਮਾਨ ਹਾਲਾਤ ਇਤਨੇ ਗੁੰਝਲਦਾਰ ਹਨ ਕਿ ਮਨੁੱਖ ਦੀ ਚੋਖੀ ਸ਼ਕਤੀ ਦੁਨਿਆਵੀ ਕੰਮਾਂ ਵਿੱਚ ਹੀ ਖਰਚ ਹੋ ਜਾਂਦੀ ਹੈ ਅਤੇ ਉਹ ਕਹਿੰਦਾ ਹੈ ਕਿ ਧਾਰਮਿਕ ਰਹੁ ਰੀਤੀ ਦੀ ਪੂਰਤੀ ਵੇਹਲੜ ਆਦਮੀਆਂ ਦਾ ਕੰਮ ਹੈ ।

'ਅਨੰਦ ਸਾਹਿਬ' ਕੋਈ ਰਹੁ ਰੀਤੀ ਨਹੀਂ ਦ੍ਰਿੜਾਂਦਾ ਜਾਂ ਦਰਸਾਂਦਾ ਜਿਵੇਂ

ਅਸੀਂ ਲੋਕ, ਆਮ ਕਰ ਕੇ ਇਸ ਨੂੰ ਵਰਤਦੇ ਹਾਂ, ਮਸਲਨ ਦੇਗ ਵਰਤਨ ਵੇਲੇ, ਕਿਸੇ ਖੁਸ਼ੀ ਦੇ ਸਮਾਗਮ ਤੇ ਜਾਂ ਹੋਰ ਵਿਹਾਰ ਕਾਰ ਸਮੇਂ । ਵੈਸੇ ਤਾਂ ਇਸ ਬਾਣੀ ਨੂੰ ਹਰ ਮੌਕੇ ਤੇ ਪੜ੍ਹਨਾ ਤੇ ਸੁਣਨਾ ਲਾਭਦਾਇਕ ਹੈ ਅਤੇ ਐਸਾ ਹੀ ਹੁਕਮ ਹੈ । ਇਸ ਤੋਂ ਵੱਧ ਜ਼ਰੂਰੀ ਹੈ ਕਿ ਇਸ ਵਿੱਚ ਸਮਝਾਏ ਗਏ ਜ਼ਿੰਦਗੀ ਦੇ ਗੁੱਝੇ ਭੇਦਾਂ ਨੂੰ ਸਮਝਣਾ ਅਤੇ ਵਰਤੋਂ ਵਿੱਚ ਲਿਆਉਣਾ ।

**ਵਿਹਾਰਕਾਰ ਵਾਲੇ ਮਨੁੱਖ ਨੂੰ ਇਸ ਬਾਣੀ ਵਿੱਚ ਗੁਰੂ ਮਹਾਰਾਜ ਨੇ ਇਕ ਜੁਗਤ ਪਰਦਾਨ ਕੀਤੀ ਹੈ, ਇਕ formula ਸਮਝਾਇਆ ਹੈ ਕਿ ਹੇ ਮਨੁੱਖ ਤੂੰ ਆਪਣਾ ਕੰਮ ਕਾਜ, ਕਿਰਤ ਕਰਮ ਜੋ ਭੀ ਤੇਰੇ ਭਾਗ ਵਿੱਚ ਆਇਆ ਹੈ ਕਰੀ ਜਾ, ਇਨ੍ਹਾਂ ਨੂੰ ਛੱਡਣ ਦੀ ਕੋਈ ਤੈਨੂੰ ਲੋੜ ਨਹੀਂ ਅਤੇ ਨਾ ਹੀ ਤੈਨੂੰ ਕੋਈ ਮਨਾਹੀ ਹੈ । ਤੂੰ ਸਿਰਫ ਇਕ ਕੰਮ ਕਰ । ਉਹ ਕੀ ? ਉਹ ਇਹ ਕਿ ਆਪਣੇ ਮਨ ਦੇ ਰੁਖ਼ ਨੂੰ ਜ਼ਰਾ ਬਦਲ । ਸਮੇਂ ਨੂੰ ਸੰਭਾਲ, ਇਸ ਨੂੰ ਵਿਅਰਥ ਨਾ ਜਾਣ ਦੇ । ਜਿਸ ਵਕਤ ਤੂੰ ਕੋਈ ਦੁਨਿਆਵੀ ਕਿਰਤ ਕਰਮ ਨਹੀਂ ਕਰ ਰਿਹਾ, ਉਸ ਵਕਤ ਬਜਾਇ ਫਾਲਤੂ ਸੰਕਲਪ ਵਿਕਲਪ ਮਨ ਵਿੱਚ ਵਸਾਉਣ ਦੇ, ਜਿਨ੍ਹਾਂ ਨਾਲ ਕੋਈ ਪ੍ਰਯੋਜਨ ਨਹੀਂ ਅਤੇ ਨਾ ਹੀ ਲਾਭ ਹੈ, ਤੂੰ ਉਸ ਸਮੇਂ ਪ੍ਰਭੂ ਦੀ ਯਾਦ ਅਥਵਾ ਬੇਖਿਆਲੀ[1] ਕਾਇਮ ਕਰਨ ਦਾ ਉਪਰਾਲਾ ਕਰ, ਪ੍ਰਭੂ ਦੇ ਆਸਰਿਤ ਹੋਣ ਦਾ ਅਭਿਆਸ ਪਕਾ ।**

ਜਿਵੇਂ ਕੋਈ ਸਿਰ ਤੇ ਬੋਝ ਉਠਾਈ ਪੈਦਲ ਤੁਰਿਆ ਜਾਂਦਾ ਹੋਵੇ ਅਤੇ ਅਗੋਂ ਉਸ ਨੂੰ ਕੋਈ ਮਿੱਤਰ ਮਿਲ ਜਾਇ ਜਿਸ ਪਾਸ ਆਪਣੀ ਗੱਡੀ ਹੋਵੇ ਅਤੇ ਉਹ ਮਿੱਤਰ ਉਸ ਨੂੰ ਆਪਣੀ ਗੱਡੀ ਵਿੱਚ ਬਿਠਾ ਲਵੇ ਅਤੇ ਸਾਮਾਨ ਡਿਕੀ ਵਿੱਚ ਰੱਖ ਲਵੇ ਤਾਂ ਉਹ ਮਨੁੱਖ ਕੀ ਮਹਿਸੂਸ ਕਰੇਗਾ ? ਇਸੇ ਤਰ੍ਹਾਂ ਗੁਰੂ ਸਾਹਿਬ ਜੋ ਸਾਡੇ ਪਰਮ ਹਿਤੈਸ਼ੀ ਹਨ, ਸਾਡੇ ਜੀਵਨ ਸਫਰ ਨੂੰ ਹਲਕਾ

---

੧ ਇਹ ਜਾਣਨਾ ਦਿਲਚਸਪੀ ਤੋਂ ਖਾਲੀ ਨਾ ਹੋਵੇਗਾ ਕਿ ਆਧੁਨਿਕ ਸਾਇੰਸ (Medical Science) ਨੇ ਸਿੱਧ ਕਰ ਦਿਤਾ ਹੈ ਕਿ ਜਿਤਨੇ ਸੰਕਲਪ ਮਨ ਵਿੱਚ ਘੱਟ ਉਠਾਓ ਉਤਨਾ ਸਰੀਰ ਘੱਟ ਬੀਮਾਰ ਹੁੰਦਾ ਹੈ, ਅਤੇ ਜੇ ਕੋਈ ਖਿਆਲਧਾਰਾ ਨੂੰ ਬਿਲਕੁਲ ਥੰਮ ਸਕੇ ਤਾਂ ਸਰੀਰਕ ਬੀਮਾਰੀ ਪੁਰ ਫਤਹ ਪਾ ਸਕਦਾ ਹੈ ।

ਅਤੇ ਸੌਖਾ ਕਰਦੇ ਹਨ । ਆਪ ਪ੍ਰੇਰਨਾ ਦੇਂਦੇ ਹਨ ।

ਏ ਮਨ ਮੇਰਿਆ ਤੂ ਸਦਾ ਰਹੁ ਹਰਿ ਨਾਲੇ ॥
ਹਰਿ ਨਾਲਿ ਰਹੁ ਤੂ ਮੰਨ ਮੇਰੇ ਦੂਖ ਸਭਿ ਵਿਸਾਰਣਾ ॥
ਅੰਗੀਕਾਰੁ ਓਹੁ ਕਰੇ ਤੇਰਾ ਕਾਰਜ ਸਭਿ ਸਵਾਰਣਾ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੯੧੭)

ਜਿਸੁ ਊਪਰਿ ਨਦਰਿ ਕਰੇ ਕਰਤਾਰੁ ॥
ਤਿਸੁ ਜਨ ਕੇ ਸਭਿ ਕਾਜ ਸਵਾਰਿ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੧੩੯)

ਇਥੇ ਇਹ ਪੁੱਛ ਨਹੀਂ ਕਿ ਤੇਰਾ ਕੰਮ ਕਾਜ ਕੀ ਹੈ । ਦੇਵਨੇਤ ਅਨੁਸਾਰ ਜੋ ਭੀ ਕਾਰਜ ਹੈ, ਸੋ ਹੈ । ਇਥੇ ਤਾਂ ਸਭ ਕਾਰਜਾਂ ਦੇ ਸੰਵਾਰਨ ਦਾ ਭਰੋਸਾ ਦਿੱਤਾ ਜਾ ਰਿਹਾ ਹੈ ।

ਹੁਣ ਸਵਾਲ ਹੋ ਸਕਦਾ ਹੈ ਕਿ ਜਿਸ ਪ੍ਰਭੂ ਦੇ ਲੜ ਲੱਗਣ ਲਈ ਗੁਰੂ ਮਹਾਰਾਜ ਪ੍ਰੇਰਣਾ ਦੇ ਰਹੇ ਹਨ ਉਹ ਕੈਸਾ ਹੈ ? ਇਸ ਬਾਰੇ ਆਪ ਫੁਰਮਾਂਦੇ ਹਨ :-

ਸਭਨਾ ਗਲਾ ਸਮਰਥੁ ਸੁਆਮੀ ਸੋ ਕਿਉ ਮਨਹੁ ਵਿਸਾਰੇ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੯੧੭)

ਅਗਮ ਅਗੋਚਰਾ ਤੇਰਾ ਅੰਤੁ ਨ ਪਾਇਆ ॥
ਅੰਤੋ ਨ ਪਾਇਆ ਕਿਨੈ ਤੇਰਾ ਆਪਣਾ ਆਪੁ ਤੂ ਜਾਣਹੇ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੯੧੮)

ਸਾਚੇ ਸਾਹਿਬਾ ਕਿਆ ਨਾਹੀ ਘਰਿ ਤੇਰੈ ॥
ਘਰਿ ਤ ਤੇਰੈ ਸਭੁ ਕਿਛੁ ਹੈ ਜਿਸੁ ਦੇਹਿ ਸੁ ਪਾਵਏ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੯੧੭)

ਹਰਿ ਆਪਿ ਅਮੁਲਕੁ ਹੈ ਮੁਲਿ ਨ ਪਾਇਆ ਜਾਇ ॥

ਮੁਲਿ ਨ ਪਾਇਆ ਜਾਇ ਕਿਸੈ ਵਿਟਹੁ ਰਹੇ ਲੋਕ ਵਿਲਲਾਇ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੯੧੯)

ਇਹੁ ਸਚੁ ਸਭਨਾ ਕਾ ਖਸਮੁ ਹੈ ਜਿਸੁ ਬਖਸੇ ਸੋ ਜਨੁ ਪਾਵਹੇ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੯੨੦)

ਕਹੈ ਨਾਨਕੁ ਪ੍ਰਭੁ ਆਪਿ ਮਿਲਿਆ ਕਰਣ ਕਾਰਣ ਜੋਗੋ ॥੩੪॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੯੨੦)

ਦੂਸਰਾ ਸਵਾਲ ਹੋਰ ਹੋ ਸਕਦਾ ਹੈ । ਉਹ ਇਹ ਕਿ ਉਪਰੋਕਤ ਗੁਣਾਂ ਤੇ ਸੁਭਾਵ ਵਾਲਾ ਪ੍ਰਭੂ ਹੈ ਕਿੱਥੇ ? ਤਾਂ ਇਸ ਦੇ ਜਵਾਬ ਵਿੱਚ ਗੁਰੂ ਮਹਾਰਾਜ ਫੁਰਮਾਂਦੇ ਹਨ ਕਿ ਐਸੇ ਪ੍ਰਭੂ ਨੇ ਆਪਣੀ ਸ਼ਕਤੀ ਦੀ ਕਿਰਨ ਦਾ ਜੋੜ ਜਾਂ Connection ਸਾਡੇ ਅੰਦਰ, ਸਾਡੇ ਮਨ ਦੇ ਪੜਦੇ ਦੇ ਪਿੱਛੇ, ਰੱਖਿਆ ਹੈ ।

ਹਰਿ ਜੀਉ ਗੁਫਾ ਅੰਦਰਿ ਰਖਿ ਕੈ ਵਾਜਾ ਪਵਣੁ ਵਜਾਇਆ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੯੨੦)

ਜਿਸ ਪ੍ਰਭੂ ਦੇ ਲੜ ਸਤਿਗੁਰੂ ਸਾਨੂੰ ਲਗਾਉਣਾ ਚਾਹੁੰਦੇ ਹਨ, ਉਹ ਸਰਬ ਕਲਾ ਭਰਪੂਰ ਹੈ, ਬੇਅੰਤ ਤੋਂ ਵੀ ਬੇਅੰਤ ਹੈ, ਸਭ ਦਾਤਾਂ ਦੇ ਸਕਣ ਦੇ ਸਮਰੱਥ ਹੈ, ਸਭ ਉੱਪਰ ਹਾਵੀ ਹੈ, ਸਭ ਦਾ ਖਸਮ ਹੈ, ਨੇੜੇ ਤੋਂ ਨੇੜੇ ਹੈ । ਫਿਰ ਜੇ ਉਸ ਪ੍ਰਭੂ ਵੱਲੋਂ ਅਵੇਸਲੇ ਹੋਈਏ, ਤਾਂ ਗੁਰੂ ਮਹਾਰਾਜ ਸਾਨੂੰ ਪੁੱਛ ਕਰਨ ਲਈ ਹੱਕ ਬਜਾਨਬ ਹਨ :

ਸਭਨਾ ਗਲਾ ਸਮਰਥੁ ਸੁਆਮੀ ਸੋ ਕਿਉ ਮਨਹੁ ਵਿਸਾਰੇ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੯੧੭)

ਤਾਂ ਤੇ ਬੜੇ ਪਿਆਰ ਵਿੱਚ ਆ ਕੇ ਆਪ ਸਾਨੂੰ ਦ੍ਰਿੜਾਂਦੇ ਹਨ :

ਏ ਮਨ ਪਿਆਰਿਆ ਤੂ ਸਦਾ ਸਚੁ ਸਮਾਲੇ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੯੧੮)

ਅਤੇ

*ਸਤਿਗੁਰੂ ਕਾ ਉਪਦੇਸੁ ਸੁਣਿ ਤੂ ਹੋਵੈ ਤੇਰੈ ਨਾਲੇ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੯੧੮)

ਉਹ ਉਪਦੇਸ਼ ਕੀ ਹੈ ਜਿਹੜਾ ਸਦਾ ਸਾਥ ਨਿਭੇ, ਜਿਸ ਦੀ ਰੋਜ਼ ਕਮਾਈ ਕੀਤੀ ਜਾਵੇ ਅਤੇ ਰੋਜ਼ ਦੇ ਰੋਜ਼ ਦਿਹਾੜੀ ਦੀ ਖੱਟੀ ਹੋਵੇ ? ਭਾਵ ਸਾਡੀ ਰੋਜ਼ਾਨਾ ਜ਼ਿੰਦਗੀ ਸੁਖਾਵੀਂ ਤੇ ਸੌਖੀ ਹੋ ਜਾਇ । ਇਸ ਦਾ ਉੱਤਰ ਆਪ ਬਿਲਕੁੱਲ ਸਾਦੇ ਸ਼ਬਦਾਂ ਵਿੱਚ ਪਰ ਬਹੁਤ ਮਹੱਤਵਪੂਰਕ ਦੇਂਦੇ ਹਨ ਕਿ ਦਿਲ ਲਗਾ ਕੇ ਨਿੱਤ ਉਸ ਕਰਨ ਕਾਰਨ ਪ੍ਰਭੂ ਨੂੰ ਆਪਣੇ ਚਿੱਤ ਵਿੱਚ ਯਾਦ ਕਰੋ ।

*ਹਰਿ ਹਰਿ ਨਿਤ ਜਪਿਹੁ ਜੀਅਹੁ ਲਾਹਾ ਖਟਿਹੁ ਦਿਹਾੜੀ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੯੧੯)

ਪ੍ਰੰਤੂ ਨਾਲ ਦੇ ਨਾਲ **ਗੁਰੂ ਮਹਾਰਾਜ ਇਕ ਚਿਤਾਵਨੀ ਵੀ ਦੇਂਦੇ ਹਨ । ਉਹ ਇਹ ਕਿ ਨਿਰਾ ਮੂੰਹੋ ਵਾਹਿਗੁਰੂ ਵਾਹਿਗੁਰੂ ਕਰਨ ਨਾਲ ਜਾਂ ਰਾਮ ਰਾਮ ਕਰਨ ਨਾਲ ਜਾਂ ਪਾਠ ਪੂਜਾ ਕਰਨ ਨਾਲ ਗੱਲ ਨਹੀਂ ਬਣਨੀ । ਦਿਲੀ ਲਗਨ ਅਤੇ ਅੰਦਰ ਦੀ ਸਫਾਈ ਜਰੂਰੀ ਬਾਤਾਂ ਹਨ ।**

*ਹਰਿ ਹਰਿ ਨਿਤ ਕਰਹਿ ਰਸਨਾ ਕਹਿਆ ਕਛੂ ਨ ਜਾਣੀ ॥*
*ਚਿਤੁ ਜਿਨ ਕਾ ਹਿਰਿ ਲਇਆ ਮਾਇਆ ਬੋਲਨਿ ਪਏ ਰਵਾਣੀ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੯੧੯)

ਅਤੇ ਜੇ ਕੋਈ ਦਿਲ ਲਗਾ ਕੇ, ਵਾਹ ਲੱਗਦੀ ਇੱਕ ਚਿੱਤ ਹੋ ਕੇ ਉਸ ਪ੍ਰਭੂ ਨੂੰ ਧਿਆਇ ਜੋ ਉਸ ਦਾ ਆਪਣਾ ਆਪ ਹੈ,ਤਾਂ ਉਸ ਦੇ ਇਰਦ ਗਿਰਦ ਪਵਿੱਤਰਤਾ ਦੀ ਸੁਗੰਧੀ ਫੈਲ ਜਾਂਦੀ ਹੈ, ਉਸ ਦੇ ਸਾਕ ਸੰਬੰਧੀ, ਮੇਲੀ ਗੇਲੀ ਸਭ ਉਸ ਨਾਲ ਆਦਰ ਭਾਉ ਦਾ ਵਰਤਾਰਾ ਕਰਦੇ ਹਨ ।

*ਪਵਿਤੁ ਹੋਏ ਸੇ ਜਨਾ ਜਿਨੀ ਹਰਿ ਧਿਆਇਆ ॥*
*ਹਰਿ ਧਿਆਇਆ ਪਵਿਤੁ ਹੋਏ ਗੁਰਮੁਖਿ ਜਿਨੀ ਧਿਆਇਆ ॥*

*ਪਵਿਤੁ ਮਾਤਾ ਪਿਤਾ ਕੁਟੰਬ ਸਹਿਤ ਸਿਉ ਪਵਿਤੁ ਸੰਗਤਿ ਸਬਾਈਆ ॥*
*ਕਹਦੇ ਪਵਿਤੁ ਸੁਣਦੇ ਪਵਿਤੁ ਸੇ ਪਵਿਤੁ ਜਿਨੀ ਮੰਨਿ ਵਸਾਇਆ ॥*
*ਕਹੈ ਨਾਨਕੁ ਸੇ ਪਵਿਤੁ ਜਿਨੀ ਗੁਰਮੁਖਿ ਹਰਿ ਹਰਿ ਧਿਆਇਆ ॥੧੭॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੯੧੮)

ਦੁਨੀਆ ਦੇ ਲੋਕ ਆਪਣੇ ਆਸਰੇ ਤੇ ਜਿਉਂਦੇ ਹਨ । ਉਹ ਆਪਣੇ ਬੁੱਧੀ ਬਲ, ਰਾਜ ਬਲ ਜਾਂ ਸਾਕ ਸੰਗ ਦੇ ਬਲ ਦੇ ਆਸਰੇ ਕਾਰ ਵਿਹਾਰ ਚਲਾਂਦੇ ਹਨ ਅਤੇ ਇਹਨਾਂ ਵਿੱਚ ਹੀ ਆਪਣੀ ਚਿੱਤ ਬਿਰਤੀ ਨੂੰ ਖੋਭ ਲੈਂਦੇ ਹਨ ਪਰ ਗੁਰੂ ਸਾਹਿਬ ਦੀ ਹਦਾਇਤ ਹੈ ਕਿ ਇਹ ਆਸਰੇ ਕੋਈ ਤੋੜ ਨਹੀਂ ਨਿਭਦੇ; ਇਸ ਲਈ ਇਹਨਾਂ ਵਿੱਚ ਚਿੱਤ ਬਿਰਤੀ ਨੂੰ ਕਿਉਂ ਜਕੜੋ ?

*ਸਾਥਿ ਤੇਰੈ ਚਲੈ ਨਾਹੀ ਤਿਸੁ ਨਾਲਿ ਕਿਉ ਚਿਤੁ ਲਾਈਐ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੯੧੮)

**ਤਾਂ ਤੇ ਮਨੁੱਖ ਦੁਨੀਆਂ ਵਿੱਚ ਕੀ ਰਵੱਈਆ ਇਖਤਿਆਰ ਕਰੇ ? ਜਵਾਬ ਹੈ, ਸਭ ਨਾਲ ਮੇਲ ਜੋਲ ਤਾਂ ਰੱਖੇ, ਦੁਨੀਆਂ ਦਾ ਵਿਹਾਰ ਕਾਰ ਵੀ ਕਰੇ– ਪਰ ਅੰਤਰ ਆਤਮਾ ਨੂੰ ਗੁਰੂ ਪਾਰਾਇਣ ਕਰ ਕੇ । ਭੁਜਾ ਬਲ, ਬੁੱਧੀ ਬਲ, ਅਤੇ ਹੋਰ ਬਲ ਜਿਹੜੇ ਮਿਲੇ ਹਨ ਇਹਨਾਂ ਨੂੰ ਗੁਰੂ ਪ੍ਰਭੂ ਦੇ ਬਖਸ਼ੇ ਹੋਇ ਜਾਣ ਕੇ ਆਪਣੇ ਅੰਦਰੋਂ ਹਉਮੈ ਤਥਾ ਮੈਂ ਮੇਰੀ ਨੂੰ ਨਫੀ ਕਰ ਕੇ ਇਹਨਾਂ ਨੂੰ ਵਰਤੇ** । ਸਹਿਬ ਫੁਰਮਾਦੇ ਹਨ :

*ਜੇ ਕੋ ਸਿਖੁ ਗੁਰੂ ਸੇਤੀ ਸਨਮੁਖੁ ਹੋਵੈ ॥*
*ਹੋਵੈ ਤ ਸਨਮੁਖੁ ਸਿਖੁ ਕੋਈ ਜੀਅਹੁ ਰਹੈ ਗੁਰ ਨਾਲੇ ॥*
*ਗੁਰ ਕੇ ਚਰਨ ਹਿਰਦੈ ਧਿਆਏ ਅੰਤਰ ਆਤਮੈ ਸਮਾਲੇ ॥*
*ਆਪੁ ਛਡਿ ਸਦਾ ਰਹੈ ਪਰਣੈ ਗੁਰ ਬਿਨੁ ਅਵਰੁ ਨ ਜਾਣੈ ਕੋਏ ॥*
*ਕਹੈ ਨਾਨਕੁ ਸੁਣਹੁ ਸੰਤਹੁ ਸੋ ਸਿਖੁ ਸਨਮੁਖੁ ਹੋਏ ॥੨੧॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੯੧੯)

ਕਈ ਐਸੇ ਗੁਰਮੁਖ ਹਨ ਜੋ ਅਨੰਦ-ਪਦਵੀ ਦੀ ਕਾਂਖਸ਼ਾ ਰੱਖਦੇ ਹਨ ਜਿਵੇਂ ਕਿ ਉਸ ਜੋਗੀ ਨੇ ਸਤਿਗੁਰਾਂ ਪਾਸ ਬੇਨਤੀ ਕੀਤੀ ਸੀ ਜਿਸ ਦਾ ਜ਼ਿਕਰ ਪਿੱਛੇ ਆਇਆ ਹੈ । ਇਸ ਬਾਰੇ ਭੀ ਅਨੰਦ ਸਾਹਿਬ ਚੋਖੀ ਰੌਸ਼ਨੀ ਪਾਉਂਦਾ ਹੈ ਜੋ ਇੰਜ ਵਿਦਿਤ ਹੁੰਦੀ ਹੈ ।

ਰੂਹਾਨੀ ਵਿਚਾਰਧਾਰਾ ਅਨੁਸਾਰ ਅਨੰਦ-ਪਦ ਇਕ ਅੰਦਰੂਨੀ ਅਵਸਥਾ ਹੈ ਜਿਸ ਦੀ ਪ੍ਰਾਪਤੀ ਕਰਨਾ ਮਨੁੱਖੀ ਜੀਵਨ ਦਾ ਪ੍ਰਯੋਜਨ ਹੈ । ਉਹ ਪਦ ਕਈ ਗਿਲਾਫਾਂ ਜਾਂ ਕੋਸ਼ਾਂ ਨਾਲ ਢਕਿਆ ਪਿਆ ਹੈ । ਇਨ੍ਹਾਂ ਗਿਲਾਫਾਂ ਦੇ ਨਾਮ ਹਨ:

(੧) **ਅੰਨ ਮਯ ਕੋਸ਼** ਭਾਵ ਬਾਹਰ ਦਾ ਸਥੂਲ ਸਰੀਰਕ ਢਾਂਚਾ ਜੋ ਕਿ ਸਥੂਲ ਪ੍ਰਕਿਰਤੀ ਦਾ ਬਣਿਆ ਹੈ ਅਤੇ ਇਹ ਹੀ ਇਸ ਦੀ ਖੁਰਾਕ ਹੈ - ਅੰਨ ਪਾਣੀ ਦੇ ਰੂਪ ਵਿੱਚ ।

(੨) **ਪ੍ਰਾਣ ਮਯ ਕੋਸ਼** ਜਿਸ ਵਿੱਚ ਪ੍ਰਾਣ ਪਰਧਾਨ ਹੈ । ਸਥੂਲ ਸਰੀਰ ਦਾ ਆਸਰਾ ਪ੍ਰਾਣ ਹੈ । ਦਸ ਪ੍ਰਾਣ ਹਨ ਜੋ ਸਰੀਰ ਦਾ ਕਾਰ ਵਿਵਹਾਰ ਚਲਾਂਦੇ ਹਨ । ਇਹ ਠੀਕ ਚਾਲ ਵਿੱਚ ਰਹਿਣ ਤਾਂ ਸਰੀਰ ਤੰਦਰੁਸਤ ਰਹਿੰਦਾ ਹੈ, ਅਤੇ ਜੇ ਇਹਨਾਂ ਦੀ ਚਾਲ ਵਿੱਚ ਵਿਗਾੜ ਆ ਜਾਇ, ਤਾਂ ਸਰੀਰ ਰੋਗੀ ਹੋ ਜਾਂਦਾ ਹੈ ।

(੩) **ਮਨੋ ਮਯ ਕੋਸ਼** ਜਿਸ ਦਾ ਮੁੱਖ ਸੰਬੰਧ ਮਨ ਨਾਲ ਹੈ । ਇਹ ਕੋਸ਼ ਪਹਿਲੇ (ਉੱਪਰ ਕਹੇ) ਦੋ ਅਤੇ ਮਗਰਲੇ ਦੋ ਦੇ ਵਿਚਕਾਰ ਹੋਣ ਕਰ ਕੇ, ਦੋਹਾਂ ਜੁੱਟਾਂ ਨਾਲ ਸੰਬੰਧ ਰੱਖਦਾ ਹੈ । ਇਹ ਬਹੁਤ ਬੜਾ ਪੜਦਾ ਜਾਂ ਗਿਲਾਫ ਹੈ ਜਿਸ ਦੀ ਥਾਹ ਵੱਡੇ ਵੱਡਿਆਂ ਨੂੰ ਨਹੀਂ ਮਿਲੀ । ਪਰ ਇਸ ਦੀ ਖੋਜ ਕਰੇ ਬਗੈਰ ਨਾਮ ਤੱਤ ਜਾਂ ਅਨੰਦ ਪਦ ਦੀ ਪ੍ਰਾਪਤ ਨਹੀਂ ।

ਇਸੁ ਮਨ ਕਉ ਕੋਈ ਖੋਜਹੁ ਭਾਈ ॥
ਮਨੁ ਖੋਜਤ ਨਾਮੁ ਨਉ ਨਿਧਿ ਪਾਈ ॥੧॥ ਰਹਾਉ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੧੨੮)

(੪) **ਵਿਗਿਆਨ ਮਯਾ ਕੋਸ਼** ਜਿਸ ਦਾ ਮੁੱਖ ਸੰਬੰਧ ਬੁੱਧੀ ਨਾਲ ਅਤੇ ਗਿਆਨ ਇੰਦ੍ਰਿਆਂ ਨਾਲ ਹੈ । ਇਹ ਸੂਖਸ਼ਮ ਪੜਦਾ ਹੈ ।

(੫) **ਅਨੰਦ ਮਯ ਕੋਸ਼** ਜੋ ਹੋਰ ਸੂਖਸ਼ਮ ਪੜਦਾ ਹੈ ਅਤੇ ਸਤੋਗੁਣ ਵਿਸਿਸ਼ਟ ਹੈ । ਅਨੰਦ ਪਦ ਦੇ ਬਹੁਤ ਨਿਕਟ ਹੋਣ ਕਰ ਕੇ ਹੀ ਇਸ ਦਾ ਇਹ ਨਾਮ ਹੈ ।

ਇਹ ਪੰਜ ਕੋਸ਼ ਅਨੰਦ-ਪਦ ਦੀ ਪ੍ਰਾਪਤੀ ਦੇ ਰਾਹ ਤੇ ਬਹੁਤ ਵੱਡੀਆਂ ਰੁਕਾਵਟਾਂ ਹਨ । ਇਹਨਾਂ ਪੰਜਾਂ ਕੋਸ਼ਾਂ ਦੇ ਅੱਗੋਂ ਹੋਰ ਕਈ ਅੰਗ ਹਨ ।

ਮਿਸਾਲ ਵਜੋਂ, ਪਹਿਲਾ ਪੜਦਾ ਜਾਂ ਰੁਕਾਵਟ ਅੰਨ ਮਯ ਕੋਸ਼ ਲੈ ਲਵੋ । ਇਸ ਦਾ ਮੁੱਖ ਸੰਬੰਧ ਬਾਹਰ ਦੇ ਸਰੀਰਕ ਢਾਂਚੇ ਨਾਲ ਹੈ । ਇਹ ਢਾਂਚਾ ਕਿਤਨਾ ਗੁੰਝਲਦਾਰ ਹੈ ? ਸਦੀਆਂ ਤੋਂ ਵੱਡੇ ਵੱਡੇ ਹਕੀਮ ਵੈਦ ਤਥਾ ਡਾਕਟਰ ਲੋਕ ਇਸ ਦੀ ਖੋਜ ਵਿੱਚ ਲੱਗੇ ਹਨ । ਇਹ ਕਿਵੇਂ ਵਿਗੜਦਾ ਹੈ ? ਕਿਵੇਂ ਨਾ ਵਿਗੜੇ ? ਕਿਹੜੀ ਖੁਰਾਕ ਇਸ ਲਈ ਸਹੀ ਹੈ ? ਕਿਹੜਾ ਵਿਟਾਮਿਨ ਇਸ ਦੇ ਝਰਨ ਨੂੰ ਰੋਕ ਸਕਦਾ ਹੈ ? ਕੀ ਸਿਆਣੇ ਪੁਰਸ਼ ਅਤੇ ਕੀ ਜਨ ਸਧਾਰਨ - ਸਭ ਇਸੇ ਦੀ ਦੇਖ ਰੇਖ ਵਿੱਚ ਲੱਗੇ ਰਹਿੰਦੇ ਹਨ ।

ਇਸ ਤੋਂ ਇਲਾਵਾ ਪ੍ਰਾਕ੍ਰਿਤਿਕ ਪਸਾਰਾ ਜੋ ਮਨੁੱਖੀ ਅਕਲ ਨੇ ਬਣਾਇਆ ਹੈ ਉਹ ਭੀ ਇਸੇ ਕੋਸ਼ ਨਾਲ, ਜ਼ਿਆਦਾਤਰ, ਸੰਬੰਧ ਰੱਖਦਾ ਹੈ । ਇਹ ਪਸਾਰਾ ਭੀ ਬਹੁਤ ਲੰਬਾ ਚੌੜਾ ਹੈ - ਘਰ, ਘਾਟ, ਮਸ਼ੀਨਾਂ, ਫੈਕਟਰੀਆਂ, ਕੱਪੜੇ, ਬਸਤਰ, ਜਹਾਜ਼ ਗੱਡੀਆਂ, ਕਾਰਾਂ, ਸਕੂਟਰ, ਸਾਇਕਲ, ਰੇੜੇ, ਦੁਕਾਨਾਂ, ਦਫਤਰ, ਹਸਪਤਾਲ, ਵਿਦਿਆਲੇ, ਖੇਤ, ਜ਼ਿਮੀਦਾਰਾਂ, ਆਦਿ

ਅਨੇਕਾਂ ਮਨੁੱਖੀ ਪਸਾਰੇ ਹਨ । ਰੱਬੀ ਪਸਾਰੇ ਦਾ ਜੋ ਕਿ ਪਰਕ੍ਰਿਤਕ ਹੈ, ਤਾਂ ਅੰਤ ਹੀ ਨਹੀਂ । ਗੁਰਵਾਕ ਹੈ :

ਕੀਤਾ ਪਸਾਉ ਏਕੋ ਕਵਾਉ ॥ ਤਿਸ ਤੇ ਹੋਏ ਲਖ ਦਰੀਆਉ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੩)

ਅਤੇ ਇਹਨਾਂ ਦਰਿਆਵਾਂ ਦੇ,

ਅੰਤੁ ਨ ਸਿਫਤੀ ਕਹਣਿ ਨ ਅੰਤੁ ॥ ਅੰਤੁ ਨ ਕਰਣੈ ਦੇਣਿ ਨ ਅੰਤੁ ॥
ਅੰਤੁ ਨ ਵੇਖਣਿ ਸੁਣਣਿ ਨ ਅੰਤੁ ॥ ਅੰਤੁ ਨ ਜਾਪੈ ਕਿਆ ਮਨਿ ਮੰਤੁ ॥
ਅੰਤੁ ਨ ਜਾਪੈ ਕੀਤਾ ਆਕਾਰੁ ॥ ਅੰਤੁ ਨ ਜਾਪੈ ਪਾਰਾਵਾਰੁ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੫)

ਇਸ ਬੇਅੰਤ ਪਸਾਰੇ ਵਿੱਚ ਕੁਦਰਤ ਦਾ ਇਕ ਨਿਯਮ ਕੰਮ ਕਰ ਰਿਹਾ ਹੈ ਆਕਰਸ਼ਣ ਸ਼ਕਤੀ ਦਾ, ਭਾਵ Law of Gravitation । ਇਸ ਨਿਯਮ ਅਨੁਸਾਰ ਹਰ ਵੱਡੀ ਪਰਕ੍ਰਿਤਕ ਹੋਂਦ ਇਤਨਾ ਬਲ ਰੱਖਦੀ ਹੈ ਕਿ ਉਹ ਸਭ ਨੂੰ ਆਪਣੇ ਵੱਲ ਖਿੱਚ ਰਹੀ ਹੈ । ਆਮ ਮਿਸਾਲ ਹੈ, ਜੋ ਵੀ ਧਰਤੀ ਦੇ ਨੇੜੇ ਤੇੜੇ ਹੈ ਉਹ ਇਸੇ ਵੱਲ ਧਾਉਂਦਾ ਹੈ, ਜਿਵੇਂ ਦਰੱਖਤ ਤੋਂ ਟੁੱਟਾ ਫਲ ਰਾਹ ਵਿੱਚ ਨਹੀਂ ਅਟਕਦਾ, ਸਿੱਧਾ ਧਰਤੀ ਵੱਲ ਖਿੱਚਿਆ ਆਉਂਦਾ ਹੈ । ਆਧੁਨਿਕ ਯੁੱਗ ਦੇ ਸਪੂਤਨਿਕ ਆਦਿ ਵਿਗਿਆਨਕ ਉਡਨ ਖਟੋਲੇ ਤਦ ਹੀ ਚੰਦ ਤੱਕ ਪਹੁੰਚ ਸਕੇ ਜਦ ਉਹ ਧਰਤੀ ਦੀ ਆਕਰਸ਼ਣ ਸੀਮਾ ਪਾਰ ਕਰ ਗਏ ਅਤੇ ਚੰਦ ਦੀ ਆਕਰਸ਼ਣ ਸੀਮਾ ਵਿੱਚ ਜਾ ਦਾਖਲ ਹੋਇ । ਬਗੈਰ ਥੰਮਾਂ ਦੇ ਗਗਨ ਦਾ ਕਾਇਮ ਰਹਿਣਾ ਜੋ ਗੁਰਬਾਣੀ ਨਿਰੂਪਣ ਕਰਦੀ ਹੈ ਉਹ ਇਸੇ ਨਿਯਮ ਵੱਲ ਇਸ਼ਾਰਾ ਹੈ । ਗੁਰੂਵਾਕ,

ਸੰਤੋਖੁ ਥਾਪਿ ਰਖਿਆ ਜਿਨਿ ਸੂਤਿ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੩)

ਭੀ ਇਸੇ ਦੀ ਸੇਧ ਦਿੰਦੇ ਹਨ ਅਤੇ ਐਸਾ ਹੀ ਇਹ ਮਹਾਂਵਾਕ :

ਏਕੋ ਕਰਤਾ ਜਿਨਿ ਜਗੁ ਕੀਆ ॥
ਬਾਝੁ ਕਲਾ ਧਰਿ ਗਗਨੁ ਧਰੀਆ ॥੨॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੧੮੮)

ਸੋ ਇਤਨਾ ਚਿਰ ਕੋਈ ਜੀਵਾਤਮਾ ਇਸ ਪਸਾਰ ਦੇ ਕਿਸੇ ਅੰਗ ਜਾਂ ਸਰੂਪ ਵੱਲ ਆਕਰਸ਼ਿਤ ਹੈ ਜਾਂ ਮੋਹਤ ਹੈ, ਉਤਨਾ ਚਿਰ ਉਹ Law of Gravitation ਜਾਂ ਆਕਰਸ਼ਣ ਸ਼ਕਤੀ ਦੇ ਨਿਯਮ ਦੀ ਜਕੜ ਵਿੱਚ ਹੈ ।

ਦੂਜੇ ਸ਼ਬਦਾਂ ਵਿੱਚ ਜੋ ਵੀ ਮੋਹ ਪ੍ਰੀਤ ਦਾ ਸੰਕਲਪ ਹੈ, ਉਹ ਰੁਕਾਵਟ ਹੈ, ਜੱਕੜ ਹੈ ਅਤੇ ਅਨੰਦ-ਪਦ ਤੋਂ ਦੂਰੀ ਬਣਾਈ ਰੱਖਦਾ ਹੈ । ਗੁਰ ਫੁਰਮਾਨ ਹੈ :

ਮਾਇਆ ਮਮਤਾ ਪਵਹਿ ਖਿਆਲੀ ॥
ਜਮ ਪੁਰਿ ਫਾਸਹਿਗਾ ਜਮ ਜਾਲੀ ॥
ਹੇਤ ਕੇ ਬੰਧਨ ਤੋੜਿ ਨ ਸਾਕਹਿ ਤਾ ਜਮੁ ਕਰੇ ਖੁਆਰੀ ਜੀਉ ॥੫॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੯੯੩)

ਜੇਤਾ ਮੋਹੁ ਪਰੀਤਿ ਸੁਆਦ ॥
ਸਭਾ ਕਾਲਖ ਦਾਗਾ ਦਾਗ ॥
ਦਾਗ ਦੋਸ ਮੁਹਿ ਚਲਿਆ ਲਾਇ ॥
ਦਰਗਹ ਬੈਸਣ ਨਾਹੀ ਜਾਇ ॥੩॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੬੬੨)

ਤਾਂ ਤੇ ਜੀਵਾਤਮਾ ਉਤੋਂ ਉੱਪਰ ਕਹੇ ਪੰਜ ਗਿਲਾਫ ਅਤੇ ਮੋਹ ਪ੍ਰੀਤਾਂ ਦੇ ਖਿਆਲ ਹਟਣ ਤਾਂ ਇਹ ਆਪਣੇ ਨਿੱਜੀ ਜੋਤਿ-ਸਰੂਪ ਵਿੱਚ ਦਮਕੇ ਤੇ ਅਨੰਦ-ਪਦ ਨੂੰ ਪ੍ਰਾਪਤ ਹੋਵੇ । ਗੁਰਬਾਣੀ ਦਾ, ਅਤੇ ਖਾਸ ਕਰਕੇ ਅਨੰਦ ਸਾਹਿਬ ਦਾ, ਸਮੁੱਚਾ ਪ੍ਰਯੋਜਨ ਹੀ ਐਸੀ ਸੇਧ ਪ੍ਰਦਾਨ ਕਰਦਾ ਹੈ ਜਿਸ ਕਰਕੇ ਜੀਵਾਤਮਾ ਤੋਂ ਇਹ ਪੜਦੇ ਦੂਰ ਹੋ ਜਾਣ ਅਤੇ ਇਹ ਨਿਬੰਧ ਅਤੇ ਅਨੰਦਤ ਹੋ ਜਾਵੇ ।

*ਕਰਿ ਕਿਰਪਾ ਕਿਲਵਿਖ ਕਟੇ ਗਿਆਨ ਅੰਜਨੁ ਸਾਰਿਆ ॥*
*ਅੰਦਰਹੁ ਜਿਨ ਕਾ ਮੋਹੁ ਤੁਟਾ ਤਿਨ ਕਾ ਸਬਦੁ ਸਚੈ ਸਵਾਰਿਆ ॥*
*ਕਹੈ ਨਾਨਕੁ ਏਹੁ ਅਨੰਦੁ ਹੈ ਆਨੰਦੁ ਗੁਰ ਤੇ ਜਾਣਿਆ ॥੭॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੯੧੭)

ਗੁਰੂ ਮਹਾਰਾਜ ਅਨੰਦ ਸਾਹਿਬ ਵਿੱਚ ਇੱਕ ਹੋਰ ਅਸਚਰਜ ਇਸ਼ਾਰਾ ਦਿੰਦੇ ਹਨ ਜਿਹੜਾ ਹੋਰ ਕਿੱਧਰੇ ਬਹੁਤ ਘੱਟ ਮਿਲਦਾ ਹੈ । ਮਨੁੱਖੀ ਸਰੀਰ ਨੂੰ ਸੰਬੋਧਨ ਕਰਦੇ ਆਪ ਫੁਰਮਾਂਦੇ ਹਨ :

*ਏ ਸਰੀਰਾ ਮੇਰਿਆ ਹਰਿ ਤੁਮ ਮਹਿ ਜੋਤਿ ਰਖੀ ਤਾ ਤੂ ਜਗਮਹਿ ਆਇਆ॥*
*ਹਰਿ ਜੋਤਿ ਰਖੀ ਤੁਧੁ ਵਿਚਿ ਤਾ ਤੂ ਜਗ ਮਹਿ ਆਇਆ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੯੨੧)

ਉੱਪਰਲੀਆਂ ਦੋ ਤੁਕਾਂ ਵਿੱਚ ਇਸ ਵਿਚਾਰ ਦੀ ਦੋ ਵੇਰਾਂ ਪੁਸ਼ਟੀ ਕੀਤੀ ਹੈ - ਕਿ ਹੇ ਮਨੁੱਖੀ ਜਾਮੇ, ਤੇਰੀ ਬੁਨਿਆਦ ਜੋਤਿ ਹੈ । ਹੁਣ ਸਵਾਲ ਪੈਦਾ ਹੁੰਦਾ ਹੈ ਕਿ ਉਸ ਜੋਤਿ ਦੀ ਕਣੀ ਕਿੱਥੇ ਟਿਕਾਈ ਹੈ ਜਾਂ ਸੰਬੰਧਤ (connect) ਕੀਤੀ ਹੈ ? ਤਾਂ ਜਵਾਬ ਹੈ ਕਿ ਉਸ ਦਾ ਜੋੜ ਇਕ ਗੁਪਤ ਜਗ੍ਹਾ ਤੇ ਹੈ :

*ਹਰਿ ਜੀਉ ਗੁਫਾ ਅੰਦਰਿ ਰਖਿ ਕੈ ਵਾਜਾ ਪਵਣੁ ਵਜਾਇਆ ॥*
*ਵਜਾਇਆ ਵਾਜਾ ਪਉਣ ਨਉਦੁਆਰੇ ਪਰਗਟੁ ਕੀਏ ਦਸਵਾ ਗੁਪਤੁਰਖਾਇਆ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੯੨੦)

ਗੁਫਾ ਉਹ ਸਥਾਨ ਹੁੰਦਾ ਹੈ ਜਿਸ ਵਿੱਚ ਪਹੁੰਚਣ ਦਾ ਰਸਤਾ ਖੁਫੀਆ ਹੋਵੇ, ਗੁਪਤ ਹੋਵੇ । ਇਸ ਸਰੀਰ ਦੇ ਨੌਂ ਦਰਵਾਜ਼ੇ ਤਾਂ ਬਾਹਰ ਵੱਲ ਹਨ ਜੋ ਸਭ ਨੂੰ ਪਤਾ ਹੈ । ਇਹਨਾਂ ਨੌਵਾਂ ਦਰਵਾਜ਼ਿਆਂ ਥਾਣੀਂ ਜੀਵਾਤਮਾ ਆਪਣਾ ਦੁਨਿਆਵੀ ਕੰਮ ਕਾਜ ਕਰਦਾ ਹੈ । ਜਿਤਨਾ ਚਿਰ ਸੁਰਤਿ ਇਹਨਾਂ ਨੌਵਾਂ ਦੁਆਰਿਆਂ ਦੇ ਕਾਰੋਬਾਰ ਵਿੱਚ ਲੱਗੀ ਰਹਿੰਦੀ ਹੈ ਅਤੇ ਦਸਵੇਂ ਵੱਲ ਰੁਖ ਨਹੀਂ ਕਰਦੀ, ਉਤਨਾ ਚਿਰ ਆਪਣੇ ਅਸਲੇ ਨੂੰ ਨਹੀਂ ਬੁੱਝਦੀ ਅਤੇ ਅਨੰਦ-

ਪਦ ਤੋਂ ਵਾਂਝੀ ਰਹਿੰਦੀ ਹੈ ।

ਮਨੁੱਖੀ ਜਾਮੇ ਦੀ ਵਿਸ਼ੇਸ਼ਤਾ ਤਾਂ ਇਹੀ ਹੈ ਕਿ ਇਸ ਵਿੱਚ ਸਾਹਿਬ ਸੱਚੇ ਨੇ ਇੱਕ ਰਸਤਾ ਰੱਖਿਆ ਹੈ ਸੁਰਤਿ ਨੂੰ ਆਪਣੇ ਘਰ ਵੱਲ ਆਉਣੇ ਦਾ । ਇਸ ਲਈ ਇਸ ਸਰੀਰ ਨੂੰ ਹਰਿ ਕਾ ਮੰਦਰ ਵੀ ਆਖਿਆ ਹੈ ।[੧] ਪਰ ਮੁਸ਼ਕਲ ਇਹ ਹੈ ਕਿ ਸਰੀਰ, ਮਨ ਤੇ ਬੁੱਧੀ ਦੀਆਂ ਉਪਾਧੀਆਂ ਸੁਰਤਿ ਦਾ ਰਾਹ ਰੋਕੀ ਰੱਖਦੀਆਂ ਹਨ, ਅਤੇ ਅੰਦਰ ਗੁਫਾ ਦੇ ਦਸਵੇਂ ਦੁਆਰ ਵਿੱਚ ਦਾਖਿਲ ਨਹੀਂ ਹੋਣ ਦੇਂਦੀਆਂ ।

ਅਨੰਦ ਸਾਹਿਬ ਪ੍ਰੇਰਨਾ ਦੇਂਦਾ ਹੈ ਕਿ ਜਿਵੇਂ ਕਿਵੇਂ ਹੋ ਸਕੇ ਗੁਰੂ ਦੀ ਮੱਤ ਨੂੰ ਧਾਰਨ ਕਰੋ ਅਤੇ ਨੌਂ ਦੁਆਰਿਆਂ ਤੋਂ ਸੁਰਤਿ ਨੂੰ ਹਟਾ ਕੇ ਗੁਫਾ ਦੇ ਗੁਪਤ ਦਸਵੇਂ ਦਵਾਰੇ ਨੂੰ ਖੋਲ੍ਹੋ ।[੨] ਜੇ ਐਸਾ ਹੋ ਜਾਇ ਤਾਂ ਰਚਨਾ ਦਾ ਰਾਜ਼ ਖੁੱਲ੍ਹ ਜਾਏ, ਆਪਣੇ ਅਸਲੇ ਦੀ ਸੂਝ ਹੋ ਜਾਇ, ਅਨੰਦ ਖੁਸ਼ੀਆਂ ਹੋ ਜਾਣ । ਆਪ ਦ੍ਰਿੜਾਂਦੇ ਹਨ ਕਿ ਦਸਵਾਂ ਦੁਆਰ ਹੀ ਇਕ ਐਸਾ ਸਥਾਨ ਹੈ ਜਿੱਥੇ ਬੇਅੰਤ ਬਰਕਤਾਂ ਅਤੇ ਖਜ਼ਾਨੇ ਹਨ :

---

੧

*ਹਰਿ ਕਾ ਮੰਦਰੁ ਆਖੀਐ ਕਾਇਆ ਕੋਟੁ ਗੜੁ ॥*
*ਅੰਦਰਿ ਲਾਲ ਜਵੇਹਰੀ ਗੁਰਮੁਖਿ ਹਰਿ ਨਾਮੁ ਪੜੁ ॥*
*ਹਰਿ ਕਾ ਮੰਦਰੁ ਸਰੀਰੁ ਅਤਿ ਸੋਹਣਾ ਹਰਿ ਹਰਿ ਨਾਮੁ ਦਿੜੁ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੯੨੦)

੨

*ਨਉ ਦਰਵਾਜੇ ਕਾਇਆ ਕੋਟੁ ਹੈ ਦਸਵੈ ਗੁਪਤੁ ਰਖੀਜੈ ॥*
*ਬਜਰ ਕਪਾਟ ਨ ਖੁਲਨੀ ਗੁਰ ਸਬਦਿ ਖੁਲੀਜੈ ॥*
*ਅਨਹਦ ਵਾਜੇ ਧੁਨਿ ਵਜਦੇ ਗੁਰ ਸਬਦਿ ਸੁਣੀਜੈ ॥*
*ਤਿਤੁ ਘਟ ਅੰਤਰਿ ਚਾਨਣਾ ਕਰਿ ਭਗਤਿ ਮਿਲੀਜੈ ॥*
*ਸਭ ਮਹਿ ਏਕੁ ਵਰਤਦਾ ਜਿਨਿ ਆਪੇ ਰਚਨ ਰਚਾਈ ॥੧੫॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੯੫੪)

ਗੁਰਦੁਆਰੈ ਲਾਇ ਭਾਵਨੀ ਇਕਨਾ ਦਸਵਾ ਦੁਆਰੁ ਦਿਖਾਇਆ ॥
ਤਹ ਅਨੇਕ ਰੂਪ ਨਾਉ ਨਵ ਨਿਧਿ ਤਿਸ ਦਾ ਅੰਤੁ ਨ ਜਾਈ ਪਾਇਆ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੯੨੦)

ਕਹੈ ਨਾਨਕੁ ਹਰਿ ਪਿਆਰੈ ਜੀਉ ਗੁਫਾ ਅੰਦਰਿ ਰਖਿ ਕੈ
ਵਾਜਾ ਪਵਣੁ ਵਜਾਇਆ ॥੩੮॥[੧]

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੯੨੦)

**ਸਿਵਾਇ ਗੁਰੂ ਦੇ ਦੱਸੇ ਮਾਰਗ ਤੋਂ ਭਾਵ 'ਸਤਿਗੁਰ ਤੇ ਕਰਣੀ ਕਮਾਣੀ' ਤੋਂ, ਹੋਰ ਕਿੱਧਰੋਂ ਅਨੰਦ ਪਦ ਦੀ ਪ੍ਰਾਪਤੀ ਨਹੀਂ ।**

ਆਨੰਦੁ ਆਨੰਦੁ ਸਭੁ ਕੋ ਕਹੈ ਆਨੰਦੁ ਗੁਰੂ ਤੇ ਜਾਣਿਆ ॥
ਜਾਣਿਆ ਆਨੰਦੁ ਸਦਾ ਗੁਰ ਤੇ ਕ੍ਰਿਪਾ ਕਰੇ ਪਿਆਰਿਆ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੯੧੭)

ਕਈ ਐਸੇ ਲੋਕ ਵੀ ਹਨ ਜੋ ਗੱਲਾਂ ਬਾਤਾਂ ਨਾਲ ਜਾਂ ਧਰਮ ਪੁਸਤਕਾਂ ਦੀ ਪੜ੍ਹਾਈ ਸਿਖਾਈ ਨਾਲ, ਬਗੈਰ ਗੁਰੂ ਮੱਤ ਧਾਰਨ ਕਰਨ ਦੇ, ਅਨੰਦ-ਪਦ ਪਾਉਣਾ ਚਾਹੁੰਦੇ ਹਨ । ਪ੍ਰੰਤੂ ਐਸਾ ਨਹੀਂ ਹੋ ਸਕਦਾ ।

ਇਕਿ ਫਿਰਹਿ ਘਨੇਰੇ ਕਰਹਿ ਗਲਾ ਗਲੀ ਕਿਨੈ ਨ ਪਾਇਆ ॥
ਕਹੈ ਨਾਨਕੁ ਸਬਦੁ ਸੋਹਿਲਾ ਸਤਿਗੁਰੂ ਸੁਣਾਇਆ ॥੧੬॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੯੧੯)

---

੧

ਨਉ ਦਰ ਠਾਕੇ ਧਾਵਤੁ ਰਹਾਏ ॥ ਦਸਵੈ ਨਿਜ ਘਰਿ ਵਾਸਾ ਪਾਏ ॥
ਓਥੈ ਅਨਹਦ ਸਬਦ ਵਜਹਿ ਦਿਨੁ ਰਾਤੀ ਗੁਰਮਤੀ ਸਬਦੁ ਸੁਣਾਵਣਿਆ ॥੬॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੨੪)

ਨਗਰੀ ਏਕੈ ਨਉ ਦਰਵਾਜੇ ਧਾਵਤੁ ਬਰਜਿ ਰਹਾਈ ॥
ਤ੍ਰਿਕੁਟੀ ਛੂਟੈ ਦਸਵਾ ਦਰੁ ਖੂਲੈ ਤਾ ਮਨੁ ਖੀਵਾ ਭਾਈ ॥੩॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੧੨੩)

ਵੇਦ ਸ਼ਾਸਤਰ ਅਤੇ ਹੋਰ ਐਸੀਆਂ ਧਰਮ ਪੁਸਤਕਾਂ ਪੁੰਨ ਪਾਪ ਦੀ ਵਿਚਾਰ ਤਾਂ ਜ਼ਰੂਰ ਕਰਦੀਆਂ ਹਨ, ਪ੍ਰੰਤੂ ਤੱਤ ਵਸਤੂ ਨੂੰ ਨਹੀਂ ਜਾਣ ਸਕਦੀਆਂ । ਇਹਨਾਂ ਪੁਸਤਕਾਂ ਵਿੱਚ ਜੋ ਕਰਮ ਕਾਂਡ ਦ੍ਰਿੜਾਇਆ ਜਾਂਦਾ ਹੈ ਉਹ ਤਿੰਨਾਂ ਗੁਣਾਂ ਦੇ ਘੇਰੇ ਵਿੱਚ ਹੈ ।

ਸਰੀਰ ਮਨ ਤੇ ਬੁੱਧੀ ਅਥਵਾ ਪੰਜੇ ਕੋਸ਼ ਜੋ ਉੱਪਰ ਕਹੇ ਹਨ ਵੀ ਤਿੰਨਾਂ ਗੁਣਾਂ ਵਿੱਚ ਹਨ । ਸਾਰਾ ਸੰਸਾਰ ਸਾਰੀ ਉਮਰ ਸਰੀਰ ਦੇ ਪਾਲਣ ਪੋਸ਼ਣ ਵਿੱਚ ਜਾਂ ਮਨ ਦੇ ਮਨੋਰੰਜਨ ਵਿੱਚ, ਜਾਂ ਬੁੱਧੀ ਦੀਆਂ ਸੂਖਮਤਾਈਆਂ ਵਿੱਚ ਜਾਂ ਮਜ਼ਬਾਂ ਦੇ ਕਰਮ-ਕਾਂਡੀ ਝੇੜਿਆਂ ਵਿੱਚ ਖਰਚ ਕਰ ਦਿੰਦਾ ਹੈ । ਐਸਾ ਕਰਦਿਆਂ ਮਾਨੋ ਅੰਧੇਰੇ ਜਾਂ ਭਰਮ ਵਿੱਚ ਹੀ ਸਾਰੀ ਉਮਰ ਰੂਪੀ ਰੈਣ ਗੁਜ਼ਰ ਜਾਂਦੀ ਹੈ ਅਤੇ ਤੱਤ ਵਸਤੂ ਅਥਵਾ ਅਨੰਦ-ਪਦ ਪ੍ਰਾਪਤ ਨਹੀਂ ਹੁੰਦਾ । ਨਾ ਦਸਮ ਦੁਆਰ ਖੁਲ੍ਹੇ ਨਾ ਤੱਤ ਵਸਤੂ ਮਿਲੇ ।

*ਸਿਮ੍ਰਿਤਿ ਸਾਸਤ੍ਰ ਪੁੰਨ ਪਾਪ ਬੀਚਾਰਦੇ ਤਤੈ ਸਾਰ ਨ ਜਾਣੀ ॥*
*ਤਤੈ ਸਾਰ ਨ ਜਾਣੀ ਗੁਰੂ ਬਾਝਹੁ ਤਤੈ ਸਾਰ ਨ ਜਾਣੀ ॥*
*ਤਿਹੀ ਗੁਣੀ ਸੰਸਾਰੁ ਭ੍ਰਮਿ ਸੁਤਾ ਸੁਤਿਆ ਰੈਣਿ ਵਿਹਾਣੀ ॥*
*ਗੁਰ ਕਿਰਪਾ ਤੇ ਸੇ ਜਨ ਜਾਗੇ ਜਿਨਾ ਹਰਿ ਮਨਿ ਵਸਿਆ*
*ਬੋਲਹਿ ਅੰਮ੍ਰਿਤ ਬਾਣੀ ॥*
*ਕਹੈ ਨਾਨਕੁ ਸੋ ਤਤੁ ਪਾਏ ਜਿਸ ਨੋ ਅਨਦਿਨੁ ਹਰਿ ਲਿਵ ਲਾਗੈ*
*ਜਾਗਤ ਰੈਣਿ ਵਿਹਾਣੀ ॥੨੭॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੯੨੦)

ਸਹਿਜ ਪਦ ਜੋ ਅੰਨਦ-ਪਦ ਦਾ, ਅਥਵਾ ਦਸਮ ਦੁਆਰ ਖੋਲ੍ਹਣ ਦਾ ਅਥਵਾ ਤੱਤ ਪ੍ਰਾਪਤੀ ਦਾ ਹੀ ਦੂਸਰਾ ਨਾਮ ਹੈ ਮਜ਼੍ਹਬੀ ਸ਼ਿੰਗਾਰ ਨਾਲ, ਜਾਂ ਧਾਰਮਿਕ ਕਰਮ ਕਾਂਡ ਨਾਲ ਜਾਂ ਅੱਜਕੱਲ ਦੀ ਚੱਲੀ ਰੀਤੀ, ਰਸਮੀ ਅਖੰਡ ਪਾਠਾਂ ਨਾਲ ਜਾਂ ਹੋਰ ਐਸੇ ਲੋਕਾਂ ਦੇ ਚਲਾਏ ਤਰੀਕਿਆਂ ਨਾਲ ਪ੍ਰਾਪਤ ਨਹੀਂ ਹੋ ਸਕਦਾ ।

ਇਸ ਦੀ ਪ੍ਰਾਪਤੀ ਦਾ ਸਿਰਫ ਇਕੋ ਸਾਧਨ ਹੈ ਅਤੇ ਉਹ ਹੈ : **ਗੁਰੂ ਸ਼ਬਦ ਨੂੰ ਪਕੜ 'ਆਪੁ ਛਡਿ ਸਦਾ ਰਹੈ ਪਰਣੈ' ਵਾਲੀ ਧਾਰਣਾ, ਆਪਣਾ ਚਿੱਤ ਬਿਰਤੀ ਅਥਵਾ ਸੁਰਤਿ ਨੂੰ ਸਭ ਪਾਸਿਉਂ ਤੇਂ ਸਮੇਟ ਅੰਤਰ ਧਿਆਨ ਹੋ, ਅੰਦਰ ਪ੍ਰਭੂ ਦੀ ਲਿਵ ਵਿੱਚ ਆਪਣੇ ਆਪ ਨੂੰ ਖੜ੍ਹਾ ਕਰਨਾ ।[੧] ਐਸਾ ਇਕ ਵੇਰ ਨਹੀਂ, ਇਕ ਦਿਨ ਨਹੀਂ, ਸਗੋਂ 'ਅਨਦਿਨ ਹਰਿ ਲਿਵ ਲਾਗੈ', ਭਾਵ ਰੋਜ਼ ਰੋਜ਼, ਨਿੱਤ ਨਿੱਤ ਬਗੈਰ ਨਾਗੇ ਦੇ ।**

*ਕਰਮੀ ਸਹਜੁ ਨ ਊਪਜੈ ਵਿਣੁ ਸਹਜੈ ਸਹਸਾ ਨ ਜਾਇ ॥*
*ਨਹ ਜਾਇ ਸਹਸਾ ਕਿਤੈ ਸੰਜਮਿ ਰਹੇ ਕਰਮ ਕਮਾਏ ॥*
*ਸਹਸੈ ਜੀਉ ਮਲੀਣੁ ਹੈ ਕਿਤੁ ਸੰਜਮਿ ਧੋਤਾ ਜਾਏ ॥*
*ਮੰਨੁ ਧੋਵਹੁ ਸਬਦਿ ਲਾਗਹੁ ਹਰਿ ਸਿਉ ਰਹਹੁ ਚਿਤੁ ਲਾਇ ॥*
*ਕਹੈ ਨਾਨਕੁ ਗੁਰ ਪਰਸਾਦੀ ਸਹਜੁ ਉਪਜੈ ਇਹੁ ਸਹਸਾ ਇਵ ਜਾਇ ॥੧੮॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੯੧੯)

ਸਹਿਜ ਅਵਸਥਾ ਸਮਾਧਿ-ਇਸਥਿਤ ਦਸ਼ਾ ਹੈ । ਇਥੇ ਕਿਸੇ ਮਾਦੀ ਸੰਕਲਪ ਦੀ ਲੇਸ਼ ਤੱਕ ਨਹੀਂ ਹੁੰਦੀ । ਮਨ ਆਪਣੀ ਹਸਤੀ ਖੋ ਚੁੱਕਦਾ ਹੈ । ਪੂਰਨ ਲਿਵ ਲੀਨਤਾ ਹੁੰਦੀ ਹੈ ਜਿਥੇ,

*ਕੂੜ ਕੀ ਸੋਇ ਪਹੁਚੈ ਨਾਹੀ ਮਨਸਾ ਸਚਿ ਸਮਾਣੀ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੯੧੯)

ਅਤੇ, ਇਸ ਪਰਥਾਇ ਇਕ ਬਾਹਰ ਦਾ ਕਬੀਰ ਸਾਹਿਬ ਦਾ ਬਚਨ ਹੈ :

*ਤਨ ਥਿਰ ਮਨ ਥਿਰ, ਬਚਨ ਥਿਰ, ਸੁਰਤਿ ਨਿਰਤ ਥਿਰ ਹੋਇ ।।*

---

੧

*ਅਭਿਆਗਤ ਸੇਈ ਨਾਨਕਾ ਜਿ ਆਤਮ ਗਉਣੁ ਕਰੇਨਿ ॥*
*ਭਾਲਿ ਲਹਨਿ ਸਹੁ ਆਪਣਾ ਨਿਜ ਘਰਿ ਰਹਣੁ ਕਰੇਨਿ ॥੨॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੯੪੯)

ਮਨੁੱਖ ਕੀ ਹੈ ? ਜੇ ਗਹੁ ਨਾਲ ਵਿਚਾਰੀਏ ਤਾਂ ਇਕ ਦ੍ਰਿਸ਼ਟੀ ਤੋਂ ਇਹ ਖਿਆਲਾਂ ਦਾ ਇਕ ਪੁਲੰਦਾ ਹੈ । ਇਸ ਦੇ ਕਰਮਾਂ ਦੀ ਪ੍ਰੇਰਕ ਜਾਂ ਚਾਲਕ ਸ਼ਕਤੀ ਇਸ ਦੇ ਖਿਆਲ ਹਨ । ਕਮਜ਼ੋਰ ਖਿਆਲ ਪੁਰਸ਼ ਕਦੇ ਸੂਰਮਾ ਨਹੀਂ ਹੋਇਆ ਭਾਵੇਂ ਉਸ ਦਾ ਬਾਹਰੀ ਸਰੀਰਕ ਢਾਂਚਾ ਕਿਤਨਾ ਡੀਲ ਡੋਲ ਵਾਲਾ ਹੋਵੇ । ਜਿਸ ਦਾ ਕੋਈ ਸੇਵਨ ਜਾਂ ਚਿੰਤਨ ਕਰਦਾ ਹੈ ਵੈਸਾ ਹੀ ਉਹ ਹੋ ਜਾਂਦਾ ਹੈ ਅਤੇ ਵੈਸੇ ਹੀ ਉਹ ਕਰਮ ਕਰਦਾ ਹੈ ।

*ਏ ਮਨ ਜੈਸਾ ਸੇਵਹਿ ਤੈਸਾ ਹੋਵਹਿ ਤੇਹੇ ਕਰਮ ਕਮਾਇ ॥*
*ਆਪਿ ਬੀਜਿ ਆਪੇ ਹੀ ਖਾਵਣਾ ਕਹਣਾ ਕਿਛੂ ਨ ਜਾਇ ॥੨॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੭੫੫)

ਤਾਂ ਤੇ, ਜੇ ਕੋਈ ਗੁਰੂ ਵਰਗਾ ਹੋਣਾ ਚਾਹੁੰਦਾ ਹੈ ਤਾਂ ਉਹ ਮਨ ਕਰਕੇ ਗੁਰੂ ਨੂੰ ਸੇਵੇ । ਉਥੇ ਜਾਣ ਲਈ ਮਨ ਵਿੱਚ ਤਾਂਘ ਰੱਖੇ ਜਿੱਥੇ ਗੁਰੂ ਵਸਦਾ ਹੈ । ਅਨੰਦ ਸਾਹਿਬ ਸੇਧ ਦਿੰਦਾ ਹੈ ਕਿ ਗੁਰੂ ਅਨੰਦਪੁਰੀ ਵਿੱਚ ਸਹਿਜ ਦੇ ਸਥਾਨ ਤੇ ਰਿਹਾਇਸ਼ ਰੱਖਦਾ ਹੈ ਅਤੇ ਸਹਿਜ ਦੇ ਸਥਾਨ ਵਿੱਚ ਵਾਸਾ ਇਖਿਤਿਆਰ ਕਰਨ ਲਈ ਖਿਆਲਾਂ ਦੇ ਮੰਡਲ ਤੋਂ ਪਾਰ ਹੋਣਾ ਲੋੜੀਂਦਾ ਹੈ । ਭਾਵ :

*ਸੁੰਨ ਗੁਫਾ ਮਹਿ ਆਸਣੁ ਬੈਸਣੁ ਕਲਪ ਬਿਬਰਜਿਤ ਪੰਥਾ ॥੧॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੩੩੪)

ਨੂੰ ਧਾਰਨ ਕਰਨਾ ਹੈ । ਸ਼ਰਧਾ ਤੇ ਭਾਵਨੀ ਸਹਿਤ ਗੁਰਬਾਣੀ ਦਾ ਇਕ ਚਿੱਤ ਪਾਠ, ਜਪ, ਸਿਮਰਨ ਕੀਰਤਨ ਆਦਿ ਵਿੱਚ ਮਨ ਨੂੰ ਲਗਾਣਾ ਇਸ ਪੰਥ ਨੂੰ ਧਾਰਨ ਕਰਨ ਦੇ ਵਸੀਲੇ ਹਨ - ਜਿਸ ਕਰਕੇ ਸੁਰਿਤ ਨੂੰ ਅੰਤਰਮੁਖ ਹੋਣ ਦਾ ਚੱਜ ਆਵੇ ਅਤੇ ਇਹ ਸਹਿਜ ਘਰ ਵੱਲ ਰੁਖ ਕਰੇ । ਸ਼ਰਧਾ, ਭਾਵਨਾ ਤੇ ਇਕਾਗਰਤਾ ਦੀ ਘਾਟ ਹੀ, ਅੰਤਰਮੁਖ ਹੋਣ ਵਿੱਚ ਰੁਕਾਵਟਾਂ ਹਨ ।

ਇਸ ਲਈ ਉੱਪਰ ਕਹੀ ਧਾਰਨਾ ਨੂੰ ਅਪਣਾ, ਸੰਕਲਪ ਵਿਕਲਪ ਦੀ ਅਥਾਹ ਸੀਮਾ ਨੂੰ ਚੀਰਦੇ, ਇਸ ਦੀ ਵਿਸ਼ਾਲਤਾ ਥਾਣੀਂ ਲੰਘਦੇ, ਸੁਰਤਿ ਇਤਨੀ ਗਹਿਰਾਈ ਵਿੱਚ ਜਾਇ ਕਿ ਆਪਣੇ ਆਪ ਦਾ ਖਿਆਲ ਹੀ ਜਾਂਦਾ ਰਹੇ । ਆਪਣੀ ਵਿਅਕਤਿਤਵ ਨੂੰ ਅੰਦਰ ਸ਼ਬਦ ਵਿੱਚ ਖੋਰ ਦਏ ਤਾਂ ਜੋ ਉਹ ਅਵਸਥਾ ਪ੍ਰਾਪਤ ਹੋਇ ਜਿਸ ਬਾਰੇ ਸੰਕੇਤ ਹੈ :

*ਮਨਸਾ ਮਨਹਿ ਸਮਾਇ ਲੈ ਗੁਰ ਸਬਦੀ ਵੀਚਾਰ ॥*
*ਗੁਰ ਪੂਰੇ ਤੇ ਸੋਝੀ ਪਵੈ ਫਿਰਿ ਮਰੈ ਨ ਵਾਰੋ ਵਾਰ ॥੧॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੧੩੨)

*ਨਦਰਿ ਕਰੇ ਤਾ ਸਤਿਗੁਰੁ ਮੇਲੇ ਤਾ ਨਿਜ ਘਰਿ ਵਾਸਾ ਇਹੁ ਮਨੁ ਪਾਏ ॥*
*ਆਪੈ ਆਪੁ ਖਾਇ ਤਾ ਨਿਰਮਲੁ ਹੋਵੈ ਧਾਵਤੁ ਵਰਜਿ ਰਹਾਏ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੯੪੫)

ਤਥਾ :

*ਗੁਰ ਪਰਸਾਦੀ ਜਿਨੀ ਆਪੁ ਤਜਿਆ ਹਰਿ ਵਾਸਨਾ ਸਮਾਣੀ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੯੧੯)

ਇਸ ਸਹਿਜ ਅਵਸਥਾ ਦੀ ਦਸ਼ਾ ਪ੍ਰਾਪਤ ਕਰਨੀ ਅਮੋਲਕ ਮਨੁੱਖਾ ਜਾਮੇ ਦਾ ਸਹੀ ਲਾਭ ਹੈ । ਇਹ ਹੀ ਸੱਚਾ ਵਣਜ ਹੈ :

*ਜਨਮੁ ਰਤਨੁ ਜਿਨੀ ਖਟਿਆ ਭਲੇ ਸੇ ਵਣਜਾਰੇ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੯੧੯)

ਸਹਿਜ ਵਿੱਚ ਗਿਆਂ, ਦਸਵਾਂ ਦੁਆਰ ਖੁਲ੍ਹਿਆਂ, ਸਤਿ ਸ਼ਬਦ ਅਥਵਾ ਸਤਿਗੁਰ ਦੇ, ਅੰਦਰ, ਨੂਰੀ ਦੀਦਾਰ ਅਤੇ ਮਿਲਾਪ ਹੁੰਦੇ ਹਨ ।

*ਪੂਰੇ ਗੁਰ ਕੀ ਸਾਚੀ ਬਾਣੀ ॥*

ਸੁਖ ਮਨ ਅੰਤਰਿ ਸਹਜਿ ਸਮਾਣੀ ॥੨॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੬੬੩)

ਅਰਧ ਉਰਧ ਦੋਊ ਤਹ ਨਾਹੀ ਰਾਤਿ ਦਿਨਸੁ ਤਹ ਨਾਹੀ ॥
ਜਲੁ ਨਹੀ ਪਵਨੁ ਪਾਵਕੁ ਫੁਨਿ ਨਾਹੀ ਸਤਿਗੁਰ ਤਹਾ ਸਮਾਹੀ ॥੨॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੩੩੩)

ਅੰਦਰ ਤੇ ਬਾਹਰ, ਖਿੜਾਓ ਹੀ ਖਿੜਾਓ, ਅਨੰਦ ਹੀ ਅਨੰਦ ਹੋ ਜਾਂਦਾ ਹੈ । ਦਿੱਬ ਦ੍ਰਿਸ਼ਟੀ ਖੁੱਲ੍ਹ ਜਾਂਦੀ ਹੈ, ਸੰਸਾਰ ਵਿੱਚ 'ਹਰਿ ਕਾ ਰੂਪ' ਨਜ਼ਰ ਆਉਣ ਲੱਗ ਜਾਂਦਾ ਹੈ, ਸੁਰਤਿ ਸਭ ਪ੍ਰਕਾਰ ਦੇ ਸੰਕਲਪਾਂ ਦੇ ਬੋਝ ਤੋਂ ਆਜ਼ਾਦ ਅਤੇ ਹਲਕੀ ਹੋ, ਆਪਣੇ ਆਪ ਵਿੱਚ ਅੰਨਦਿਤ ਰਹਿੰਦੀ ਹੈ ।

ਅਨੰਦੁ ਭਇਆ ਮੇਰੀ ਮਾਏ ਸਤਿਗੁਰੂ ਮੈ ਪਾਇਆ ॥
ਸਤਿਗੁਰੁ ਤ ਪਾਇਆ ਸਹਜ ਸੇਤੀ ਮਨਿ ਵਜੀਆ ਵਾਧਾਈਆ ॥
ਰਾਗ ਰਤਨ ਪਰਵਾਰ ਪਰੀਆ ਸਬਦ ਗਾਵਣ ਆਈਆ ॥
ਸਬਦੋ ਤ ਗਾਵਹੁ ਹਰੀ ਕੇਰਾ ਮਨਿ ਜਿਨੀ ਵਸਾਇਆ ॥
ਕਹੈ ਨਾਨਕੁ ਅਨੰਦੁ ਹੋਆ ਸਤਿਗੁਰੂ ਮੈ ਪਾਇਆ ॥੧॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੯੧੭)

# ਅਮਰ ਪਦ

## ਅਨੰਦ ਸਾਹਿਬ ਦੀ ਪਹਿਲੀ ਤੁਕ ਦੇ ਅੱਖਰ

*ਅਨੰਦੁ ਭਇਆ ਮੇਰੀ ਮਾਏ ਸਤਿਗੁਰੂ ਮੈ ਪਾਇਆ ॥*

ਸਾਹਿਬ ਸ੍ਰੀ ਗੁਰੂ ਅਮਰਦਾਸ ਜੀ ਦੇ ਨਿੱਜੀ ਤਜ਼ਰਬੇ ਅਤੇ ਘਾਲ ਦਾ ਸੰਕੇਤ ਦੇਂਦੇ ਹਨ । ਸਤਿਗੁਰੂ ਦੇ ਦੋ ਸਰੂਪ ਮੰਨੇ ਗਏ ਹਨ । ਇਕ ਹੈ ਬਾਹਰ ਦਾ - ਜੋ ਕਦੀ ਕਦੀ ਕੁਦਰਤ ਦੀ ਮੌਜ ਵਿੱਚ ਪ੍ਰਗਟ ਹੁੰਦਾ ਹੈ :

*ਜੁਗ ਜੁਗ ਸਤਿਗੁਰ ਧਰੇ ਅਵਤਾਰੀ ॥*

(ਭਾਈ ਗੁਰਦਾਸ ਜੀ ਵਾਰ ੧)

ਅਤੇ ਜਿਸ ਵਿੱਚ ਇਹ ਲੱਛਣ ਘਟਦੇ ਹਨ, ਉਹਨਾਂ ਦਾ ਵਰਣਨ ਇਸ ਤਰ੍ਹਾਂ ਹੈ :

*ਸਤਿ ਪੁਰਖੁ ਜਿਨਿ ਜਾਨਿਆ ਸਤਿਗੁਰੁ ਤਿਸ ਕਾ ਨਾਉ ॥*
*ਤਿਸ ਕੈ ਸੰਗਿ ਸਿਖੁ ਉਧਰੈ ਨਾਨਕ ਹਰਿ ਗੁਨ ਗਾਉ ॥੧॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੨੮੬)

ਦੂਸਰਾ ਸਰੂਪ ਹੈ - ਅੰਤਰੀ ਅਤੇ ਅਬਦੀ । ਜਿਸ ਬਾਰੇ ਸੰਕੇਤ ਹੈ :

*ਆਦਿ ਅੰਤਿ ਏਕੈ ਅਵਤਾਰਾ ।*
*ਸੋਈ ਗੁਰੂ ਸਮਝਿਯਹੁ ਹਮਾਰਾ ।*

(ਬੇਨਤੀ ਚੌਪਈ)

ਪਹਿਲਾ ਸਰੂਪ ਜਗਦੇ ਦੀਵੇ ਵਾਂਗ ਹੁੰਦਾ ਹੈ - ਜੋ ਆਪਣੀ ਛੋਹ ਨਾਲ ਹੋਰ ਦੀਵੇ ਜਗਾ ਸਕਦਾ ਹੈ, ਜਿਨ੍ਹਾਂ ਵਿੱਚ ਤੇਲ ਤੇ ਬੱਤੀ ਪਏ ਹੋਣ । ਜਿਹੜਾ ਜਗਿਆਸੂ ਸਤਿਗੁਰ ਦੇ ਪਹਿਲੇ ਸਰੂਪ ਦੀ ਨਦਰ ਛਾਇਆ ਹੇਠ ਆ ਜਾਂਦਾ

ਹੈ, ਉਸ ਦਾ ਆਤਮ ਪ੍ਰਕਾਸ਼ ਜਗ ਉੱਠਦਾ ਹੈ ।[੧] ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦਾ ਜੀਵਨ ਬਿਰਤਾਂਤ ਦੱਸਦਾ ਹੈ ਕਿ ਜੇ ਆਪ ਜਗਿਆਸੂ ਸਨ, ਤਾਂ ਸਿਖਰ ਦੇ ਅਤੇ ਜੇ ਆਪ ਗੁਰ-ਗੱਦੀ ਤੇ ਬਿਰਾਜੇ, ਤਾਂ ਕਮਾਲ ਦੇ । **ਇਹ ਕੁਦਰਤ ਦਾ ਨਿਯਮ ਹੈ । ਸਿਖਰ ਤੇ ਪਹੁੰਚਣ ਵਾਸਤੇ ਅਤੇ ਕਮਾਲ ਪ੍ਰਾਪਤ ਕਰਨ ਵਾਸਤੇ, ਇਨਸਾਨ ਨੂੰ ਇਰਾਦੇ ਦਾ ਪੱਕਾ ਲਗਨ, ਅਥਵਾ ਧੁਨ ਦਾ ਦ੍ਰਿੜ ਹੋਣਾ ਜ਼ਰੂਰੀ ਹੈ ।**

ਬਤੌਰ ਜਗਿਆਸੂ ਦੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦਾ ਜੀਵਨ ਦੱਸਦਾ ਹੈ ਕਿ ਆਪ ੨੦ ਵਾਰ ਗੰਗਾ ਯਾਤਰਾ ਨੂੰ ਗਏ । ਹੋ ਸਕਦਾ ਹੈ ਪਹਿਲਿ ਅਵਸਥਾ (ਜਗਿਆਸੂ ਦੀ) ਵਿੱਚ ਆਪ ਇਹ ਨਿਸਚਾ ਰੱਖਦੇ ਹੋਣ, ਜਿਵੇਂ ਕਿ ਆਮ ਲੋਕਾਂ ਦਾ ਸੀ, ਕਿ ਗੰਗਾ ਇਸ਼ਨਾਨ ਬੜੀ ਮਹੱਤਵ ਵਾਲੀ ਕਰਨੀ ਹੈ । ਪਰ ਅਸਚਰਜਤਾ ਵਾਲੀ ਚੀਜ਼ ਇਹ ਹੈ ਕਿ ਉਹ ਆਪਣੇ ਨਿਸਚੇ ਅਨੁਸਾਰ ਉਸ ਸਮੇਂ, ਜਦ ਆਵਾਜਾਈ ਦੇ ਸਾਧਨ ਬਹੁਤ ਘੱਟ ਸਨ, ਕਿਤਨੀ ਵਾਰ, ਸੰਗ ਸਾਥ ਨੂੰ ਨਾਲ ਲੈ, ਗੰਗਾ ਨੂੰ ਗਏ । ਇਹ ਘਟਨਾ ਉਨ੍ਹਾਂ ਦੇ ਸੁਭਾਅ ਵਿੱਚ ਦ੍ਰਿੜਤਾ ਦਾ ਅੰਗ ਨਿਰੂਪਣ ਕਰਦੀ ਹੈ ।

ਜਗਿਆਸਾ ਦੇ ਪੈਂਡੇ ਵਿੱਚ ਇਕ ਮੋੜ ਆਇਆ ਜਦ ਆਪ ਵੀਹਵੀਂ ਵਾਰ ਯਾਤਰਾ ਤੋਂ ਮੁੜੇ ਅਤੇ ਇਕ ਸਾਧੂ ਨਾਲ ਅਚਾਨਕ ਮਿਲਾਪ ਹੋਇਆ । ਉਸ ਸਾਧੂ ਨੇ ਦੱਸਿਆ ਜਾਂ ਟਣਕੋਰ ਮਾਰੀ ਕਿ **ਜਿਸ ਅਮਰ ਵਸਤੂ ਲਈ ਆਪ ਤੀਰਥ ਯਾਤਰਾ ਆਦਿ ਦੀ ਕਮਾਈ ਕਰ ਰਹੇ ਹੋ, ਉਹ ਵਸਤੂ ਗੁਰੂ ਦੀ ਛੋਹ ਨਾਲ, ਉਸ ਦੀ ਨਦਰ ਨਾਲ ਪ੍ਰਾਪਤ ਹੋਣੀ ਹੈ । ਅੰਦਰ ਦਾ ਪੜਦਾ ਗੁਰੂ ਫੋੜ ਸਕਦਾ ਹੈ । ਜਪ ਤਪ ਸੰਜਮ ਤੀਰਥ ਇਸ਼ਨਾਨ ਆਦਿ**

---

੧

*ਜਹ ਕਹ ਤਹ ਭਰਪੂਰੁ ਸਬਦੁ ਦੀਪਕਿ ਦੀਪਾਯਉ ॥*
*ਜਿਹ ਸਿਖਹ ਸੰਗ੍ਰਹਿਓ ਤਤੁ ਹਰਿ ਚਰਣ ਮਿਲਾਯਉ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੩੯੫)

ਨਹੀਂ । ਜਦ ਉਸ ਸਾਧੂ ਨੇ ਪੁੱਛ ਕੀਤੀ ਕਿ ਆਪ ਦਾ ਗੁਰੂ ਕੌਣ ਹੈ, ਤਾਂ ਆਪ ਕੋਈ ਤਸੱਲੀ - ਬਖਸ਼ ਜਵਾਬ ਨਾ ਦੇ ਸਕੇ ਕਿਉਂਕਿ ਅਜੇ ਆਪ ਨੂੰ ਸਤਿਗੁਰੂ ਦਾ ਮਿਲਾਪ ਨਹੀਂ ਸੀ ਹੋਇਆ । ਇਹ ਜਾਣ, ਉਸ ਸਾਧੂ ਨੇ ਬਚਨ ਕੀਤਾ ਕਿ ਆਪ ਦੇ ਨਿਗੁਰੇ ਹੋਣ ਕਰ ਕੇ ਆਪ ਦੀ ਸਭ ਚੀਜ਼ ਅਪਿਵੱਤ੍ਰ ਹੈ । ਖਾਣਾ ਪੀਣਾ, ਘਰ ਘਾਟ, ਮੰਜਾ ਪੀੜ੍ਹਾ ਵਸਤੂ ਆਦਿ ਸਭ ਅਪਵਿੱਤ੍ਰ ਹਨ । ਇਥੋਂ ਤੱਕ ਕਿ ਜੋ ਉਸ ਨੇ ਬਾਬਾ ਅਮਰਦਾਸ ਜੀ ਨਾਲ ਥੋੜਾ ਸਮਾਂ ਸੰਗ ਕੀਤਾ ਹੈ, ਉਹ ਉਸ ਤੋਂ ਪਾਪ ਹੋ ਗਿਆ ਹੈ ।

ਪੰਥ ਮੈ ਬ੍ਰਹਮਚਾਰੀ ਇਕ ਮਿਲਾ । ਹਰਿ ਚਰਿਚਾ ਕਰੈ ਮਗ ਮੈ ਅਤੁ ਭਲਾ ।
ਚਲਾ ਸਾਹਬੁ ਸੰਗ ਘਰਿ ਲੈ ਚਲਾ ਗੈਆ । ਖਾਨ ਪਾਨ ਸਭ ਸੇਵ ਕਰਾਇਆ ।
ਪਾਇ ਪ੍ਰਸ਼ਾਦ ਕੋਠੇ ਪਰੁ ਗਏ । ਬ੍ਰਹਮਚਾਰੀ ਤਬ ਪੂਛਤੁ ਭਏ ।
ਤੁਮ ਕਿਸ ਗੁਰ ਗ੍ਰਹਿ ਕੇ ਸੇਵਕ ਅਹੋ । ਯਹਿ ਬ੍ਰਿਤੰਤੁ ਸੱਤ ਮੁਝ ਕਹੋ ।
ਇਹੀ ਬਚਨੁ ਅਮਰਗੁਰ ਤਾ ਸੋ ਕਹਾ । ਮੈ ਅਬ ਤੱਕ ਗੁਰ ਖੋਜਤ ਹੀ ਰਹਾ ।
ਦੋਹਰਾ : ਬ੍ਰਹਮਚਾਰੀ ਇਹੁ ਬਚਨੁ ਸੁਨ ਅਤਿ ਮਨਿ ਤਨਿ ਦੁਖ ਮਾਨ ।
ਮੁਹਿ ਤੀਰਥੁ ਬ੍ਰਤ ਬ੍ਰਿਥਾ ਭਏ ਸਭ ਕੀਓ ਜੁ ਤੁਮ ਸੰਗ ਖਾਨ ।
ਬਹੁਤ ਕਲਪਨਾ ਤਿਨ ਤਬ ਕੀਆ । ਤੁਮ ਨਿਗੁਰੇ ਸੰਗ, ਮਮੁ ਬ੍ਰਿਥਾ ਪੁੰਨ ਸਭ ਗੈਆ ।
ਮੁਹਿ ਬ੍ਰਤ ਨੇਮ ਬ੍ਰਿਥਾ ਸਭ ਭਏ । ਇਹ ਕਹਿ ਚਰਿਚਾ ਤਿਹਤੇ ਉਠ ਗਏ ।[੧]

ਇਹ ਸਾਧੂ ਕੌਣ ਸੀ ਜੋ ਤਾਨ੍ਹਾ ਮਾਰ ਕੇ ਅਲੋਪ ਹੋ ਗਿਆ ਅਤੇ ਮੁੜ ਨਹੀਂ

---

੧
ਸਾਹਿਬਾਂ ਦੇ ਆਪਣੇ ਵਿਚਾਰ ਗੁਰੂ ਪਦ ਪ੍ਰਾਪਤ ਕਰਨ ਤੋਂ ਬਾਦ ਇਹ ਹਨ :

ਭੇਖੀ ਅਗਨਿ ਨ ਬੁਝਈ ਚਿੰਤਾ ਹੈ ਮਨ ਮਾਹਿ ॥
ਵਰਮੀ ਮਾਰੀ ਸਾਪੁ ਨ ਮਰੈ ਤਿਉ ਨਿਗੁਰੇ ਕਰਮ ਕਮਾਹਿ ॥
ਸਤਿਗੁਰੁ ਦਾਤਾ ਸੇਵੀਐ ਸਬਦੁ ਵਸੈ ਮਨਿ ਆਇ ॥
ਮਨੁ ਤਨੁ ਸੀਤਲੁ ਸਾਂਤਿ ਹੋਇ ਤ੍ਰਿਸਨਾ ਅਗਨਿ ਬੁਝਾਇ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੫੮੮)

ਮਿਲਿਆ ? ਕੀ ਇਹ ਕੋਈ ਭੇਸ ਸੀ ਜੋ ਨਿਰੰਕਾਰ ਨੇ ਧਾਰਨ ਕੀਤਾ ਸੀ ? ਉਸ ਸਾਧੂ ਦਾ ਅਣਿਆਲਾ ਤੀਰ ਬਾਬਾ ਅਮਰਦਾਸ ਦੀ ਸੁਰਤਿ ਵਿੱਚ ਚੁਭ ਗਿਆ । ਹੋਰ ਸਭ ਸਾਧਨ ਭੁੱਲ ਗਏ । ਅੰਦਰ ਗੁਰੂ ਦੀ ਭਾਲ ਦੀ ਤੜਪ ਜਾਗ ਉੱਠੀ । ਗੁਰੂ-ਭਾਲ ਦੀ ਲਗਨ ਰੰਗ ਲਿਆਈ ।

ਜੀਵਨ ਸਫਰ ਵਿੱਚ ਇਕ ਹੋਰ ਮੋੜ ਆਇਆ । ਕਿਸੇ ਰੱਬੀ ਨੇਤ ਨੇ ਬੀਬੀ ਅਮਰੋ ਜੀ, ਜੋ ਉਹਨਾਂ ਦੀ ਭਤੀਜ ਨੂੰਹ ਸੀ ਅਤੇ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਦੀ ਸਪੁੱਤ੍ਰੀ ਸੀ, ਦੀ ਮਾਰਫਤ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਮਹਾਰਾਜ ਜੀ ਦਾ ਸਰੂਪ ਉਨ੍ਹਾਂ ਦੇ ਸ਼ਬਦਾਂ ਰਾਹੀਂ ਅੰਦਰ ਆ ਪ੍ਰਗਟਾਇਆ । ਉਹ ਸ਼ਬਦ ਸਨ :

*ਮਾਰੂ ਮਹਲਾ ੧ ਘਰੁ ੧ ॥*
*ਕਰਣੀ ਕਾਗਦੁ ਮਨੁ ਮਸਵਾਣੀ ਬੁਰਾ ਭਲਾ ਦੁਇ ਲੇਖ ਪਏ ॥*
*ਜਿਉ ਜਿਉ ਕਿਰਤੁ ਚਲਾਏ ਤਿਉ ਚਲੀਐ ਤਉ ਗੁਣ ਨਾਹੀ ਅੰਤੁ ਹਰੇ ॥੧॥*
*ਚਿਤ ਚੇਤਸਿ ਕੀ ਨਹੀ ਬਾਵਰਿਆ ॥*
*ਹਰਿ ਬਿਸਰਤ ਤੇਰੇ ਗੁਣ ਗਲਿਆ ॥੧॥ ਰਹਾਉ ॥*
*ਜਾਲੀ ਰੈਨਿ ਜਾਲੁ ਦਿਨੁ ਹੂਆ ਜੇਤੀ ਘੜੀ ਫਾਹੀ ਤੇਤੀ ॥*
*ਰਸਿ ਰਸਿ ਚੋਗ ਚੁਗਹਿ ਨਿਤ ਫਾਸਹਿ ਛੂਟਸਿ ਮੂੜੇ ਕਵਨ ਗੁਣੀ ॥੨॥*
*ਕਾਇਆ ਆਰਣੁ ਮਨੁ ਵਿਚਿ ਲੋਹਾ ਪੰਚ ਅਗਨਿ ਤਿਤੁ ਲਾਗਿ ਰਹੀ ॥*
*ਕੋਇਲੇ ਪਾਪ ਪੜੇ ਤਿਸੁ ਊਪਰਿ ਮਨੁ ਜਲਿਆ ਸੰਨ੍ਹੀ ਚਿੰਤ ਭਈ ॥੩॥*
*ਭਇਆ ਮਨੂਰੁ ਕੰਚਨੁ ਫਿਰਿ ਹੋਵੈ ਜੇ ਗੁਰੁ ਮਿਲੈ ਤਿਨੇਹਾ ॥*
*ਏਕੁ ਨਾਮੁ ਅੰਮ੍ਰਿਤੁ ਓਹੁ ਦੇਵੈ ਤਉ ਨਾਨਕ ਤ੍ਰਿਸਟਸਿ ਦੇਹਾ ॥੪॥੩॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੯੯੦)

ਭਾਵ, **ਮਨੁੱਖੀ ਜਾਮਾ ਅਥਵਾ ਕਰਨੀ ਕਮਾਉਣ ਵਾਲੀ ਜੋ ਦੇਹ ਹੈ ਇਹ ਕਾਗਜ਼ ਵਤ ਹੈ ਅਤੇ ਲਿਖਣ ਦਾ ਸਾਧਨ (ਦਵਾਤ) ਮਨ ਹੈ । ਜੈਸੇ ਜੈਸੇ**

ਮਨ ਸੰਕਲਪ ਕਰਦਾ ਹੈ (ਮਾੜੇ ਜਾਂ ਚੰਗੇ), ਵੈਸੇ ਵੈਸੇ ਮਨੁੱਖ ਕਰਮ ਕਰਦਾ ਹੈ । ਕਰਨੀ ਦੇ ਸੰਸਕਾਰ, ਕਿਰਤ ਜਾਂ ਸੁਭਾਅ ਬਣ ਜਾਂਦੇ ਹਨ ਅਤੇ ਆਪਣੇ ਮਗਰ ਮਨੁੱਖ ਨੂੰ ਤੋਰੀ ਰੱਖਦੇ ਹਨ । ਕਰਮਾਂ ਜਾਂ ਸੰਸਕਾਰਾਂ ਦਾ ਅਸਰ ਤਦ ਜ਼ਾਇਲ ਹੋਵੇ ਜੇ ਮਨ ਆਪਣੇ ਵਿੱਚ ਹੋਰ ਸੰਕਲਪ ਵਿਕਲਪ ਉਠਾਣ ਦੀ ਬਜਾਇ ਗੁਣਾਂ ਦੇ ਖਜ਼ਾਨੇ ਪ੍ਰਭੂ ਦੀ ਯਾਦ ਨੂੰ ਵਸਾਇ । ਇਸ ਲਈ ਹੇ ਪਗਲੇ ਮਨ ਤੂੰ ਪ੍ਰਭੂ ਨੂੰ ਕਿਉਂ ਨਹੀਂ ਯਾਦ ਕਰਦਾ ? ਉਸ ਨੂੰ ਵਿਸਾਰਨ ਕਰ ਕੇ ਤੂੰ ਆਪਣੇ ਗੁਣਾਂ ਦੇ ਭੰਡਾਰੇ ਨੂੰ ਨਸ਼ਟ ਕਰ ਰਿਹਾ ਹੈ ।

ਕਾਲ (ਦਿਨ, ਰਾਤ, ਘੜੀਆਂ ਦੇ ਰੂਪ ਵਿੱਚ) ਜਾਲ ਖਿਲਾਰੀ ਬੈਠਾ ਹੈ ਜਿਸ ਵਿੱਚ ਉਸ ਨੇ ਸੁਆਦਾਂ ਅਤੇ ਚਸਕਿਆਂ ਦਾ ਚੋਗਾ ਪਾਇਆ ਹੈ । ਮਨ, ਰਸ ਜਾਂ ਸੁਆਦ ਭੋਗਦਾ ਹੈ ਅਤੇ ਇਸ ਜਾਲ ਵਿੱਚ ਫਸਿਆ ਰਹਿੰਦਾ ਹੈ । ਇਸ ਤੋਰੇ ਤੁਰਿਆਂ ਹੈ ਮਨ । ਕਿਵੇਂ ਛੁਟਕਾਰਾ ਪਾਵੇਗਾ ?

ਮਨ ਦੇਹ ਰੂਪ ਭੱਠੀ (ਆਰਣ) ਵਿੱਚ ਪਿਆ ਹੈ । ਕਾਮਾਦਿਕ ਪੰਜ ਅੱਗਾਂ ਇਸ ਨੂੰ ਸਾੜ ਰਹੀਆਂ ਹਨ । ਬੁਰੇ ਕਰਮ ਉੱਪਰ ਕੋਇਲੇ ਪੈ ਕੇ ਇਸ ਅੱਗ ਨੂੰ ਹੋਰ ਤੇਜ਼ ਕਰ ਰਹੇ ਹਨ ਅਤੇ ਮਨ ਨੂੰ ਸਾੜ ਰਹੇ ਹਨ । ਚਿੰਤਾ ਸੰਨੀ ਵਤ ਇਸ ਨੂੰ ਉਲਟਾ ਪੁਲਟਾ ਕੇ ਸਾੜ ਰਹੀ ਹੈਂ ।

ਪ੍ਰੰਤੂ ਇਹ ਨਿਕੰਮਾ, ਲੋਹਾ ਰੂਪ ਮਨ ਮੁੜ ਸੋਨਾ ਹੋ ਸਕਦਾ ਹੈ ਜੇ ਇਹ ਪੂਰੇ ਗੁਰੂ ਦੀ ਚਰਨ ਸ਼ਰਨ ਵਿੱਚ ਚਲਾ ਜਾਇ । ਉਹ ਪੂਰਾ ਗੁਰੂ ਅੱਗੋਂ ਨਾਮ ਰੂਪੀ ਅੰਮ੍ਰਿਤ ਦੀ ਦਾਤ ਦੇਂਦਾ ਹੈ ਜਿਸ ਕਰ ਕੇ ਦੇਹੀ ਵਿੱਚ ਬ੍ਰਹਮ ਦਾ ਪ੍ਰਕਾਸ਼ ਸਥਿਤ ਹੋ ਜਾਂਦਾ ਹੈ ਅਤੇ ਮਨ ਵਿਸ਼ਿਆਂ ਅਤੇ ਕਰਮਾਂ ਦੀ ਅੱਗ ਦੇ ਸਾੜ ਤੋਂ ਛੁਟਕਾਰਾ ਪਾ ਜਾਂਦਾ ਹੈ ।

ਬਾਬਾ ਅਮਰਦਾਸ ਜੀ ਕੋਈ ਸਾਧਾਰਨ ਜਗਿਆਸੂ ਨਹੀਂ ਸਨ । ਜਗਿਆਸੂਆਂ ਦੀਆਂ ਮੋਟੇ ਤੌਰ ਤੇ ਤਿੰਨ ਕਿਸਮਾਂ ਮੰਨੀਆਂ ਗਈਆਂ ਹਨ : ਉੱਤਮ, ਮੱਧਮ ਅਤੇ ਕਨਿਸ਼ਟ । ਬਾਬਾ ਅਮਰਦਾਸ ਜੀ ਉੱਤਮਾਂ ਤੋਂ ਉਤਮ ਸਰਬੋਤਮ

ਜਗਿਆਸੂ ਸਨ । ਇਕ ਅਨੁਭਵੀ ਕਥਨ ਅਨੁਸਾਰ ਆਪ ਪੂਰਬਲੇ ਜਨਮ ਦੇ ਇਕ ਵੱਡੇ ਮੰਨੇ ਪ੍ਰਮੰਨੇ ਰਿਸ਼ੀ ਸਨ ਜਿਵੇਂ ਕਿ ਵਸ਼ਿਸਟ ਜੀ । ਇਹ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਵੀ ਆਇਆ ਹੈ ਕਿ ਆਪ ਕਿਸੇ ਉੱਚ ਮੰਡਲ ਚੋਂ ਮਾਤ ਲੋਕ ਵਿੱਚ ਆਇ ਸਨ :

*ਅਉਤਰਿਆ ਅਉਤਾਰੁ ਲੈ ਸੋ ਪੁਰਖੁ ਸੁਜਾਣੁ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੯੬੮)

ਸੋ ਐਸੇ ਸਰਬੋਤਮ ਜਗਿਆਸੂ ਦੀ ਸੁਰਤਿ ਨੂੰ ਉੱਪਰ ਲਿਖੇ ਸ਼ਬਦ ਨੇ ਐਸੀ ਧੂਹ ਮਾਰੀ ਜੋ ਬਾਬਾ ਅਮਰਦਾਸ ਜੀ ਨੂੰ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਦੀ ਚਰਨ ਸ਼ਰਨ ਵਿੱਚ ਲੈ ਗਈ । ਅੰਤਰ-ਆਤਮੇ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਬਾਬੇ ਅਮਰਦਾਸ ਜੀ ਦੀ ਉਡੀਕ ਵਿੱਚ ਸਨ, ਪ੍ਰੰਤੂ ਉਹਨਾਂ ਨੇ ਐਸਾ ਕੋਈ ਪ੍ਰਗਟਾ ਨਾ ਕੀਤਾ । ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਨੇ ਪਹਿਲੀ ਹੀ ਮੁਲਾਕਾਤ ਤੇ ਐਸੀ ਦ੍ਰਿਸ਼ਟੀ ਸੁੱਟੀ ਕਿ ਬਾਬਾ ਅਮਰਦਾਸ ਜੀ ਦੀ ਨਿਸ਼ਾ ਹੋ ਗਈ । ਕੋਈ ਖਾਸ ਵਾਰਤਾਲਾਪ ਨਹੀਂ ਹੋਈ, ਦੋਹਾਂ ਮਹਾਂ ਪੁਰਸ਼ਾਂ ਦੀਆਂ ਨਜ਼ਰਾਂ ਮਿਲੀਆਂ ਅਤੇ ਅੰਦਰੋ ਅੰਦਰ ਕਲਾ ਵਰਤ ਗਈ । ਬਾਬੇ ਅਮਰਦਾਸ ਜੀ ਦਾ ਮਨ ਅਤੇ ਚਿਤ ਠਹਿਰਾਓ ਵਿੱਚ ਚਲੇ ਗਏ ਅਤੇ ਸੁਰਤ ਬਦੇਹ ਅਵਸਥਾ ਅਥਵਾ ਚਉਥੇ ਪਦ ਵਿੱਚ ਜਾ ਟਿਕੀ । ਸਤਪੁਰਸ਼ ਜਾਂ ਸਤਿਗੁਰੂ ਨੂੰ ਮਿਲਣ ਦਾ ਸਹੀ ਫਲ ਇਹ ਹੀ ਹੁੰਦਾ ਹੈ ਕਿ ਮਨ ਬਿਸਰਾਮ ਵਿੱਚ ਚਲਾ ਜਾਇ ਅਤੇ ਸੁਰਤ ਨਾਮ ਅਥਵਾ ਚਉਥੇ ਪਦ ਵਿੱਚ ਜਾ ਟਿਕੇ ਜਿਵੇਂ ਕਿ ਸਾਹਿਬਾਂ ਦਾ ਆਪਣਾ ਮੁਖਾਰਬਿੰਦ ਬਚਨ ਹੈ :

*ਸਤਿਗੁਰ ਭੇਟਿਐ ਮਨੁ ਮਰਿ ਰਹੈ ਹਰਿ ਨਾਮੁ ਵਸੈ ਮਨਿ ਆਇ ॥*
*ਤਿਸ ਕੀ ਕੀਮਤਿ ਨਾ ਪਵੈ ਕਹਣਾ ਕਿਛੂ ਨ ਜਾਇ ॥*
*ਚਉਥੈ ਪਦਿ ਵਾਸਾ ਹੋਇਆ ਸਚੈ ਰਹੈ ਸਮਾਇ ॥੩॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੨੫੮)

ਪ੍ਰੰਤੂ ਉਹ ਸਮਾਂ ਅਜੇ ਦੂਰ ਸੀ ਜਿਸ ਬਾਰੇ ਲਿਖਿਆ ਹੈ:

## ਲਹਿਣੇ ਪਾਈ ਨਾਨਕੋਂ ਦੇਣੀ ਅਮਰਦਾਸ ਘਰ ਆਈ ॥

(ਭਾਈ ਗੁਰਦਾਸ ਜੀ ਵਾਰ ੧)

ਇਸ ਸਮੇਂ ਦੇ ਵਾਸਤੇ ਗੁਰ ਸੇਵਾ ਅਤੇ ਨਾਮ ਕਮਾਈ ਦੀ ਅਵਸ਼ਕਤਾ ਸੀ । ਬਾਬਾ ਅਮਰਦਾਸ ਜੀ ਨੇ ਇੱਛਾ ਪ੍ਰਗਟ ਕੀਤੀ ਕਿ ਉਨ੍ਹਾਂ ਨੂੰ ਗੁਰੂ ਸੇਵਾ ਵਿੱਚ ਰਹਿਣ ਦੀ ਆਗਿਆ ਦਿੱਤੀ ਜਾਇ । ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਨੇ ਇਹ ਬੇਨਤੀ ਕਬੂਲ ਕੀਤੀ ।

ਬਾਬਾ ਅਮਰਦਾਸ ਜੀ ਬਾਰ੍ਹਾਂ ਸਾਲ ਲਗਾਤਾਰ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਦੀ ਸੇਵਾ ਵਿੱਚ ਤਤਪਰ ਰਹੇ । ਤੜਕੇ ਅੰਮ੍ਰਿਤ ਵੇਲੇ ਇਸ਼ਨਾਨ ਕਿਰਿਆ ਤੋਂ ਸ਼ੁਰੂ ਹੋ ਕੇ, ਸਾਰਾ ਦਿਨ, ਅਤੇ ਲੋੜ ਪੈਣ ਤੇ, ਰਾਤ ਨੂੰ ਵੀ, ਆਪ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਦੀ ਹਜ਼ੂਰੀ ਵਿੱਚ ਹਾਜ਼ਰ ਰਹਿੰਦੇ ।

*ਇਸ਼ਨਾਨ ਕਰਾਇ ਇਕੰਤ ਬਹ ਰਹੇਂ । ਕਾਹੂ ਸੋ ਕਛੁ ਸੁਨੇ ਨ ਕਹੇਂ ।*
*... ਖਾਨ ਪਾਨ ਕਛ ਸੁਧ ਨਹੀਂ ਕਰੇਂ ।*[੧]

ਆਮ ਲੋਕਾਂ ਦੀ ਦ੍ਰਿਸ਼ਟੀ ਵਿੱਚ ਤਾਂ ਕੁੜਮਾਂ ਦੇ ਘਰ ਵਿੱਚ ਚਾਕਰ ਬਣ ਕੇ ਰਹਿਣਾ ਇਕ ਅਜੀਬ ਘਟੀਆ ਕਰਮ ਸੀ । ਇਸੇ ਕਾਰਨ ਇਸ ਬਿਰਧ ਬਾਬੇ ਨੂੰ ਲੋਕ ਅਮਰੂ ਨਿਥਾਵਾਂ ਕਹਿਣ ਲੱਗ ਪਏ । ਦੁਨੀਆਂਦਾਰਾਂ ਨੂੰ ਤਾਂ ਸਿਰਫ ਬਾਹਰ ਦੀ ਰਹਿਣੀ ਬਹਿਣੀ ਨਜ਼ਰ ਆਉਂਦੀ ਸੀ ਕਿਉਂਕਿ ਲੋਕਾਂ ਦੀ ਦਿੱਬ ਦ੍ਰਿਸ਼ਟੀ ਜਾਂ ਤੀਸਰੀ ਅੱਖ ਤਾਂ ਬੰਦ ਹੁੰਦੀ ਹੈ । ਪਰ ਅੰਤਰ-ਆਤਮੇ ਕੀ ਕੌਤਕ ਹੋ ਰਹੇ ਸਨ, ਇਸ ਦਾ ਕਿਸੇ ਨੂੰ ਕੀ ਪਤਾ ?

ਅਲਬੱਤਾ ਭਾਈ ਸੱਤਾ ਤੇ ਬਲਵੰਡ ਜਿਨ੍ਹਾਂ ਨੂੰ ਦੋਹਾਂ ਨੂਰੀ ਪੁਰਸ਼ਾਂ ਦੀ ਸਮੀਪਤਾ ਦਾ ਅਵਸਰ ਮਿਲਿਆ, ਦੀ ਵਾਰ ਵਿਚੋਂ ਸੰਕੇਤ ਮਿਲਦਾ ਹੈ ਕਿ

---

੧ ਮੁਰਦਾ ਹੋਇ ਮੁਰੀਦ ਨ ਗਲੀਂ ਹੋਵਣਾ ॥ ਸਬਰ ਸਿਦਕ ਸ਼ਹੀਦ ਭਰਮ ਭਉ ਖੋਵਣਾ ॥
ਗੋਲਾ ਮੁੱਲ ਖਰੀਦ ਕਾਰੇ ਜੋਵਣਾ ॥ ਨਾ ਤਿਸੁ ਭੁਖ ਨ ਨੀਂਦ ਨ ਖਾਣਾ ਸੋਵਣਾ ॥

(ਭਾਈ ਗੁਰਦਾਸ ਜੀ - ਵਾਰ)

ਉਨ੍ਹੀਂ ਦਿਨੀਂ ਬਾਬਾ ਅਮਰਦਾਸ ਜੀ ਆਪਣੀ ਸੁਰਤ ਦੇ ਨਾਲ ਅੰਤਰ-ਆਤਮੇ ਇਕ ਸਮੁੰਦਰ ਨੂੰ ਰਿੜਕ ਰਹੇ ਸਨ : 'ਜਿਨਿ ਸਮੁੰਦ ਵਿਰੋਲਿਆ' । ਅਤੇ ਅਕਥਨੀਯ ਅਨੂਪਮ ਮਹਾਂਚੈਤਨ ਅਮਰ ਪਦ ਦੀ ਪ੍ਰਾਪਤੀ ਦੇ ਆਹਰ ਵਿੱਚ ਲੱਗੇ ਹੋਏ ਸਨ ਜਿਸ ਕਰਕੇ ਚਾਰੇ ਜੁਗਾਂ ਦਾ ਪੜਦਾ, ਸੁਰਤਿ ਤੋਂ ਉਠ ਜਾਵੇ । "ਚਾਰੇ ਜਾਗੇ ਚਹੁ ਜੁਗੀ' ਵਾਲੇ ਵਾਕ ਇਸ ਖਿਆਲ ਦੀ ਪੁਸ਼ਟੀ ਕਰਦੇ ਹਨ । ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਉਹਨਾਂ ਚੋਹਾਂ ਵਿਚੋਂ ਤੀਸਰੇ ਹੋਇ ਹਨ ।

ਪ੍ਰਸ਼ਨ ਹੁੰਦਾ ਹੈ : ਸਮੁੰਦ ਵਿਰੋਲਣ ਤੋਂ ਕੀ ਮੁਰਾਦ ਹੈ ? ਕੀ ਇਹ ਪੁਰਾਣਿਕ ਕਥਾ ਦਾ ਵਰਣਨ ਹੈ ? ਇਸ ਪ੍ਰਸ਼ਨ ਦਾ ਉੱਤਰ ਗੁਰਬਾਣੀ ਵਿੱਚੋਂ ਮਿਲਦਾ ਹੈ :

*ਸਮੁੰਦੁ ਵਿਰੋਲਿ ਸਰੀਰੁ ਹਮ ਦੇਖਿਆ ਇਕ ਵਸਤੁ ਅਨੂਪ ਦਿਖਾਈ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੪੪੨)

ਤਜਰਬਾਕਾਰ ਮਹਾਂਪੁਰਸ਼ਾਂ ਦਾ ਕਹਿਣਾ ਹੈ ਕਿ ਇਹ ਵਿਰੋਲ ਸੁਰਤੀ ਨਾਲ ਹੁੰਦਾ ਹੈ ਭਾਵ ਚਿੱਤ ਬੁੱਧ ਤੇ ਮਨ ਵਿਚੋਂ ਇਸ ਸਾਰੀ ਰਚਨਾ ਦੇ ਪਸਾਰੇ ਦੀ ਮਹੱਤਤਾ ਨੂੰ ਨਫੀ ਕਰਨ ਦੇ ਆਹਰ ਵਿੱਚ ਲੱਗੇ ਰਹਿਣਾ । ਇਸ ਪਸਾਰੇ ਨੂੰ ਤੁੱਛ ਜਾਣਨਾ ਅਤੇ ਮੰਨਣਾ । ਭਾਈ ਗੁਰਦਾਸ ਜੀ ਦੇ ਕਥਨ ਅਨੁਸਾਰ, ਉਹ ਅਵਸਥਾ ਪ੍ਰਾਪਤ ਕਰਨੀ:

*ਸ਼ਿਵ ਸ਼ਕਤੀ ਨੂੰ ਲੰਘ ਕੈ ਗੁਰਮੁਖ ਇਕ ਮਨ ਇਕ ਧਿਆਏ ॥*

(ਭਾਈ ਗੁਰਦਾਸ ਜੀ - ਵਾਰ ੬)

ਸ਼ਿਵ ਸ਼ਕਤੀ ਨੂੰ ਲੰਘਣ ਦਾ ਭਾਵ ਹੈ ਸੁਰਤ ਦਾ ਕੁਦਰਤ ਦੇ ਸਾਰਿਆਂ ਮੰਡਲਾਂ ਤੋਂ ਉੱਪਰ ਹੋ ਜਾਣਾ । ਇਸ ਰਚਨਾ ਦੀ ਸਭ ਸਮੱਗਰੀ ਅਤੇ ਦੁਨੀਆਂ ਦੇ ਰਾਜਪਾਟ, ਭੋਗ ਬਿਲਾਸ ਨੂੰ ਹੇਠ ਮੰਨਣਾ ।

*ਆਨ ਬਿਭੂਤ ਮਿਥਿਆ ਕਰਿ ਮਾਨਹੁ ਸਾਚਾ ਇਹੈ ਸੁਆਉ ॥੧॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੨੧੯)

ਨਿਸਚੇ ਵਿਚੋਂ ਇਹਨਾਂ ਦੀ ਮਹੱਤਤਾ ਅਤੇ ਹੋਂਦ ਨੂੰ ਖਾਰਜ ਹੀ ਕਰ ਦੇਣ ਅਤੇ ਸਿਰਫ ਇਕ ਅਕਾਲ ਪੁਰਖ ਕਰਤੇ ਦੀ ਹੋਂਦ ਦੇ ਨਿਸਚੇ ਵਿੱਚ ਚੇਤੰਨ, ਪਰਪੱਕ ਤੇ ਦ੍ਰਿੜ ਹੋਈ ਜਾਣ ।[੧] ਇਸ ਸੰਬੰਧ ਵਿੱਚ ਇਕ ਮਹਾਂਪੁਰਸ਼ ਨੇ ਬਚਨ ਕੀਤਾ ਕਿ ਕਾਗ ਨੂੰ ਵਿਸ਼ਟਾ ਚੰਗਾ ਲਗਦਾ ਹੈ ਜਿਸ ਕਰਕੇ ਉਸ ਵਿੱਚ ਉਹ ਆਪਣੀ ਚੁੰਜ ਮਾਰਦਾ ਹੈ । ਪ੍ਰੰਤੂ ਮਨੁੱਖ ਵਿਸ਼ਟਾ ਵੱਲ ਝਾਤ ਨਹੀਂ ਮਾਰਨਾ ਚਾਹੁੰਦਾ । ਇਸੇ ਤਰ੍ਹਾਂ ਸੁਰਤ ਦੀ ਕਮਾਈ ਵਾਲੇ ਨੂੰ ਦੁਨੀਆਂ ਦੇ ਭੋਗ ਬਿਲਾਸ, ਮਾਨ ਵਡਿਆਈ, ਧਨ ਦੌਲਤ ਆਦਿ ਵਿਸ਼ਟਾ ਸਮਾਨ ਪਰਤੀਤ ਦੇਂਦੇ ਹਨ, ਜਿਸ ਕਰਕੇ ਉਹ ਇਹਨਾਂ ਵੱਲ ਪਿੱਠ ਕਰ ਲੈਂਦਾ ਹੈ । ਹਾਂ, ਅਮਲ ਵਿੱਚ ਐਸਾ ਹੋ ਜਾਣਾ ਬਹੁਤ ਘਾਲ ਕਮਾਈ ਮੰਗਦਾ ਹੈ । ਇਹ ਕੋਈ ਸੌਖੀ ਬਾਤ ਜਾਂ ਠੱਠਾ ਨਹੀਂ । ਇਹ ਹੈ :

*ਚਾਲਾ ਨਿਰਾਲੀ ਭਗਤਾਹ ਕੇਰੀ ਬਿਖਮ ਮਾਰਗਿ ਚਲਣਾ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੯੧੮)

ਇਸ ਰਚਨਾ ਦੇ ਭਾਰ ਹੇਠਾਂ ਤਾਂ ਸੁਰਤ ਦੱਬੀ ਪਈ ਹੈ । ਉੱਠਦੇ ਬੈਠਦੇ, ਸੌਂਦੇ ਜਾਗਦੇ ਮਨ ਵਿੱਚ ਇਸ ਦਾ ਸੰਕਲਪ ਬਣਿਆ ਰਹਿੰਦਾ ਹੈ । ਪ੍ਰੰਤੂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਬਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਲਿਖਿਆ ਹੈ ਕਿ ਆਪ ਦੀ ਸੁਰਤ, ਕੀ ਜਾਗਦੇ ਅਤੇ ਕੀ ਸੌਂਦੇ, ਹਰ ਵਕਤ ਇਕ ਅਕਾਲ ਪੁਰਖ ਵਿੱਚ ਲੀਨ ਰਹਿੰਦੀ ਸੀ ।

*ਸੁਪਨਿ ਇਕੁ ਪਰਤਖਿ ਇਕੁ ਇਕਸ ਮਹਿ ਲੀਣਉ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੩੯੪)

ਦੂਜੇ ਸ਼ਬਦਾਂ ਵਿੱਚ ਇਸ ਦਾ ਤਾਤਪਰਜ ਇਹ ਹੈ ਕਿ ਗੁਰੂ ਜੀ ਐਸੀ

---

੧ ਸੋ ਜਾਗੈ ਜੋ ਏਕੋ ਜਾਣੈ ॥ ਪਰਕਿਰਤਿ ਛੋਡੈ ਤਤੁ ਪਛਾਣੈ ॥੪॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੧੨੮)

ਇਕ-ਸਾਰ ਬਿਰਤੀ ਰੱਖਦੇ ਸਨ ਕਿ ਹਰ ਸਮੇਂ ਇਕ ਅਕਾਲਪੁਰਖ ਦਾ ਸੰਕਲਪ ਬਣਿਆ ਰਹਿੰਦਾ ਸੀ ਅਤੇ ਆਪ ਜੀ ਦੇ ਅੰਦਰ ਕੋਈ ਵੀ ਅਣ-ਚਾਹਿਆ ਸੰਕਲਪ ਨਹੀਂ ਸੀ ਉੱਠਦਾ ।[੧]

**ਸਫਲ ਭਜਨ ਬੰਦਗੀ ਤਥਾ ਨਾਮ ਅਭਿਆਸ ਕਮਾਈ ਦਾ ਸਿਖਰ ਇਹ ਨਹੀਂ ਹੈ ਕਿ ਬਹੁਤਾ ਪਾਠ ਕਰ ਜਾਂ ਸੁਣ ਸਕਣਾ, ਅਥਵਾ ਸਾਰੀ ਰਾਤ ਜਾਂ ਦਿਨ ਕੀਰਤਨ ਕਰ ਸੁਣ ਸਕਣਾ ਭਾਵੇਂ ਇਹ ਮਹੱਤਤਾ ਵਾਲੇ ਸਾਧਨ ਕਰਮ ਹਨ । ਬਲਕਿ ਸਿਖਰ ਇਹ ਹੈ ਕਿ ਕੋਈ ਵੀ ਅਣ-ਚਾਹਿਆ ਤੇ ਨਾ-ਲੋੜੀਂਦਾ ਖਿਆਲ ਆਪ ਮੁਹਾਰਾ ਮਨ ਅੰਦਰ ਨਾ ਉੱਠੇ । ਇਹ ਹੀ ਮਨ ਦਾ ਜਿੱਤਣਾ ਹੈ ।** ਬਹੁਤ ਨਾਮਵਾਰ ਮਹਾਤਮਾ ਇਸ ਸਿਖਰ ਪੁਰ ਨਹੀਂ ਪਹੁੰਚੇ ਹੁੰਦੇ ਭਾਵੇਂ ਦੁਨੀਆਂ ਵਿੱਚ ਉਹਨਾਂ ਦੀ ਮਾਨ ਵਡਿਆਈ ਦੀ ਧੁੰਮ ਪਈ ਹੁੰਦੀ ਹੈ । ਆਮ ਕਰ ਕੇ ਤਾਂ ਜੋ ਮੰਨੇ ਪ੍ਰਮੰਨੇ ਮਹਾਤਮਾ ਹੁੰਦੇ ਹਨ, ਉਹਨਾਂ ਪਾਸੋਂ ਕੋਈ ਪੁੱਛ ਵੀ ਨਹੀਂ ਕਰਦਾ, ਅਤੇ ਨਾ ਹੀ ਉਹ ਆਪਣੀ ਨਿੱਜੀ ਅਵਸਥਾ ਪ੍ਰਗਟ ਕਰਦੇ ਹਨ ।

ਖਿਆਲ ਜਾਂ ਸੰਕਲਪ ਪੁਰ ਫਤਹ ਉਹ ਪਾ ਸਕਦਾ ਹੈ ਜੋ ਆਤਮ ਪਦ ਨੂੰ ਪ੍ਰਾਪਤ ਹੋ ਜਾਇ । ਗੁਰਮਤ ਦਾ ਆਸ਼ਾ ਹੈ ਕਿ ਜਿਵੇਂ ਦਹੀਂ ਰਿੜਕ ਕੇ ਇਸ ਵਿਚੋਂ ਤੱਤ ਮੱਖਣ ਦੇ ਰੂਪ ਵਿੱਚ ਪ੍ਰਾਪਤ ਕਰੀਦਾ ਹੈ, ਇਸੇ ਤਰ੍ਹਾਂ ਮਨ ਅੰਦਰ ਜੰਮੇ ਪਏ ਸੰਕਲਪਾਂ-ਖਿਆਲਾਂ ਦੇ ਸਮੁੰਦਰ ਨੂੰ ਸੁਰਤ ਨਾਲ ਰਿੜਕ ਕੇ ਆਤਮ-ਤੱਤ ਨੂੰ ਪ੍ਰਾਪਤ ਕੀਤਾ ਜਾਂਦਾ ਹੈ । ਅਤੇ ਸੁਰਤ ਦਾ ਰਿੜਕਣਾ ਇਹ ਹੈ ਕਿ ਇਸ (ਸੁਰਤ) ਨੂੰ ਰਚਨਾ ਅਥਵਾ ਮਾਇਆ ਦੇ ਖਿਆਲ ਵਿਚੋਂ ਬਾਰ-ਬਾਰ ਹਟਾ ਕੇ, ਇਕ ਪ੍ਰਭੂ ਦੇ ਖਿਆਲ ਵਿੱਚ ਪਰਪੱਕ ਕਰਨਾ ਜਿਵੇਂ ਕਿ ਫੁਰਮਾਇਆ ਹੈ :

*ਮਨ ਅਪੁਨੇ ਮਹਿ ਫਿਰਿ ਫਿਰਿ ਚੇਤ ॥*

---

੧ ਜਬ ਤੀਨ ਅਵਸਥਾ ਏਕ ਸਮ ਤਬ ਤੁਰੀਆ ਕਹੀਐ ਸੋਇ ।
ਤੁਰੀ ਅਤੀਤ ਸਤਗੁਰ ਸਦਾ ਕਿਆ ਰਹਿਨੀ ਬਰਨੇ ਕੋਈ ।।

*ਬਿਨਸਿ ਜਾਹਿ ਮਾਇਆ ਕੇ ਹੇਤ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੨੩੮)

ਐਸੇ ਰਿੜਕਨ ਨਾਲ ਸੁਰਤ ਜਿਉਂ ਜਿਉਂ ਰਚਨਾ ਦੇ ਸੰਕਲਪ ਵਿਚੋਂ ਹਟਦੀ ਹੈ ਜਾਂ ਉੱਪਰ ਉੱਠਦੀ ਹੈ, ਤਿਉਂ ਤਿਉਂ ਆਤਮ ਤੱਤ ਦੇ ਨੇੜੇ ਆਉਂਦੀ ਹੈ ਜਿਸ ਤੱਤ ਨੂੰ ਪਉਣਾ ਗੁਰਮਤ ਦਾ ਮੁੱਖ ਉਦੇਸ਼ ਹੈ । ਧਰਮ ਦੇ ਨਾਮ ਹੇਠ ਹੋਰ ਜੋ ਕਰਮ ਕਾਂਡ ਹਨ ਉਹ ਸਭ ਫੋਕਟ ਹਨ ਅਤੇ ਅੰਧੇਰੇ ਵਿੱਚ ਭਟਕਣਾ ਹੈ ।

*ਜਿਨਿ ਆਤਮ ਤਤੁ ਨ ਚੀਨ੍ਹਿਆ ॥*
*ਸਭ ਫੋਕਟ ਧਰਮ ਅਬੀਨਿਆ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੩੫੧)

ਆਤਮ ਪਦ ਨੂੰ ਪ੍ਰਾਪਤ ਹੋਇਆ ਪੁਰਸ਼ ਅਥਾਹ ਸ਼ਕਤੀ ਅਤੇ ਬਰਕਤਾਂ ਦਾ ਭੰਡਾਰ ਹੋ ਜਾਂਦਾ ਹੈ । ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਬਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਅੰਕਿਤ ਮਿਲਦਾ ਹੈ ਕਿ ਆਪ ਦੇ ਸਰੂਪ ਵਿਚੋਂ ਇਤਨੀ ਸਮਰੱਥਾ ਅਤੇ ਬਰਕਤ ਡਲ੍ਹਕਾਂ ਮਾਰਦੀ ਸੀ ਕਿ ਜੋ ਕੋਈ, ਮਨ ਕਰਕੇ ਆਪ ਦੇ ਨਿਕਟ ਆਉਂਦਾ, ਉਸ ਦਾ ਮਨ ਖਾਮੋਸ਼ ਹੋ ਜਾਂਦਾ, ਉਸ ਦੇ ਸੰਕਲਪ ਵਿਕਲਪ ਸਮਾਪਤ ਹੋ ਜਾਂਦੇ ਅਤੇ ਸਿਵਾਇ ਇਕ ਅਕਾਲ ਪੁਰਖ ਦੇ ਖਿਆਲ ਦੇ, ਦੂਈ ਦੇ ਹੋਰ ਸਭ ਖਿਆਲ ਅੰਦਰੋਂ ਖਾਰਜ ਹੋ ਜਾਂਦੇ :

*ਗੁਰੁ ਅਮਰਦਾਸੁ ਪਰਸੀਐ ਪੁਹਮਿ ਪਾਤਿਕ ਬਿਨਾਸਹਿ ॥*
*ਗੁਰੁ ਅਮਰਦਾਸੁ ਪਰਸੀਐ ਸਿਧ ਸਾਧਿਕ ਆਸਾਸਹਿ ॥*
*ਗੁਰੁ ਅਮਰਦਾਸੁ ਪਰਸੀਐ ਧਿਆਨੁ ਲਹੀਐ ਪਉ ਮੁਕਿਹਿ ॥*
*ਗੁਰੁ ਅਮਰਦਾਸੁ ਪਰਸੀਐ ਅਭਉ ਲਭੈ ਗਉ ਚੁਕਿਹਿ ॥*
*ਇਕੁ ਬਿੰਨਿ ਦੁਗਣ ਜੁ ਤਉ ਰਹੈ ਜਾ ਸੁਮੰਤ੍ਰਿ ਮਾਨਵਹਿ ਲਹਿ ॥*
*ਜਾਲਪਾ ਪਦਾਰਥ ਇਤੜੇ ਗੁਰ ਅਮਰਦਾਸਿ ਡਿਠੈ ਮਿਲਹਿ ॥੫॥੧੪॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੩੯੪)

ਇਥੇ ਹੀ ਬਸ ਨਹੀਂ । ਜਿਨ੍ਹਾਂ ਉੱਪਰ ਉਹ ਪ੍ਰਸੰਨ ਹੋ ਜਾਂਦੇ, ਉਹਨਾਂ ਨੂੰ ਨਾ ਕੋਈ ਦੁੱਖ ਰਹਿੰਦਾ ਅਤੇ ਨਾ ਭੁੱਖ ਰਹਿੰਦੀ, ਨਾ ਕੋਈ ਸੋਗ ਹੁੰਦਾ ਬਲਕਿ ਬੇਅੰਤ ਅਨੰਦ ਰਹਿੰਦਾ, ਸੰਸਾਰ ਵਿੱਚ ਉਹ ਸੁਖੀ ਹੋ ਵਿਚਰਦੇ; ਕਿਸੇ ਦੇ ਚਾਕਰ ਹੋ ਕੇ ਨਹੀਂ ਸਮਾਂ ਕੱਟਦੇ ਬਲਕਿ ਗਲੀਚਿਆਂ ਪੁਰ ਬੈਠਦੇ ਅਤੇ ਕਈਆਂ ਨੂੰ ਰਾਜ ਗੱਦੀ ਤੋਂ ਉਠਾਂਦੇ ਅਤੇ ਕਈਆਂ ਨੂੰ ਬਿਠਾਂਦੇ, ਸਫਲਤਾ ਨਾਲ ਨਿਰਭੈ ਹੋ ਉਹ ਵੈਰੀਆਂ ਵਿੱਚ ਵਿਚਰਦੇ ।

*ਤਿ ਨਰ ਦੁਖ ਨਹ ਭੁਖ ਤਿ ਨਰ ਨਿਧਨ ਨਹੁ ਕਹੀਅਹਿ ॥*
*ਤਿ ਨਰ ਸੋਕੁ ਨਹੁ ਹੁਐ ਤਿ ਨਰ ਸੇ ਅੰਤੁ ਨ ਲਹੀਅਹਿ ॥*
*ਤਿ ਨਰ ਸੇਵ ਨਹੁ ਕਰਹਿ ਤਿ ਨਰ ਸਯ ਸਹਸ ਸਮਪਹਿ ॥*
*ਤਿ ਨਰ ਦੁਲੀਚੈ ਬਹਹਿ ਤਿ ਨਰ ਉਥਪਿ ਬਿਥਪਹਿ ॥*
*ਸੁਖ ਲਹਹਿ ਤਿ ਨਰ ਸੰਸਾਰ ਮਹਿ ਅਭੈ ਪਟੁ ਰਿਪ ਮਧਿ ਤਿਹ ॥*
*ਸਕਯਥ ਤਿ ਨਰ ਜਾਲਪੁ ਭਣੈ ਗੁਰ ਅਮਰਦਾਸੁ ਸੁਪ੍ਰਸੰਨੁ ਜਿਹ ॥੨॥੧੧॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੩੯੪)

ਇਤਨੀ ਸਮਰਥਾ ਪ੍ਰਾਪਤ ਕਰਨ ਤੋਂ ਪਹਿਲੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਦੀ ਬਾਹਰੀ ਸੇਵਾ ਤੋਂ ਇਲਾਵਾ ਹੋਰ ਕੀ ਘਾਲ ਕਮਾਈ ਕੀਤੀ – ਇਸ ਦਾ ਸੰਕੇਤ ਗੁਰੂ ਗ੍ਰੰਥ ਜੀ ਵਿੱਚ ਅੰਕਿਤ ਇਕ ਸਵੱਈਏ ਤੋਂ ਇਸ ਪਰਕਾਰ ਮਿਲਦਾ ਹੈ ।

ਆਪਣੇ ਸਵੱਈਏ ਵਿੱਚ ਸਲ੍ਹ ਨਾਮੀ ਕਵੀ ਲਿਖਦਾ ਹੈ ਕਿ ਗੁਰੂ ਅਮਰਦਾਸ ਜੀ ਨੇ ਕਾਮਾਦਿਕ ਮਨ ਦੇ ਪੰਜ ਵੈਰੀਆਂ ਨਾਲ ਇਕ ਕਰੜਾ ਜੁੱਧ ਕੀਤਾ । ਉਸ ਜੁੱਧ ਵਾਸਤੇ ਆਪ ਨੇ, ਅਭਿਆਸ ਪਕਾ, ਆਪਣੇ ਸੰਕਲਪ ਵਿਕਲਪਾਂ ਨੂੰ ਥੰਮ ਕੇ ਰੱਖਣ ਦੀ ਸੰਜੋਇ ਪਹਿਨੀ ਹੋਈ ਸੀ[੧], ਗੁਰੂ ਦੇ ਦਿੱਤੇ ਗਿਆਨ ਪੁਰ ਆਪ ਜੀ ਦਾ ਆਸਣ ਸੀ, ਜਿਹੜੀ ਧਰਮ ਸੱਤਾ ਸਭਾ ਰਚਨਾ ਨੂੰ

---

੧ ਪੰਚ ਮਾਰਿ ਚਿਤੁ ਰਖਹੁ ਥਾਇ ॥ ਜੋਗ ਜੁਗਤਿ ਕੀ ਇਹੈ ਪਾਂਇ ॥੫॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੧੮੯)

ਧਾਰ ਰਹੀ ਹੈ ਉਸ ਵਿੱਚ ਟਿਕਾਓ ਆਪ ਜੀ ਦੇ ਹੱਥਾਂ ਵਿੱਚ ਕਮਾਨ ਸੀ ਅਤੇ ਭਗਤੀ ਦੀ ਢਾਲ ਅਤੇ ਸੀਲ ਸੁਭਾਵ ਦਾ ਤੀਰ ਸੀ ਜਿਨ੍ਹਾਂ ਨੂੰ ਧਾਰ ਆਪ ਅਸੁਰੀ ਸੰਪਤੀ ਨਾਲ ਲੜੇ ।

ਸਰਬ ਵਿਆਪੀ ਨਿਰਭਉ ਅਕਾਲ ਪੁਰਖ ਦੇ ਚਰਨਾਂ ਵਿੱਚ ਗੁਰਸ਼ਬਦ ਰਾਹੀਂ ਆਪ ਨੇ ਆਪਣੀ ਸੁਰਤ ਰੂਪ ਨੇਜੇ ਨੂੰ ਗੱਡ ਰਖਿਆ ਸੀ ਜਿਸ ਕਰ ਕੇ ਆਪ ਕਾਮ ਕ੍ਰੋਧ ਲੋਭ ਮੋਹ ਹੰਕਾਰ (ਅਪਤੁ) ਨੂੰ ਨਾਸ ਕਰਨ ਵਿੱਚ ਸਫਲ ਹੋ ਗਏ ।

ਤੇਜਭਾਨ ਦੇ ਸਪੁੱਤਰ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਪਾਤਸ਼ਾਹ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਮਹਾਰਾਜ ਜੀ ਦੇ ਵਰ ਨਾਲ ਇਸ ਤਰ੍ਹਾਂ ਜੁੱਧ ਕਰਕੇ ਵਿਕਾਰਾਂ ਦੇ ਦਲ ਨੂੰ ਜਿੱਤ ਲੀਤਾ - ਇਹ ਬਾਤ ਸਲ੍ਹ ਸੱਚ ਕਹਿੰਦਾ ਹੈ । ਉਸ ਸਵੱਈਏ ਦੇ ਬੋਲ ਹਨ :

*ਪਹਿਰਿ ਸਮਾਧਿ ਸਨਾਹੁ ਗਿਆਨਿ ਹੈ ਆਸਣਿ ਚੜਿਅਉ ॥*
*ਧ੍ਰੰਮ ਧਨਖੁ ਕਰ ਗਹਿਓ ਭਗਤ ਸੀਲਹ ਸਰਿ ਲੜਿਅਉ ॥*
*ਭੈ ਨਿਰਭਉ ਹਰਿ ਅਟਲੁ ਮਨਿ ਸਬਦਿ ਗੁਰ ਨੇਜਾ ਗਡਿਓ ॥*
*ਕਾਮ ਕ੍ਰੋਧ ਲੋਭ ਮੋਹ ਅਪਤੁ ਪੰਚ ਦੂਤ ਬਿਖੰਡਿਓ ॥*
*ਭਲਉ ਭੂਹਾਲੁ ਤੇਜੋ ਤਨਾ ਨ੍ਰਿਪਤਿ ਨਾਥੁ ਨਾਨਕ ਬਰਿ ॥*
*ਗੁਰ ਅਮਰਦਾਸ ਸਚੁ ਸਲ੍ਹ ਭਣਿ*
*ਤੈ ਦਲੁ ਜਿਤਉ ਇਵ ਜੁਧੁ ਕਰਿ ॥੧॥੨੧॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੩੯੬)

ਉੱਪਰਲੇ ਖਿਆਲ ਦੀ ਪੁਸ਼ਟੀ ਆਪ ਜੀ ਦੇ ਮੁਖਾਰਬਿੰਦ ਰਚਿਤ ਸਲੋਕ ਤੋਂ ਵੀ ਮਿਲਦੀ ਹੈ । ਹੇਠ ਦਿਤੇ ਆਪ ਜੀ ਦੇ ਸਲੋਕ ਦਾ ਭਾਵ ਹੈ ਕਿ ਗੁਰੂ ਦੁਆਰੇ ਅਥਵਾ ਗੁਰੂ ਦੀ ਦੱਸੀ ਜੁਗਤ ਨੂੰ ਧਾਰਨ ਕਰਕੇ ਪ੍ਰਭੂ ਦੀ ਯਾਦ ਮਨ ਅੰਦਰ ਇਤਨੀ ਵਸਾਓ ਕਿ ਹੋਰ ਕਿਸੇ ਸੰਕਲਪ ਲਈ ਅੰਦਰ

ਗੁੰਜਾਇਸ਼ ਹੀ ਨਾ ਰਹੇ । ਐਸਾ ਕਰਨ ਨਾਲ ਉਹ ਅੰਮ੍ਰਿਤ ਮਿਲਦਾ ਹੈ ਜੋ ਸਭ ਮੁਸ਼ਕਲਾਂ ਦਾ ਦਾਰੂ ਹੈ, ਇਥੇ ਵੀ ਤੇ ਅੱਗੇ ਵੀ :

ਸਤਿਗੁਰੂ ਫੁਰਮਾਇਆ ਕਾਰੀ ਏਹ ਕਰੇਹੁ ॥
ਗੁਰੂ ਦੁਆਰੈ ਹੋਇ ਕੈ ਸਾਹਿਬੁ ਸੰਮਾਲੇਹੁ ॥
ਸਾਹਿਬੁ ਸਦਾ ਹਜੂਰਿ ਹੈ ਭਰਮੈ ਕੇ ਛਉੜ ਕਟਿ ਕੈ ਅੰਤਰਿ ਜੋਤਿ ਧਰੇਹੁ ॥
ਹਰਿ ਕਾ ਨਾਮੁ ਅੰਮ੍ਰਿਤੁ ਹੈ ਦਾਰੂ ਏਹੁ ਲਾਇਹੁ ॥
ਸਤਿਗੁਰ ਕਾ ਭਾਣਾ ਚਿਤਿ ਰਖਹੁ ਸੰਜਮੁ ਸਚਾ ਨੇਹੁ ॥
ਨਾਨਕ ਐਥੈ ਸੁਖੈ ਅੰਦਰਿ ਰਖਸੀ ਅਗੈ ਹਰਿ ਸਿਉ ਕੇਲ ਕਰੇਹੁ ॥੨॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੫੫੪)

ਤਥਾ;

ਮੰਨੁ ਧੋਵਹੁ ਸਬਦਿ ਲਾਗਹੁ ਹਰਿ ਸਿਉ ਰਹਹੁ ਚਿਤੁ ਲਾਇ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੯੧੯)

ਜਿਸ ਦਾ ਭਰਮ ਦਾ ਪੜਦਾ (ਛਉੜ) ਕਟਿਆ ਗਿਆ ਹੈ – ਸਿਮਰਨ ਨਾਲ ਅਤੇ ਗੁਰਸ਼ਬਦ ਦੀ ਕਿਰਪਾ ਨਾਲ ਉਹ ਆਤਮ ਪਦ ਨੂੰ ਪ੍ਰਾਪਤ ਹੋਇਆ ਹੈ । ਐਸੇ ਪੁਰਸ਼ ਪੁਰ ਜ਼ਿੰਦਗੀ ਦੇ ਸਭ ਤੋੜ ਫੋੜ, ਹਾਨ ਲਾਭ, ਦੁਖ ਸੁਖ, ਡਰ ਸਹਿਮ, ਗ਼ਮੀ ਖੁਸ਼ੀ ਆਦਿ ਆਪਣਾ ਅਸਰ ਨਹੀਂ ਪਾ ਸਕਦੇ ।[੧] ਐਸੇ ਪੁਰਸ਼ ਦਾ ਮਾਨਸਕ ਸੰਤੁਲਨ ਅਹਿੱਲ ਰਹਿੰਦਾ ਹੈ, ਭਾਵੇਂ ਵਿਰੋਧਤਾਈ ਦਾ ਕਿਤਨਾ ਝੱਖੜ ਆ ਜਾਵੇ । ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਬਾਰੇ ਤਾਂ ਲਿਖਿਆ ਹੈ ਕਿ ਇਕ ਵੱਡੇ ਪਹਾੜ ਦੀ ਨਿਆਈਂ ਆਪ ਅਡੋਲ ਬਿਰਤੀ ਦੇ ਮਾਲਿਕ ਸਨ :

---

੧ ਓਥੈ ਸੋਗੁ ਵਿਜੋਗੁ ਨ ਵਿਆਪੈ ਸਹਜੇ ਸਹਜਿ ਸਮਾਇਆ ॥੧੦॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੦੬੮)

ਝਖੜਿ ਵਾਉ ਨ ਡੋਲਈ ਪਰਬਤੁ ਮੇਰਾਣੁ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੯੬੮)

ਐਸਾ ਅਮਰਪਦ ਪ੍ਰਾਪਤ ਪੁਰਸ਼ ਸਿਰਫ ਆਪਣੀ ਹੀ ਕਲਯਾਨ ਨਹੀਂ ਕਰਦਾ ਅਤੇ ਨਿਰਾ ਖੁਦ ਹੀ ਅਨੰਦਤ ਨਹੀਂ ਰਹਿੰਦਾ ਬਲਕਿ ਜੋ ਕੋਈ ਉਸ ਦੇ ਨੇੜੇ ਆਉਂਦਾ ਹੈ ਉਸ ਨੂੰ ਵੀ ਅਡੋਲ ਅਤੇ ਅਨੰਦਤ ਕਰ ਦੇਂਦਾ ਹੈ । ਐਸੇ ਪੁਰਸ਼ ਦੀ ਕਿਸੇ ਸਭਾ ਵਿੱਚ ਹਾਜ਼ਰੀ ਹੀ ਕਾਫੀ ਹੁੰਦੀ ਹੈ - ਸ਼ਾਂਤੀ ਅਤੇ ਅਨੰਦ ਦੀ ਛਹਿਬਰ ਲਈ । ਉਹ ਇਤਨਾ ਸ਼ਕਤੀਸ਼ਾਲੀ ਹੁੰਦਾ ਹੈ ਕਿ ਜਿਸ ਵੱਲ ਨਿਗਾਹ ਕਰ ਦਏ, ਜਿਸ ਨੂੰ ਸਪਰਸ਼ ਕਰ ਦਏ, ਉਹ ਨਿਹਾਲੋ ਨਿਹਾਲ ਹੋ ਜਾਂਦਾ ਹੈ, ਜਿਵੇਂ ਕਿ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਜੀਵਨ ਬਿਰਤਾਂਤ ਤੋਂ ਵਿਦਿਤ ਹੈ । ਆਕਰਸ਼ਣ ਸ਼ਕਤੀ ਦਾ ਨਿਯਮ ਇਥੇ ਵੀ ਕੰਮ ਕਰਦਾ ਹੈ । ਜੋ ਕੋਈ ਐਸੇ ਪੁਰਸ਼ ਦੇ ਘੇਰੇ ਵਿੱਚ ਆਇ, ਉਸ ਉਪਰ ਪ੍ਰਭਾਵ ਪੈਣੋ ਰਹਿ ਨਹੀਂ ਸਕਦਾ । ਇਥੋਂ ਤੱਕ ਕਿ :

ਜਿਥੈ ਓਹੁ ਜਾਇ ਤਿਥੈ ਓਹੁ ਸੁਰਖਰੂ
ਉਸ ਕੈ ਮੁਹਿ ਡਿਠੈ ਸਭ ਪਾਪੀ ਤਰਿਆ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੮੭)

ਜਦ

ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੯੬੬)

ਦਾ ਸਮਾਂ ਪੁੱਜਾ, ਤਦ ਜੁਲਾਹੀ ਵਾਲੀ ਘਟਨਾਂ ਦਾ ਬਹਾਨਾ ਬਣਿਆ । ਜੁਲਾਹੀ ਨੇ ਬਾਬਾ ਅਮਰਦਾਸ ਜੀ ਨੂੰ 'ਅਮਰੂ ਨਿਥਾਵਾਂ' ਆਖਿਆ । ਦਿਨ ਚੜ੍ਹੇ ਜਦ ਇਸ ਘਟਨਾ ਦਾ ਪਤਾ ਆਮ ਨਸ਼ਰ ਹੋ ਗਿਆ ਤਾਂ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਦੇ ਅੰਦਰੋਂ ਬਖਸ਼ਿਸ਼ਾਂ ਦਾ ਹੜ ਤੁਰ ਪਿਆ । ਸਾਰੀ ਸੰਗਤ ਦੇ ਸਨਮੁੱਖ ਗੁਰੂ ਸਾਹਿਬ ਜੀ ਨੇ ਬਾਬਾ ਅਮਰਦਾਸ ਜੀ ਨੂੰ ਵਰ ਦਿਤੇ ਕਿ ਆਪ ਨਿਥਾਵੇਂ ਨਹੀਂ ਬਲਕਿ ਆਪ ਹੋ :

(੧) ਨਿਥਾਣਿਆਂ ਦਾ ਥਾਨ ।
(੨) ਨਿਮਾਣਿਆਂ ਦਾ ਮਾਨ ।
(੩) ਨਿਤਾਣਿਆਂ ਦੀ ਤਾਨ ।
(੪) ਨਿਓਟਿਆਂ ਦੀ ਓਟ ।
(੫) ਨਿਆਸਰਿਆਂ ਦਾ ਆਸਰਾ ।
(੬) ਨਿਧਰਿਆਂ ਦੀ ਧਰ ।
(੭) ਨਿਧੀਰਨ ਦੀ ਧੀਰ ।
(੮) ਪੀਰਾਂ ਦੇ ਪੀਰ ।
(੯) ਦਿਆਲ ਗਹੀ ਬਹੋੜ ।
(੧੦) ਜਗਤ ਬੰਦੀ ਛੋੜ ।
(੧੧) ਭੰਨਣ ਘੜਨ ਸਮਰੱਥ ।
(੧੨) ਸਭ ਜੀਵਕਾਂ ਜਿਸ ਹੱਥ ।

ਮਹਾਂਕਵੀ ਸੰਤੋਖ ਸਿੰਘ ਜੀ ਦੇ ਸ਼ਬਦਾਂ ਵਿੱਚ :-

*ਤੁਮ ਹੋ ਨਿਥਾਵਨ ਥਾਵ । ਕਰ ਹੇ ਨਿਮਾਣਹਿ ਮਾਨ ।।*
*ਬਿਨ ਓਟਨ ਕੀ ਤੁਮ ਓਟ । ਨਿਧਰੇਨ ਕੀ ਧਿਰ ਕੋਟ ।।*
*ਬਿਨ ਜੋਰ ਕੇ ਤੁਮ ਜੋਰ । ਸਮ ਕੋਨ ਹੈ ਤੁਮ ਹੋਰ ।।*
*ਬਿਨ ਧੀਰ ਕੇ ਬਰ ਧੀਰ । ਸਭ ਪੀਰ ਕੇ ਬਡ ਪੀਰ ।।*
*ਤੁਮ ਹੋ ਸੁ ਗਹੀ ਬੋਹੜ । ਨਰ ਬੰਧ ਕੋ ਤਿਹ ਛੋੜ ।।*
*ਘੜ ਭੰਨਬੋ ਸਮਰਥ । ਜਗਜੀਵਕਾ ਤੁਮ ਹਥ ।।*

ਅਤੇ, ਵਰ ਦੇਣ ਉਪਰੰਤ ਆਪ ਨੂੰ ਤੁਰੰਤ ਗੁਰਗੱਦੀ ਦੇ ਦਿੱਤੀ । ਬਾਅਦ ਵਿੱਚ ਬਚਨ ਕੀਤਾ :

*ਹੇ ਪੁਰਖਾ ਤੁਮ ਮਮ ਭੇਦ ਨਹ ਤੂੰ ਮੇਰੋ ਨਿਜ ਰੂਪ ।।*
*ਤੁਮ ਮੇਰੋ ਹੀਅਰੇ ਬਸੋ ਅਦਭੁਤ ਕਥਾ ਅਨੂਪ ।।*

ਬਾਬਾ ਅਮਰਦਾਸ ਜੀ ਦੀ ਘਾਲ ਕਮਾਈ ਥਾਂਇ ਪਈ । ਜੋ ਕੋਈ ਸੁਖਸ਼ਮਤਰ

ਪੜਦਾ ਸੀ ਉਹ ਚਾਕ ਹੋ ਗਿਆ । ਆਪ ਨਦਰੀ ਨਦਰ ਨਿਹਾਲ ਹੋ ਗਏ । ਅਮਰ ਪਦ ਦੇ ਸਿੰਘਾਸਨ ਤੇ ਜਾ ਬਿਰਾਜੇ ਅਤੇ ਇਕ ਨਵੀਂ ਦ੍ਰਿਸ਼ਟੀ ਦੇ ਮਾਲਿਕ ਹੋ ਗਏ ਜਿਸ ਦਾ ਸੰਕੇਤ ਆਪ ਦੀ ਬਾਣੀ ਵਿਚੋਂ ਇਸ ਤਰ੍ਹਾਂ ਮਿਲਦਾ ਹੈ :

ਗੁਰ ਪਰਸਾਦੀ ਬੁਝਿਆ ਜਾ ਵੇਖਾ ਹਰਿ ਇਕੁ ਹੈ
ਹਰਿ ਬਿਨੁ ਅਵਰੁ ਨ ਕੋਈ ॥
ਕਹੈ ਨਾਨਕੁ ਏਹਿ ਨੇਤ੍ਰ ਅੰਧ ਸੇ
ਸਤਿਗੁਰਿ ਮਿਲਿਐ ਦਿਬ ਦ੍ਰਿਸਟਿ ਹੋਈ ॥੩੬॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੯੨੨)

# ਗੁਰ ਪਦ

ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਆਪਣੇ ਨਿੱਜੀ ਤਜਰਬੇ ਦੇ ਆਧਾਰ ਤੇ ਦੱਸਦੇ ਹਨ ਕਿ ਜਦ ਉਹਨਾਂ ਆਪਣੇ ਅੰਦਰ ਝਾਤ ਮਾਰੀ ਅਤੇ ਸਮੁੰਦਰ ਵਾਂਗ ਗਹਿਰਾਈ ਲੰਘ ਕੇ ਦਰਸ਼ਨ ਕੀਤੇ ਤਾਂ ਇਕ ਅਨੂਠੀ ਬਾਤ ਇਹ ਦੇਖੀ ਕਿ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਅਤੇ ਅਕਾਲ ਪੁਰਖ ਇੱਕ ਮਿੱਕ ਹਨ ਜਾਂ *ਇਕ ਜੋਤ ਦੋ ਮੂਰਤੀ* ਰੱਖਦੇ ਹਨ । ਆਪ ਦੇ ਸ਼ਬਦ ਹਨ :

*ਸਮੁੰਦੁ ਵਿਰੋਲਿ ਸਰੀਰੁ ਹਮ ਦੇਖਿਆ ਇਕ ਵਸਤੁ ਅਨੂਪ ਦਿਖਾਈ ॥*
*ਗੁਰ ਗੋਵਿੰਦੁ ਗੁੋਵਿੰਦੁ ਗੁਰੂ ਹੈ ਨਾਨਕ ਭੇਦੁ ਨ ਭਾਈ ॥੪॥੧॥੮॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੪੪੨)

ਉਪਰੋਕਤ ਸ਼ਬਦ ਦਾ ਭਾਵ ਹੈ ਕਿ ਗੁਰੂ ਪਦ ਇਕ ਐਸੀ ਅਵਸਥਾ ਹੈ ਜਿਹੜੀ ਅਕਾਲ ਪੁਰਖ ਨਾਲ ਸੁਰਤ ਦੀ ਅਭੇਦਤਾ ਪ੍ਰਾਪਤ ਕਰਨ ਉਪਰੰਤ ਪ੍ਰਾਪਤ ਹੁੰਦੀ ਹੈ, ਅਤੇ ਅਕਾਲ ਸ਼ਕਤੀ ਦੇ ਦਰਿਆ ਉਸ ਵਿਅਕਤੀ ਥਾਣੀਂ ਵਗ ਤੁਰਦੇ ਹਨ । ਐਸੀ ਅਵਸਥਾ ਅਤੇ ਸਮਰੱਥਾ ਪ੍ਰਾਪਤ ਕੀਤੇ ਬਗੈਰ ਕਿਵੇਂ ਕੋਈ ਗੁਰੂ ਕਹਿਲਵਾ ਸਕਦਾ ਹੈ ?

ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਬਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਲਿਖਿਆ ਹੈ ਕਿ ਪ੍ਰਭੂ ਖੁਦ ਆਪਣੀ ਕਲਾ ਇਹਨਾਂ ਦੇ ਜਰੀਏ ਵਰਤਾ ਰਿਹਾ ਸੀ :

*ਆਪਿ ਨਰਾਇਣੁ ਕਲਾ ਧਾਰਿ ਜਗ ਮਹਿ ਪਰਵਰਿਯਉ ॥*
*ਨਿਰੰਕਾਰਿ ਆਕਾਰੁ ਜੋਤਿ ਜਗ ਮੰਡਲਿ ਕਰਿਯਉ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੩੯੫)

ਗੁਰ-ਗੱਦੀ ਦੇ ਸਿੰਘਾਸਨ ਦੇ ਬਿਰਾਜਨ ਉਪਰੰਤ ਆਪ ਨੂੰ ਹੁਕਮ ਹੋਇਆ, ਕਿ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੀ ਜੋਤ ਗੋਇੰਦਵਾਲ ਜਾ ਕੇ ਜਗਾਓ

ਅਤੇ ਜਗਤ ਨੂੰ ਤਾਰੋ ।

ਫੇਰ ਵਸਾਯਾ ਗੋਂਦਵਾਲ ਅਚਰਜ ਖੇਲ ਨ ਲਖਿਆ ਜਾਈ ॥

(ਭਾਈ ਗੁਰਦਾਸ ਜੀ ਵਾਰ ੧)

ਉਹ ਅਚਰਜ ਖੇਲ ਇਹ ਸੀ ਕਿ ਗੋਇੰਦਵਾਲ ਤੋਂ ਕਿਰਪਾ ਅਤੇ ਮਿਹਰ ਦਾ ਸਮੁੰਦਰ ਵਗ ਤੁਰਿਆ । ਜਿੱਥੇ ਆਪ ਬਿਰਾਜਨ ਉਥੋਂ ਸਭ ਉਪਾਧੀਆਂ ਦੂਰ ਹੋ ਜਾਣ ।

*ਸਤਿਗੁਰ ਅਮਰ ਦਇਆ ਕੇ ਸਿੰਧ । ਅਨਾਥ ਨਾਥ ਦੀਨ ਕੇ ਬੰਧ ।*
*ਲੱਗੇ ਨ ਆਧ ਵਿਆਧ ਉਪਾਧ । ਜਹਾਂ ਬਿਰਾਂਜੈ ਸਤਿਗੁਰ ਸਾਧ ।।*

ਗੋਇੰਦਵਾਲ ਗੋਬਿੰਦਪੁਰੀ ਕਹਿਲਾਣ ਲੱਗ ਪਿਆ ਜਿਵੇਂ ਕਿ ਜਲਨ ਭੱਟ ਦੀ ਕਲਾਮ ਤੋਂ ਸਿੱਧ ਹੁੰਦਾ ਹੈ :

ਗੋਬਿੰਦ ਵਾਲੁ ਗੋਬਿੰਦ ਪੁਰੀ ਸਮ ਜਲੵਨ ਤੀਰਿ ਬਿਪਾਸ ਬਨਾਯਉ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੪੦੦)

ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਅੰਤਰ ਆਤਮੇ ਸੁਰਤ ਕਰਕੇ ਹਰ ਵਕਤ ਅਕਾਲ ਪੁਰਖ ਨਾਲ ਤਦ ਰੂਪ ਰਹਿਣ ਅਤੇ ਰਸ ਮਾਣਨ । ਰਿੱਧੀ ਸਿੱਧੀ ਖੱਬੇ ਸੱਜੇ ਸੇਵਾ ਦੀ ਤਾਂਘ ਵਿੱਚ ਰਹਿਣ ਅਤੇ ਆਪ ਦੇ ਮੂੰਹ ਵੱਲ ਦੇਖਣ ਕਿ ਕਦ ਹੁਕਮ ਹੋਵੇ । ਕੱਲ ਨਾਮੀ ਭੱਟ ਇਸ ਪਾਰਥਾਇ ਲਿਖਦਾ ਹੈ :

ਬਾਰਿਜੁ ਕਰਿ ਦਾਹਿਣੈ ਸਿਧਿ ਸਨਮੁਖ ਮੁਖੁ ਜੋਵੈ ॥
ਰਿਧਿ ਬਸੈ ਬਾਂਵਾਂਗਿ ਜੁ ਤੀਨਿ ਲੋਕਾਂਤਰ ਮੋਹੈ ॥
ਰਿਦੈ ਬਸੈ ਅਕਹੀਉ ਸੋਇ ਰਸੁ ਤਿਨ ਹੀ ਜਾਤਉ ॥
ਮੁਖਹੁ ਭਗਤਿ ਉਚਰੈ ਅਮਰੁ ਗੁਰੁ ਇਤੁ ਰੰਗਿ ਰਾਤਉ ॥
ਮਸਤਕਿ ਨੀਸਾਣੁ ਸਚਉ ਕਰਮੁ ਕਲੵ ਜੋੜਿ ਕਰ ਧੵਾਇਅਉ ॥

ਪਰਸਿਅਉ ਗੁਰੂ ਸਤਿਗੁਰ ਤਿਲਕੁ ਸਰਬ ਇਛ ਤਿਨਿ ਪਾਇਅਉ ॥੯॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੩੯੪)

ਭਾਵ, ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਸੱਜੇ ਹੱਥ ਵਿੱਚ ਪਦਮ ਹੈ, ਸਿਧੀ ਉਨ੍ਹਾਂ ਦੇ ਮੂੰਹ ਨੂੰ ਸਾਹਮਣੇ ਹੋ ਕੇ ਤੱਕ ਰਹੀ ਹੈ, ਅਤੇ ਆਪ ਦੇ ਖੱਬੇ ਪਾਸੇ ਰਿਧੀ ਵਸ ਰਹੀ ਹੈ ਜੋ ਤਿੰਨਾਂ ਲੋਕਾਂ ਨੂੰ ਮੋਂਹਦੀ ਹੈ । ਆਪ ਦੇ ਹਿਰਦੇ ਵਿੱਚ ਅਕੱਥ ਪ੍ਰਭੂ ਵਸ ਰਿਹਾ ਹੈ ਜਿਸ ਦੇ ਅਨੰਦ ਨੂੰ ਆਪ ਨੇ ਜਾਣਿਆ ਹੈ । ਇਸ ਰੰਗ ਵਿੱਚ ਰੱਤੇ, ਆਪ ਅਕਾਲ ਪੁਰਖ ਦੀ ਭਗਤੀ ਦ੍ਰਿੜਾ ਰਹੇ ਹੋ । ਆਪ ਜੀ ਦੇ ਮਸਤਕ ਉਤੇ ਪ੍ਰਭੂ ਦੀ ਸੱਚੀ ਬਖਸ਼ਿਸ਼ ਦਾ ਨਿਸ਼ਾਨ ਹੈ । ਕੱਲ ਕਵੀ ਕਹਿੰਦਾ ਹੈ ਕਿ ਜਿਸ ਮਨੁੱਖ ਨੇ ਹੱਥ ਜੋੜ ਕੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੂੰ ਧਿਆਇਆ ਹੈ ਅਤੇ ਇਸ ਸ਼ਰੋਮਣੀ ਗੁਰੂ ਨੂੰ ਪਰਸਿਆ ਹੈ, ਉਸ ਨੇ ਆਪਣੀਆਂ ਸਭ ਮਨੋ-ਕਾਮਨਾਵਾਂ ਪ੍ਰਾਪਤ ਕਰ ਲਈਆਂ ਹਨ ।

ਆਪ ਦੇ ਗੁਰ-ਗੱਦੀ ਸਮੇਂ ਦੀਆਂ ਜੋ ਕਲਯਾਨਕਾਰੀ ਘਟਨਾਵਾਂ ਦਾ ਵੇਰਵਾ ਮਿਲਦਾ ਹੈ, ਉਹ ਦੱਸਦਾ ਹੈ ਕਿ ਆਪ ਦੇ ਰੁਮਾਲ ਵਿੱਚ ਸ਼ਕਤੀ ਹੈ, ਲਕੜੀ ਦੀ ਖੜਾਂਵ ਜੋ ਆਪ ਵਰਤਦੇ ਹਨ, ਉਸ ਵਿੱਚ ਸ਼ਕਤੀ ਹੈ, ਘੋੜੀ ਜਿਸ ਪੁਰ ਆਪ ਸਵਾਰੀ ਕਰਦੇ ਹਨ, ਉਸ ਵਿੱਚ ਸ਼ਕਤੀ ਹੈ । ਜਿੱਧਰ ਆਪ ਦੀ ਨਿਗਾਹ ਚਲੀ ਜਾਇ, ਜਿਸ ਵਸਤੂ ਨੂੰ ਆਪ ਦੇ ਹੱਥਾਂ ਦੀ ਪਰਸ ਜਾਂ ਚਰਨਾਂ ਦੀ ਛੋਹ ਮਿਲ ਜਾਇ ਉਥੋਂ ਦੁੱਖ, ਰੋਗ, ਮੌਤ ਆਦਿ ਸਭ ਦੇ ਡੇਰੇ ਪੁੱਟੇ ਜਾਣ । ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਜਿਨ੍ਹਾਂ ਨੇ ਸਭ ਕੌਤਕ ਆਪਣੀ ਅੱਖੀਂ ਦੇਖੇ, ਇਸ ਬਾਰੇ ਲਿਖਦੇ ਹਨ :

ਜਿਨ ਪਰਸਿਆ ਗੁਰੁ ਸਤਿਗੁਰੁ ਪੂਰਾ ਤਿਨ ਕੇ ਕਿਲਵਿਖ ਨਾਸ ਗਵਾਇਆ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੧੧੬)

ਇੱਥੋਂ ਤੱਕ ਕਿ ਜਿਤਨਾ ਚਿਰ ਆਪ ਦੇਹ ਸਰੂਪ ਵਿੱਚ ਰਹੇ, ਕਾਲ ਵੀ ਗੋਇੰਦਵਾਲ ਵਿਚੋਂ ਨੱਠ ਗਿਆ । ਇਕ ਮਾਈ ਦੇ ਵਿਰਲਾਪ ਨੇ ਜਿਸ ਦਾ

ਪੁੱਤ ਮਰ ਗਿਆ ਸੀ, ਸਿਰਫ ਆਪਣਾ ਬੱਚਾ ਹੀ ਸੁਰਜੀਤ ਨਾ ਕਰਵਾਇਆ, ਬਲਕਿ ਆਪ ਜੀ ਦੇ ਮੁਖਾਰਬਿੰਦ ਤੋਂ ਇਹ ਵਰ ਕਹਿਲਵਾਇਆ :

*ਹਮ ਜਬ ਲੱਗ ਰਹੇ ਈਹਾਂ ਤਨ ਧਰੇ । ਨਗਰ ਮਾਹਿ ਕੋਊ ਨਹੀਂ ਮਰੇ ।।*

ਅਤੇ, ਐਸਾ ਹੀ ਹੋਇਆ । ਲਿਖਿਆ ਹੈ :

*ਸਹਿਜ ਭਾਇ ਗੁਰ ਬਚਨ ਉਚਾਰਾ । ਨਹੀਂ ਕੋਈ ਮੂਆ ਨਗਰ ਮਝਾਰਾ ।*
*ਯਹ ਪਰਗਟ ਕਾਲ ਕੋ ਲਪਨ ਕੀਆ । ਬਾਈਸ ਬਰਸ ਤਹਾ ਗੁਰ ਤਨ ਰਾਖਾ ।*
*ਨਹੀਂ ਕੋਊ ਮੂਆ ਨਾ ਕਾਹੂ ਭਾਖਾ ।।*

ਜਿੱਥੇ ਅਕਾਲ ਵਸੇ ਉਥੇ ਕਾਲ ਦਾ ਕੀ ਕੰਮ ?

**ਪੰਚ ਦੂਤ ਤੁਧੁ ਵਸਿ ਕੀਤੇ ਕਾਲੁ ਕੰਟਕੁ ਮਾਰਿਆ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੯੧੭)

ਇਹ ਅਚੰਭਾ ਸਿਰਫ਼ ਗੋਇੰਦਵਾਲ ਵਿੱਚ ਹੀ ਹੋਇਆ । ਤਵਾਰੀਖ ਦੇ ਪੰਨਿਆਂ ਵਿੱਚ ਹੋਰ ਕਿੱਧਰੇ ਐਸਾ ਨਹੀਂ ਵਾਪਰਿਆ ਕਿ ਕਾਲ ਨੂੰ ਕੀਲ ਦਿੱਤਾ ਗਿਆ ਹੋਵੇ ।

# ਪਾਹੁਲ

ਅਨੰਦ ਪਦ ਪਰਦਾਨ ਕਰਨ ਲਈ ਗੋਇੰਦਵਾਲ ਵਿਖੇ ਚਰਨ ਪਾਹੁਲ ਦਿਤੀ ਜਾਂਦੀ ਸੀ । ਤਦੋਂ ਇਹ ਸਿੱਖੀ ਦੀ ਰੀਤ ਸੀ । ਅਨੰਦਪੁਰ ਸਾਹਿਬ, ਜਦ ਉਹੋ ਗੁਰ-ਜੋਤੀ, ਦਸਵੇਂ ਜਾਮੇ ਵਿੱਚ ਜਾ ਜਗਮਗਾਈ ਤਾਂ ਚਰਨ ਪਾਹੁਲ ਨੇ ਖੰਡੇ ਦੀ ਪਾਹੁਲ ਦਾ ਰੂਪ ਧਾਰਨ ਕਰ ਲਿਆ । ਪਾਹੁਲ ਦੀ ਰੀਤ ਨੇ ਰੂਪ ਤਾਂ ਵਟਾਇਆ, ਪ੍ਰੰਤੂ ਕੁਦਰਤ ਦਾ ਅਸੂਲ ਉਹ ਹੀ ਰਿਹਾ । ਕੁਦਰਤ ਦੀ ਰਚਨਾ ਵਿੱਚ ਇਕ ਉੱਡਣਾ ਕੀੜਾ ਹੁੰਦਾ ਹੈ ਜਿਸ ਦਾ ਨਾਮ ਹੈ ਭ੍ਰਿੰਗੀ । ਇਹ ਕੀੜਾ, ਜਿਸ ਨੂੰ ਆਪਣੇ ਵਰਗਾ ਬਣਾਨਾ ਹੋਵੇ, ਪਹਿਲੇ ਪੈਰਾਂ ਥੱਲੇ ਰੋਂਦ ਕੇ ਉਸ ਨੂੰ ਮਾਰ ਦੇਂਦਾ ਹੈ । ਫਿਰ ਉਸ ਅੰਦਰ ਕੋਈ ਐਸੀ ਆਵਾਜ਼ ਦੇਂਦਾ ਹੈ ਕਿ ਮੋਇਆ ਹੋਇਆ ਕੀੜਾ ਜ਼ਿੰਦਾ ਹੋ ਜਾਂਦਾ ਹੈ ਅਤੇ ਉੱਡਣੇ ਕੀੜੇ ਵਰਗਾ ਬਲ ਉਸ ਵਿੱਚ ਆ ਜਾਂਦਾ ਹੈ ।

ਇਸੇ ਤਰ੍ਹਾਂ ਗੁਰੂ ਘਰ ਦੀ ਰੀਤ ਹੈ । ਸਿੱਖ, ਜਦ ਵਿਅਕਤੀਗਤ ਹੋਂਦ ਨੂੰ ਸਮਾਪਤ ਕਰ ਦਏ ਅਤੇ ਗੁਰੂ ਆਸ਼ੇ ਨਾਲ ਇਕ ਮਿਕ ਹੋ ਜਾਵੇ, ਤਦ, ਕਾਲ ਦੇ ਗੇੜੇ ਵਿਚੋਂ ਨਿੱਕਲ ਸਕਦਾ ਹੈ । ਹੋਰ ਕੋਈ ਰਾਸਤਾ ਨਹੀਂ ਛੁਟਕਾਰੇ ਦਾ ।

*ਅਨੇਕ ਜੂਨੀ ਭਰਮਿ ਆਵੈ ਵਿਣੁ ਸਤਿਗੁਰ ਮੁਕਤਿ ਨ ਪਾਏ ॥*
*ਫਿਰਿ ਮੁਕਤਿ ਪਾਏ ਲਾਗਿ ਚਰਣੀ ਸਤਿਗੁਰੂ ਸਬਦੁ ਸੁਣਾਏ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੯੧੭)

ਸਿੱਖੀ ਜੀਵਨ ਹੈ : ਸੰਜਮ ਅਤੇ ਸਮਰਪਨ (Discipline & Dedication) । ਭਾਵ : ਗੁਰੂ ਦੀ ਦੱਸੀ ਰਹਿਣੀ ਵਿੱਚ ਜੀਉਣਾ ਅਤੇ ਗੁਰੂ ਪਰਾਇਣ ਰਹਿਣਾ । ਅਥਵਾ :

*ਆਪੁ ਛਡਿ ਸਦਾ ਰਹੈ ਪਰਣੈ*

ਗੁਰ ਬਿਨੁ ਅਵਰੁ ਨ ਜਾਣੈ ਕੋਏ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੯੧੯)

ਆਦਿ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਮਹਾਰਾਜ ਜੀ ਤੋਂ ਇਹ ਹੀ ਪ੍ਰਥਾ ਰਹੀ ਕਿ ਗੁਰੂ ਗੱਦੀ ਉਸ ਨੂੰ ਮਿਲੀ, ਗੁਰੂ ਜੋਤਿ ਉਸ ਵਿਅਕਤੀ ਵਿੱਚ ਸਥਾਪਿਤ ਕੀਤੀ ਗਈ, ਜਿਸ ਦੀ ਵਿਅਕਤੀਗਤ ਹੋਂਦ ਗੁਰੂ ਹੋਂਦ ਨਾਲ ਅਭੇਦ ਹੋ ਗਈ । ਇਹ ਹੀ ਨਿਯਮ ਦਸਵੇਂ ਜਾਮੇ ਵਿੱਚ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਅਪਣਾਇਆ ਜਦ ਆਪ ਨੇ ਖਾਲਸੇ ਨੂੰ ਪੰਜ ਪਿਆਰਿਆਂ ਦੇ ਰੂਪ ਵਿੱਚ ਗੱਦੀ ਦਿੱਤੀ । ਸਮੇਂ (ਵੇਲੇ) ਦੇ ਪਰਿਵਰਤਨ ਨਾਲ ਪਾਹੁਲ ਦੀ ਰੀਤ ਤਾਂ ਬਦਲ ਗਈ, ਪਰ ਬੁਨਿਆਦੀ ਨਿਯਮ ਨਹੀਂ ਬਦਲਿਆ, ਬਲਕਿ ਇੱਕ ਵਾਧਾ ਕੀਤਾ ਗਿਆ ਕਿ ਗੁਰੂ ਅਤੇ ਸਿੱਖ ਦਾ ਬਾਹਰੀ ਸਰੂਪ ਵੀ ਇਕ ਕਰ ਦਿੱਤਾ ।

ਹਰਿ ਸੱਚੇ ਤਖਤ ਰਚਾਇਆ ਸਤਿ ਸੰਗਤਿ ਮੇਲਾ ।
ਨਾਨਕ ਨਿਰਭਉ ਨਿਰੰਕਾਰ ਵਿਚਿ ਸਿਧਾਂ ਖੇਲਾ ।
ਗੁਰੁ ਸਿਮਰ ਮਨਾਈ ਕਾਲਕਾ ਖੰਡੇ ਕੀ ਵੇਲਾ ।
ਪੀਵਹੁ ਪਾਹੁਲ ਖੰਡੇਧਾਰ ਹੋਇ ਜਨਮ ਸੁਹੇਲਾ ।
ਗੁਰ ਸੰਗਤਿ ਕੀਨੀ ਖ਼ਾਲਸਾ ਮਨਮੁਖੀ ਦੁਹੇਲਾ ।
ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰ ਚੇਲਾ ॥ ੧ ॥

(ਭਾਈ ਗੁਰਦਾਸ ਜੀ ਵਾਰ ੩੬)

ਤਥਾ,

ਖਾਲਸਾ ਮੇਰੋ ਰੂਪ ਹੈ ਖਾਸ ।

(ਸਰਬ ਲੋਹ ਗ੍ਰੰਥ)

**ਵਰਤਮਾਨ ਸਮੇਂ ਵਿੱਚ ਨਾਮ ਦਾ ਭੰਡਾਰ ਸ੍ਰੀ ਗੁਰੂ ਗਰੰਥ ਸਾਹਿਬ ਜੀ ਹਨ । ਨਾਮ ਦੀ ਵਿਧੀ ਪੰਜਾਂ ਪਿਆਰਿਆਂ ਪਾਸ ਹੈ । ਕਮਾਈ – ਗੁਰਸਿੱਖ ਦੀ**

**ਆਪਣੀ ਹੈ । ਪਹਿਲੋਂ ਵੀ ਸੀ ਅਤੇ ਹੁਣ ਵੀ ਹੈ । ਹੁਣ ਵੀ ਕਲਾ ਉਸੇ ਤਰ੍ਹਾਂ ਵਰਤਦੀ ਹੈ ਜੇ ਦਸਵੇਂ ਪਾਤਸ਼ਾਹ ਦੀ ਕਸਵੱਟੀ ਤੇ ਉੱਤਰੇ ਹੋਇ ਪੂਰਨ ਗੁਰਸਿੱਖ ਪੰਜ ਪਿਆਰੇ ਅਧਿਕਾਰੀ ਪੁਰਸ਼ਾਂ ਨੂੰ ਅੰਮ੍ਰਿਤ ਛਕਾਣ ।** ਪ੍ਰੰਤੂ ਜੇ ਪੰਜ ਪਿਆਰੇ ਗੁਰੂ ਆਸ਼ੇ ਨਾਲ ਇਕ ਮਿਕ ਨਹੀਂ, ਜਾਂ ਅੰਮ੍ਰਿਤ ਛਕਣ ਵਾਲੇ ਅਧਿਕਾਰੀ ਨਹੀਂ ਅਤੇ ਕਮਾਈ ਨਹੀਂ ਕਰਦੇ, ਤਾਂ ਕਲਾ ਨਹੀਂ ਵਰਤਦੀ । ਇਹ ਘਾਟ ਹੀ ਸ਼ਬਦ ਗੁਰੂ ਦੇ ਸਿਧਾਂਤ ਨੂੰ ਹਾਨੀ ਪਹੁੰਚਾਉਂਦੀ ਹੈ ਅਤੇ ਦੇਹਧਾਰੀ ਗੁਰੂਆਂ ਲਈ ਮੈਦਾਨ ਸਾਫ ਕਰਦੀ ਹੈ ।

ਪਹਿਲੇ ਜਾਮੇ ਵਿੱਚ ਹੀ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਮਹਾਰਾਜ ਜੀ ਨੇ ਵਿਧਾਨ ਬਣਾ ਦਿਤਾ ਸੀ ਕਿ ਗੁਰੂ ਦੀ ਮਤ ਧਾਰਨ ਕਰਨ ਨਾਲ, ਆਪਣਾ ਆਪ ਮਾਰਨ ਨਾਲ, ਕਲਯਾਨ ਹੁੰਦੀ ਹੈ ਅਤੇ ਗੁਰੂ ਦਾ ਸਰੂਪ ਸ਼ਬਦ ਹੈ । ਜਿਵੇਂ ਕਿ ਆਪ ਦਾ ਕਥਨ ਹੈ :

*ਸਤਿਗੁਰ ਕੈ ਜਨਮੇ ਗਵਨੁ ਮਿਟਾਇਆ ॥*
*ਅਨਹਤਿ ਰਾਤੇ ਇਹੁ ਮਨੁ ਲਾਇਆ ॥*
*ਮਨਸਾ ਆਸਾ ਸਬਦਿ ਜਲਾਈ ॥*
*ਗੁਰਮੁਖਿ ਜੋਤਿ ਨਿਰੰਤਰਿ ਪਾਈ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੯੩੯)

*ਜੀਵਤੁ ਮਰੈ ਤਾ ਸਭੁ ਕਿਛੁ ਸੂਝੈ ਅੰਤਰਿ ਜਾਣੈ ਸਰਬ ਦਇਆ ॥*
*ਨਾਨਕ ਤਾ ਕਉ ਮਿਲੈ ਵਡਾਈ ਆਪੁ ਪਛਾਣੈ ਸਰਬ ਜੀਆ ॥੨੪॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੯੪੦)

*ਪਵਨ ਅਰੰਭੁ ਸਤਿਗੁਰ ਮਤਿ ਵੇਲਾ ॥*
*ਸਬਦੁ ਗੁਰੂ ਸੁਰਤਿ ਧੁਨਿ ਚੇਲਾ ॥*
*ਅਕਥ ਕਥਾ ਲੇ ਰਹਉ ਨਿਰਾਲਾ ॥*
*ਨਾਨਕ ਜੁਗਿ ਜੁਗਿ ਗੁਰ ਗੋਪਾਲਾ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੯੪੨)

ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੀ ਬਾਣੀ ਵਿਚੋਂ ਸੰਕੇਤ ਮਿਲਦਾ ਹੈ ਕਿ ਅੰਮ੍ਰਿਤ ਦੀ ਧਾਰਾ ਸਭ ਅੰਦਰ ਆ ਰਹੀ ਹੈ । ਇਸ ਨੂੰ ਬੁੱਝਣਾ ਪੈਂਦਾ ਹੈ । ਇਹ ਬੁਝਾਰਤ ਤਦ ਬੁੱਝੀ ਜਾਂਦੀ ਹੈ ਜਦ ਕੋਈ ਗੁਰੂ ਦੀ ਦੱਸੀ ਜੁਗਤ ਨੂੰ ਅਪਣਾਇ ਅਤੇ ਕਮਾਈ ਕਰੇ । ਕਮਾਈ ਹੈ – ਹਉਮੈ ਤਥਾ ਦੁਨਿਆਵੀ ਤ੍ਰਿਸ਼ਨਾ ਤੋਂ ਨਿਆਰੇ ਹੋ ਕਿ ਮਨ ਦੀਆਂ ਲਹਿਰਾਂ ਨੂੰ ਰੋਕਣਾ ਅਤੇ ਨਦਰ ਲਈ ਤਰਸਣਾ ।

ਆਪ ਫੁਰਮਾਂਦੇ ਹਨ :

*ਅੰਮ੍ਰਿਤੁ ਸਦਾ ਵਰਸਦਾ ਬੂਝਨਿ ਬੂਝਣਹਾਰ ॥*
*ਗੁਰਮੁਖਿ ਜਿਨ੍ਹੀ ਬੁਝਿਆ ਹਰਿ ਅੰਮ੍ਰਿਤੁ ਰਖਿਆ ਉਰਿ ਧਾਰਿ ॥*
*ਹਰਿ ਅੰਮ੍ਰਿਤੁ ਪੀਵਹਿ ਸਦਾ ਰੰਗਿ ਰਾਤੇ ਹਉਮੈ ਤ੍ਰਿਸਨਾ ਮਾਰਿ ॥*
*ਅੰਮ੍ਰਿਤੁ ਹਰਿ ਕਾ ਨਾਮੁ ਹੈ ਵਰਸੈ ਕਿਰਪਾ ਧਾਰਿ ॥*
*ਨਾਨਕ ਗੁਰਮੁਖਿ ਨਦਰੀ ਆਇਆ ਹਰਿ ਆਤਮ ਰਾਮੁ ਮੁਰਾਰਿ ॥੨॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੨੮੧)

## ਦਰਸਨਿ ਪਰਸਿਐ ਗੁਰੂ ਕੈ ਜਨਮ ਮਰਣ ਦੁਖੁ ਜਾਇ ॥

ਗੁਰਗੱਦੀ ਬਿਰਾਜਣ ਤੋਂ ਬਾਅਦ, ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦਰਸ ਪਰਸ ਨਾਲ, ਅਥਵਾ ਨਦਰੀ ਨਦਰ ਨਿਹਾਲ ਕਰ ਦੇਂਦੇ ਅਤੇ ਅੰਦਰ ਦੇ ਅਗਿਆਨ ਦੇ ਪੜਦੇ ਫੋੜ ਦੇਂਦੇ । ਜਗਿਆਸੂ ਦੀ ਬਿਰਤੀ ਆਪ ਦੀ ਅੰਤਰੀਵ ਛੋਹ ਨਾਲ ਸਮਾਧ-ਇਸਥਿਤ ਹੋ ਜਾਂਦੀ ਅਤੇ ਅੰਦਰ ਰੱਬੀ ਪ੍ਰਕਾਸ਼ ਹੋ ਜਾਂਦਾ । ਉਹ ਅਵਸਥਾ ਪ੍ਰਾਪਤ ਹੋ ਜਾਣੀ, ਜਿਸ ਬਾਰੇ ਆਪ ਦੀ ਬਾਣੀ ਵਿਚੋਂ ਸੰਕੇਤ ਮਿਲਦਾ ਹੈ ਕਿ ਦਸਵਾਂ ਦਵਾਰ ਖੁੱਲ੍ਹ ਕੇ ਮਨ ਪੂਰਨ ਟਿਕਾਓ ਵਿੱਚ, ਦੁਖ ਸੁਖ ਤੋਂ ਉੱਪਰ, ਆਕਾਸ਼ੀ ਬਿਰਤੀ ਰੱਖਣ ਵਾਲਾ ਹੋ ਜਾਣਾ, ਅਤੇ ਜੀਵਨ ਪ੍ਰਕਾਸ਼ ਆਸਰਿਤ ਗੁਜ਼ਰਨ ਲੱਗ ਜਾਣਾ । ਆਪ ਦੇ ਬਚਨ ਹਨ :

*ਗੁਰਮੁਖਿ ਅੰਤਰਿ ਸਹਜੁ ਹੈ ਮਨੁ ਚੜਿਆ ਦਸਵੈ ਆਕਾਸਿ ॥*
*ਤਿਥੈ ਊਂਘ ਨ ਭੁਖ ਹੈ ਹਰਿ ਅੰਮ੍ਰਿਤ ਨਾਮੁ ਸੁਖ ਵਾਸੁ ॥*
*ਨਾਨਕ ਦੁਖੁ ਸੁਖੁ ਵਿਆਪਤ ਨਹੀ ਜਿਥੈ ਆਤਮ ਰਾਮ ਪ੍ਰਗਾਸੁ ॥੧੯॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੪੧੪)

ਜਿਨ੍ਹਾਂ ਗੁਰਸਿੱਖਾਂ ਨਾਲ ਐਸੀ ਵਾਪਰੀ ਜਿਵੇਂ ਕਿ ਉੱਪਰ ਦਸਿਆ ਹੈ, ਉਨ੍ਹਾਂ ਦੀਆਂ ਸਾਖੀਆਂ ਦਾ ਸੰਖਿਪਤ ਵੇਰਵਾ ਇੰਜ ਹੈ :

(੧) ਅਨਿੰਨ ਸਿੱਖ ਭਾਈ ਪਾਰੋ ਜੁਲਕਾ ਡੱਲਾ ਨਿਵਾਸੀ ਜੋ ਖੱਤਰੀ ਸੀ ਅਤੇ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਦੇ ਸਮੇਂ ਤੋਂ ਸਿੱਖੀ ਵਿੱਚ ਪਰਵੇਸ਼ ਹੋ ਚੁੱਕਾ ਸੀ, ਇਕ ਵੇਰ ਤੀਬਰ ਬ੍ਰਹਮ-ਜਗਿਆਸਾ ਲੈ ਕੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਪਾਸ ਆਇਆ ਤਾਂ,

*ਅੰਤਰਜਾਮੀ ਦਿਆਲ ਪ੍ਰੇਮ ਭਾਉ ਤਾ ਕਾ ਲਖਾ ।*
*ਨਦਰੀ ਨਦਰ ਨਿਹਾਲ ਪਰਮਹੰਸ ਗੁਰਮੁਖ ਭਇਆ ।*

ਉਸ ਨਾਲ ਇਹ ਵਾਪਰੀ ਕਿ,

*ਪੂਰਨ ਗਿਆਨ ਤਿਸ ਮਨ ਪ੍ਰਗਾਸਾ । ਜਨਮ ਜਨਮ ਕੀ ਪੂਰੀ ਆਸਾ ।*
*ਪਰਮਹੰਸ ਸਤਗੁਰੂ ਮੁਖ ਕਹਾ । ਦ੍ਰਿੜ ਨਿਜ ਸਰੂਪ ਬ੍ਰਹਮ ਸੁਖ ਲਹਾ ।*
*ਜੋਗ ਵੈਰਾਗ ਭਗਤਿ ਅਰ ਗਿਆਨ । ਇਹ ਚਾਹੇ ਪੂਰਨ ਪ੍ਰਮਾਨ ।*
*ਰਿੱਧ ਸਿੱਧ ਸਤਗੁਰ ਤੇ ਪਾਈ । ਭਏ ਦਿਆਲ ਤਿਸ ਸਤਗੁਰ ਸਾਂਈ ।*

ਭਾਈ ਪਾਰੋ ਦੀ ਮਾਰਫਤ, ਇਕ ਪਠਾਣ, ਜੋ ਘੋੜਿਆਂ ਦਾ ਸੌਦਾਗਰ ਸੀ ਅਤੇ ਅਲਾਹ ਯਾਰ ਜਿਸ ਦਾ ਨਾਮ ਸੀ, ਜਦ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਦਰਸ਼ਨਾਂ ਨੂੰ ਆਇਆ ਤਾਂ ਉਸ ਅੰਦਰ, ਨਜ਼ਰ ਮਿਲਦੇ ਹੀ, ਤੀਬਰ ਵੈਰਾਗ ਅਤੇ ਜਗਿਆਸਾ ਜਾਗ ਪਏ । ਉਸ ਨੂੰ ਮੁਖਾਤਬ ਹੁੰਦੇ ਗੁਰੂ ਜੀ ਨੇ ਫੁਰਮਾਇਆ, 'ਤੂੰ ਅਲਾਹ ਦਾ ਯਾਰ ਹੈਂ ? ਤੈਨੂੰ ਪਤਾ ਅਲਾਹ ਦਾ ਯਾਰ ਹੋਣਾ ਕਿੰਨਾ ਕਠਿਨ ਹੈ ? ਆ ਮੈਂ ਤੈਨੂੰ ਅਲਾਹ ਦਾ ਬੰਦਾ (ਗੁਲਾਮ) ਬਣਾਉਂਦਾ ਹਾਂ ।' ਬਸ ਫੇਰ ਕੀ ਸੀ - ਇਹ ਗੁਰੂ ਮਹਾਰਾਜ ਦਾ ਮੁਰੀਦ ਬਣ ਗਿਆ । ਇਹ ਦਰਵੇਸ਼ ਅੱਲਾ ਸ਼ਾਹ ਲਾਹੌਰੀ ਕਰ ਕੇ ਪ੍ਰਸਿੱਧ ਹੋਇਆ ।

*ਪਾਰੋ ਸਗਲ ਕਥਾ ਗੁਰ ਕਹੀ । ਸੁਨੀ ਦਿਆਲ ਕ੍ਰਿਪਾ ਤਿਸ ਭਈ ।*
*ਦਰਸ-ਪ੍ਰਤਾਪ ਅੰਤਰ ਭਇਓ ਲੀਨ । ਸਤਗੁਰ ਤਾਹ ਪਰਮ ਪਦ ਦੀਨ ........*
*ਸਤਸੰਗ ਭਇਆ ਹੇਮ ਮਨੂਰ । ਤਾ ਕੇ ਮਨ ਭਇਓ ਨੂਰ ਜ਼ਹੂਰ ।।*

(੨) ਲਾਲੋ ਨਾਮ ਦਾ ਸੱਭਰਵਾਲ ਖੱਤਰੀ, ਜੋ ਇਕ ਮੰਨਿਆਂ ਪ੍ਰਮੰਨਿਆਂ ਵੈਦ ਸੀ ਅਤੇ ਡੱਲੇ ਦਾ ਨਿਵਾਸੀ ਸੀ, ਇਸੇ ਤਰ੍ਹਾਂ ਤੀਬਰ ਜਗਿਆਸਾ ਲੈ ਗੁਰੂ ਜੀ ਪਾਸ ਆਇਆ । ਉਸ ਉੱਪਰ ਗੁਰੂ ਜੀ ਨੇ ਐਸੀ ਕ੍ਰਿਪਾ ਦ੍ਰਿਸ਼ਟੀ ਸੁੱਟੀ ਕਿ ਉਹ ਚਰਨਾਂ ਪੁਰ ਡਿੱਗ ਪਿਆ । ਸਤਿਗੁਰਾਂ ਨੇ ਉਸ ਦੇ ਮੱਥੇ ਤੇ ਆਪਣਾ ਹੱਥ ਧਰਿਆ । ਐਸਾ ਹੁੰਦੇ ਸਾਰ ਉਸ ਅੰਦਰ ਪ੍ਰਕਾਸ਼ ਹੋ ਗਿਆ ।

*ਤਬ ਲਾਲੂ ਸਤਗੁਰ ਚਰਨਨ ਪਰਾ । ਕਰ ਕ੍ਰਿਪਾ ਹਾਥ ਮਸਤਕ ਗੁਰ ਧਰਾ ।।*
*ਜੋਤ ਸ਼ਬਦ ਘਟ ਗਿਆਨ ਪ੍ਰਗਾਸਾ । ਨਿਜ ਸਰੂਪ ਲਾਲੂ ਮਨ ਭਾਸਾ ।।*

(੩) ਲੋਕ-ਕਲਯਾਨ ਹਿਤ ਇਕ ਵਾਰ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਤੀਰਥ ਯਾਤਰਾ ਕੀਤੀ ਜਿਵੇਂ ਕਿ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਆਪਣੇ ਇਕ ਸ਼ਬਦ ਵਿੱਚ ਦੱਸਦੇ ਹਨ :

*ਤੀਰਥ ਉਦਮੁ ਸਤਿਗੁਰੂ ਕੀਆ ਸਭ ਲੋਕ ਉਧਰਣ ਅਰਥਾ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੧੧੬)

ਗੁਰੂ ਸਾਹਿਬ ਦੇ ਨਾਲ ਚੋਖੀ ਸੰਗਤ ਹੋਰ ਵੀ ਸੀ ਅਤੇ ਭਾਈ ਜੇਠਾ ਜੀ (ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦਾ ਪਹਿਲਾ ਨਾਮ) ਵੀ ਨਾਲ ਸਨ । ਉਸ ਯਾਤਰਾ ਦਾ ਹਾਲ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਆਪਣੇ ਇਕ ਸ਼ਬਦ, ਰਾਗ ਤੁਖਾਰੀ, ਵਿੱਚ ਅੰਕਿਤ ਕੀਤਾ ਹੈ । ਆਪ ਦੱਸਦੇ ਹਨ ਕਿ ਅਨੇਕ ਮਤਾਂ ਦੇ ਸਾਧੂ, ਜਗਿਆਸੂ ਆਦਿ ਆਪ ਦੀ ਸ਼ੁਹਰਤ ਸੁਣ ਕੇ ਵਾਰਤਾਲਾਪ ਕਰਨ ਅਤੇ ਜਗਿਆਸਾ ਪੂਰਤੀ ਕਰਨ ਲਈ ਆਇ । ਸਭ ਦੇ ਸਭ ਦਾ ਕਲਯਾਨ ਹੋਇਆ, ਨਦਰੀ ਨਦਰ ਨਿਹਾਲ ਨਾਲ । ਆਪ ਦੇ ਸ਼ਬਦ ਹਨ :

*ਨਾਵਣੁ ਪੁਰਬੁ[੧] ਅਭੀਚੁ ਗੁਰ ਸਤਿਗੁਰ ਦਰਸੁ ਭਇਆ ॥*
*ਦੁਰਮਤਿ ਮੈਲੁ ਹਰੀ ਅਗਿਆਨੁ ਅੰਧੇਰੁ ਗਇਆ ॥*
*ਗੁਰ ਦਰਸੁ ਪਾਇਆ ਅਗਿਆਨੁ ਗਵਾਇਆ ਅੰਤਰਿ ਜੋਤਿ ਪ੍ਰਗਾਸੀ ॥*
*ਜਨਮ ਮਰਣ ਦੁਖ ਖਿਨ ਮਹਿ ਬਿਨਸੇ ਹਰਿ ਪਾਇਆ ਪ੍ਰਭੁ ਅਬਿਨਾਸੀ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੧੧੬)

---

੧ ਐਸਾ ਪੁਰਬ ੨੫ ਸਾਲਾ ਪਿਛੋਂ ਲੱਗਦਾ ਮੰਨਿਆਂ ਗਿਆ ਹੈ ਅਤੇ ਬੜੀ ਮਹੱਤਤਾ ਵਾਲਾ ਸਮਝਿਆ ਜਾਂਦਾ ਹੈ । ਬਹੁਤ ਲੋਕ ਗੰਗਾ ਆਦਿ ਇਸ਼ਨਾਨ ਕਰਨ ਵਾਸਤੇ ਇਕੱਤਰ ਹੁੰਦੇ ਹਨ ।

ਹਰਿ ਹਰਿ ਭਗਤਿ ਬਣੀ ਪ੍ਰਭ ਕੇਰੀ ਸਭੁ ਲੋਕੁ ਵੇਖਣਿ ਆਇਆ ॥
ਜਿਨ ਦਰਸੁ ਸਤਿਗੁਰ ਗੁਰੂ ਕੀਆ ਤਿਨ ਆਪਿ ਹਰਿ ਮੇਲਾਇਆ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੧੧੬)

ਦੇਖਣਿ ਆਏ ਤੀਨਿ ਲੋਕ ਸੁਰਿ ਨਰ ਮੁਨਿ ਜਨ ਸਭਿ ਆਇਆ ॥
ਜਿਨ ਪਰਸਿਆ ਗੁਰੁ ਸਤਿਗੁਰੂ ਪੂਰਾ ਤਿਨ ਕੇ ਕਿਲਵਿਖ ਨਾਸ ਗਵਾਇਆ ॥

ਭਲੇ ਅਮਰਦਾਸ ਗੁਣ ਤੇਰੇ ਤੇਰੀ ਉਪਮਾ ਤੋਹਿ ਬਨਿ ਆਵੈ ॥੧॥੨੨॥

ਸਿਮ੍ਰਿਤਿ ਸਾਸਤ੍ਰ ਸਭਨੀ ਸਹੀ ਕੀਤਾ
ਸੁਕਿ ਪ੍ਰਹਿਲਾਦਿ ਸ੍ਰੀਰਾਮਿ ਕਰਿ ਗੁਰ ਗੋਵਿਦੁ ਧਿਆਇਆ ॥
ਦੇਹੀ ਨਗਰਿ ਕੋਟਿ ਪੰਚ ਚੋਰ ਵਟਵਾਰੇ ਤਿਨ ਕਾ ਥਾਉ ਥੇਹੁ ਗਵਾਇਆ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੧੧੬)

(੪) ਮਾਈਦਾਸ ਨਰੋਲੀ ਪਿੰਡ (ਮਾਝੇ) ਦਾ ਰਹਿਣ ਵਾਲਾ ਸੀ । ਇਹ ਕ੍ਰਿਸ਼ਨ ਮਹਾਰਾਜ ਦਾ ਵੈਸ਼ਨਵ ਭਗਤ ਸੀ ਅਤੇ ਦਵਾਰਕਾ ਜੀ ਦੀ ਯਾਤਰਾ ਕਰਨ ਜਾਇਆ ਕਰਦਾ ਸੀ । ਇਕ ਵੇਰ ਇਹ ਦਵਾਰਕਾ ਜਾਂਦਾ ਗੋਇੰਦਵਾਲ ਹੁੰਦਾ ਗਿਆ । ਪ੍ਰੰਤੂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਦਰਸ਼ਨ ਨਾ ਕਰ ਸਕਿਆ ਕਿਉਂਕਿ ਇਸ ਨੇ ਲੰਗਰ ਤੋਂ ਪਰਸਾਦ ਛਕਣਾ ਮਨਜ਼ੂਰ ਨਾ ਕੀਤਾ । ਜਦ ਦਵਾਰਕਾ ਜੀ ਗਿਆ ਤਾਂ ਅੱਗੋਂ ਭਗਵਾਨ ਨੇ ਇਕ ਰੂਪ ਧਾਰ ਕੇ ਇਸ ਨੂੰ ਕਿਹਾ ਕਿ ਮੇਰਾ ਦਰਸ਼ਨ ਤਾਂ ਗੋਇੰਦਵਾਲ ਪਰਤੱਖ ਸੀ - ਜਿਸ ਨੂੰ ਤਿਆਗ ਆਇਆ ਹਾਂ । ਹੁਣ ਇੱਥੇ ਕੀ ਪਿਆ ਹੈ ? ਜਾ ਮੁੜ ਗੋਇੰਦਵਾਲ ਜਾ ਅਤੇ ਦਰਸ਼ਨ ਪਾ ।

ਜਦ ਉਹ ਵਾਪਸ ਗੋਇੰਦਵਾਲ ਆਇਆ ਤਾਂ ਉਸ ਨੂੰ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਵਿੱਚ ਕ੍ਰਿਸ਼ਨ ਭਗਵਾਨ ਦਾ ਸਰੂਪ ਨਜ਼ਰ ਆਇਆ । ਐਸਾ ਦਰਸ ਪਰਸਦੇ ਸਾਰ ਹੀ ਉਸ ਦੀ ਸਮਾਧੀ ਲੱਗ ਗਈ ਅਤੇ ਕੁਝ ਦਿਨ ਹੋਰ ਦਰਸ ਪਰਸ ਨਾਲ ਉਸ ਦੀ ਦਿੱਬ ਦ੍ਰਿਸ਼ਟੀ ਖੁੱਲ੍ਹ ਗਈ ।

ਜਬ ਮਾਈਦਾਸ ਇਹ ਦਰਸਨ ਪਾਵਾ । ਤਨ ਮਨ ਕੀ ਸਭ ਸੁਧ ਬਿਸਰਾਵਾ ।।

ਮੂੰਦ ਨੇਤ੍ਰ ਅੰਤਰਗਤ ਦੇਖਾ । ਵਹੀ ਰੂਪ ਨਿਜ ਹਿਰਦੇ ਪੇਖਾ ।।
ਦੇਖ ਦਰਸ ਚਰਨਨ ਪਰ ਪਰਾ । ਗੁਰ ਦੀਨ ਦਿਆਲ ਮਸਤਕ ਕਰ[1] ਧਰਾ ।

ਫਿਰ ਉਸ ਦੀ ਬੇਨਤੀ ਦੇ ਉੱਤਰ ਵਿੱਚ ਗੁਰਾਂ ਨੇ ਬਚਨ ਉਚਾਰਿਆ :-

ਆਠ ਦਿਵਸ ਜਬ ਹੋਇ ਬਿਤੀਤ । ਪ੍ਰਗਤ[2] ਕਰੋ ਤੁਮਰੋ ਗੁਰ ਮੀਤ ।
ਮਾਈਦਾਸ ਅਨੰਦ ਮਨ ਭਰੇ । ਰਹੇ ਤਹਾ ਦਰਸਨ ਗੁਰ ਕਰੇ ।
ਅੰਤਰ ਬਾਹਰ ਭਇਆ ਪ੍ਰਕਾਸ । ਦੀਨ ਬੰਧ ਪ੍ਰਭ ਤਿਸ ਕਰੀ ਸੁਪਾਸ ।।

(੫) ਅੱਠਵੇਂ ਦਿਨ ਜੋ ਮਾਈਦਾਸ ਨੂੰ ਬਚਨ ਕੀਤਾ ਸੀ ਕਿ ਉਸ ਦੇ ਸਤਸੰਗ ਅਤੇ ਕਲਯਾਨ ਵਾਸਤੇ, 'ਪ੍ਰਗਤ ਕਰੋ ਤੁਮਰੋ ਗੁਰ ਮੀਤ,' ਉਹ ਬਾਉਲੀ ਸਾਹਿਬ ਦੇ ਕੜ ਟੁੱਟਣ ਦੀ ਘਟਨਾ ਹੋਈ ।

ਬਾਉਲੀ ਸਾਹਿਬ ਬਣਦਿਆਂ ਅਖੀਰ ਤੇ ਇਕ ਪਥਰੀਲਾ ਕੜ ਆ ਗਿਆ ਜੋ ਟੁੱਟਣ ਵਿੱਚ ਨਾ ਆਵੇ । ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਭਾਈ ਮਾਣਕ ਚੰਦ, ਜੋ ਗੁਰੂ ਜੀ ਦਾ ਅਨਿਨ ਸਿੱਖ ਸੀ, ਨੂੰ ਬਚਨ ਕੀਤਾ ਕਿ ਵੱਡਾ ਹਥੌੜਾ ਲੈ ਕੇ ਜਾਓ ਅਤੇ ਕੜ ਤੋੜੋ । ਭਾਈ ਮਾਣਕ ਚੰਦ ਆਗਿਆ ਮੰਨ ਗੁਰੂ ਮਹਾਰਾਜ ਪਾਸੋਂ ਸਿਰ ਤੇ ਥਪਕੀ ਪ੍ਰਾਪਤ ਕਰ ਬਾਉਲੀ ਵਿੱਚ ਜਾ ਵੜਿਆ । ਜਦ ਉਸ ਨੇ ਜਾ ਕੇ ਜ਼ੋਰ ਨਾਲ ਵਦਾਣ (ਹਥੌੜਾ) ਮਾਰਿਆ, ਤਾ ਕੜ ਟੁਟ ਗਿਆ । ਕੜ ਟੁਟਦੇ ਸਾਰ ਹੀ ਹੇਠੋਂ ਅਸਗਾਹ ਜਲ ਤੁਰ ਪਿਆ ਜਿਸ ਵਿੱਚ ਮਾਣਕ ਚੰਦ ਡੁੱਬ ਗਿਆ । ਉਸ ਦਾ ਮਿਰਤਕ ਸਰੀਰ ਮੁਸ਼ਕਲ ਨਾਲ ਜਲ ਤੋਂ ਬਾਹਰ ਲੈ ਆਂਦਾ ਗਿਆ । ਸਿੱਖਾਂ ਨੇ ਜਾ ਕੇ ਗੁਰੂ ਮਹਾਰਾਜ ਨੂੰ ਵਿਥਿਆ ਸੁਣਾਈ । ਅੱਗੋਂ ਗੁਰੂ ਸਹਿਬ ਬੋਲੇ,

ਪ੍ਰਭ ਕੀਆ ਬਚਨ ਮਾਣਕ ਨਹੀਂ ਮਰੇ । ਲੇ ਆਵੇ ਸਨਮੁਖ ਮਮ ਧਰੇ ।

ਆਗਿਆ ਮੰਨ, ਸਿੱਖ ਸੰਗਤਾਂ ਮਾਣਕ ਚੰਦ ਦੇ ਮਿਰਤਕ ਸਰੀਰ ਨੂੰ ਤੁਰੰਤ ਗੁਰੂ ਜੀ ਦੇ ਪਾਸ ਲੈ ਆਈਆਂ । ਫਿਰ :

---

੧ ਹਥ

੨ ਪ੍ਰਗਟ

*ਦੇਖ ਦਿਆਲ ਦਇਆ ਮਨ ਕਰਾ । ਪ੍ਰਭ ਦਾਹਨ[1] ਚਰਨ ਮਸਤਕ ਤਿਸ ਧਰਾ ।।*

*ਮਾਥੇ ਪ੍ਰਗਟਿਓ ਪੂਰਨ ਭਾਗ । ਉਠ ਬੈਠਾ ਜਨੁ ਸੋਇਆ ਜਾਗ ।।*

ਜਿਵੇਂ ਕੋਈ ਸੁੱਤਾ ਉੱਠਦਾ ਹੈ, ਜਦ ਮਾਣਕ ਚੰਦ ਇਸੇ ਤਰ੍ਹਾਂ ਉੱਠਿਆ ਤਾਂ ਇੱਧਰ ਉੱਧਰ ਤੱਕਿਆ । ਸਤਿਗੁਰ ਜੀ ਦੇ ਦਰਸ਼ਨ ਹੋਇ । ਗੁਰੂ ਮਹਾਰਾਜ ਨੇ ਉਸ ਦੇ ਸਿਰ ਤੇ ਹੱਥ ਫੇਰਿਆ ਅਤੇ ਨਦਰ ਬਖਸ਼ੀ । ਬਸ ਫੇਰ ਕੀ ਸੀ - ਜਿਵੇਂ ਬਾਉਲੀ ਦੇ ਕੜ ਟੁਟਣ ਨਾਲ ਪਾਣੀ ਦੇ ਫੁਹਾਰੇ ਵਗ ਤੁਰੇ ਸੀ, ਇਸੇ ਤਰ੍ਹਾਂ ਉਸ ਦੇ ਅੰਦਰ ਪ੍ਰਕਾਸ਼ ਦੇ ਝਰਨੇ ਫੁੱਟ ਪਏ, ਮਨ ਦੇ ਕਪਾਟ ਖੁੱਲ੍ਹ ਗਏ । ਜੜ੍ਹ ਚੇਤਨ ਦੀ ਗੰਢ ਖੁੱਲ੍ਹ ਗਈ । ਬ੍ਰਹਮ ਗਿਆਨ ਹੋ ਗਿਆ ਅਤੇ ਅੰਧੇਰਾ ਭਰਮ ਦਾ ਅਲੋਪ ਹੋ ਗਿਆ । ਗੁਰੂ ਮਹਾਰਾਜ ਜੀ ਨੇ ਉਸ ਨੂੰ ਹੋਰ ਵੀ ਕਈ ਵਰਦਾਨ ਦਿੱਤੇ । ਮਾਈਦਾਸ ਨੂੰ ਆਗਿਆ ਕੀਤੀ ਕਿ ਦੋਵੇਂ ਰਲ ਕੇ ਸਤਸੰਗ ਕਰੋ ਅਤੇ ਇਕੱਠੇ ਰਹੋ । ਐਸਾ ਕਰਨ ਨਾਲ ਕਲਯਾਨ ਹੋਊ । ਸਮਾਂ ਪਾ ਕੇ ਗੁਰੂ ਮਹਾਰਾਜ ਨੇ ਦੋਹਾਂ ਨੂੰ ਮੰਜੀਆਂ ਬਖਸ਼ੀਆਂ ।

*ਉਠ ਬੈਠਾ ਜਨ ਸੋਇਆ ਜਾਗ । ਤਬ ਦਿਆਲ ਹਾਥ ਸਿਰ ਫੇਰਾ ।*

*ਘਟ ਭਇਆ ਪ੍ਰਕਾਸ ਗਇਆ ਭਰਮ ਅੰਧੇਰਾ ।*

*ਅਚਰਜ ਦਿਸ਼ਾ ਤਾ ਕੀ ਤਬ ਭਈ । ਸਤਗੁਰ ਲੀਲਾ ਜਾਤ ਨ ਕਹੀ ।*

*ਰਿਧ ਸਿਧ ਬਖਸ਼ ਤਿਸ ਕਰਾ । ਮਾਨਕ ਜੀਵੜਾ[2] ਨਾਮੁ ਤਿਸੁ ਧਰਾ ।*

*ਪ੍ਰਭ ਮਾਈਦਾਸ ਕੋ, ਲੀਆ ਬੁਲਾਇ । ਦੀਆ ਮਾਨਕ ਕੇ ਚਰਨਨ ਪਾਇ ।*

---

੧ ਸੱਜਾ

੨ ਇਸ ਪਰਥਾਇ ਮਹਾਂਕੋਸ਼ ਵਿੱਚ ਲਿਖਿਆ ਹੈ :-
ਮਾਣਕ ਚੰਦ : ਵੈਰੋਵਾਲ ਦਾ ਵਸਨੀਕ ਇਕ ਪਥੱਰੀਆ ਖਤ੍ਰੀ ਜਿਸ ਨੇ ਗੋਇੰਦਵਾਲ ਦੀ ਬਾਉਲੀ ਦਾ ਕੜ ਤੋੜਿਆ ਅਰ ਡੁੱਬ ਕੇ ਮਰ ਗਿਆ । ਸ੍ਰੀ ਗੁਰੂ ਅਮਰਦਾਸ ਜੀ ਨੇ ਉਸ ਨੂੰ ਜੀਵਨ ਬਖਸ਼ਿਆ ਅਰ ਨਾਉਂ ਜੀਵੜਾ ਰਖਿਆ । ਇਹ ਵਡਾ ਕਰਨੀ ਵਾਲਾ ਗੁਰਮੁਖ ਹੋਇਆ ਹੈ । ਤੀਜੇ ਸਤਿਗੁਰੂ ਜੀ ਨੇ ਇਸ ਨੂੰ ਪ੍ਰਚਾਰਕ ਦੀ ਮੰਜੀ ਬਖਸ਼ੀ । ਇਸ ਦੀ ਔਲਾਦ ਹੁਣ ਵੈਰੋਵਾਲ ਵਿੱਚ 'ਜੀਵੜੇ' ਪ੍ਰਸਿੱਧ ਹੈ । ਇਸੇ ਦੀ ਸੰਗਤ ਕਰ ਕੇ ਮਾਈਦਾਸ ਬੈਰਾਗੀ ਗੁਰਸਿੱਖੀ ਦਾ ਅਧਿਕਾਰੀ ਹੋਇਆ ਸੀ ।

# ਗੋਇੰਦਵਾਲ - ਸਿੱਖੀ ਦਾ ਧੁਰਾ

ਗੋਇੰਦਵਾਲ ਸਿੱਖੀ ਦਾ ਧੁਰਾ ਮੰਨਿਆ ਜਾਣ ਲੱਗ ਪਿਆ ਕਿਉਂਕਿ,

(੧) ਇਥੋਂ ੨੨ ਮੰਜੀਆਂ ਅਤੇ ੫੨ ਪੀੜੀਆਂ ਸਥਾਪਤ ਹੋਈਆਂ । ਭਾਵ, ਰਹਿਣੀ ਕਰਨੀ ਅਤੇ ਕਥਨੀ ਦੇ ਪੂਰੇ ਸੂਰੇ ਸਿੱਖ ਤੇ ਸਿੱਖਣੀਆਂ ਗੁਰੂ ਮਹਾਰਾਜ ਨੇ ਸਾਰੇ ਦੇਸ਼ ਵਿੱਚ ਅਧਿਕਾਰਤ ਕੀਤੇ, ਜੋ ਜਾ ਕੇ ਜਗਤ ਦਾ ਕਲਯਾਨ ਕਰਨ ।

(੨) ਇਥੋਂ ਹੀ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਸੰਗਤ ਤੇ ਪੰਗਤ ਦੀ ਸਾਂਝ ਦੀ ਪ੍ਰਥਾ ਤੋਰੀ । ਭਾਵੇਂ ਰਾਜਾ ਹੋਵੇ ਭਾਵੇਂ ਰੰਕ, ਪਹਿਲੇ ਪੰਗਤ ਵਿੱਚ ਜਾਵੇ, ਤਾਂ, ਦਰਸ-ਪਰਸ ਪਾਵੇ । ਇਸ ਨੂੰ ਉਸ ਸਮੇਂ ਦੇ ਸਮਾਜਿਕ ਆਗੂਆਂ ਨੇ ਬਹੁਤ ਨਾ-ਪਸੰਦ ਕੀਤਾ ਅਤੇ ਰਾਜ ਦਰਬਾਰ ਵਿੱਚ ਜਾ ਕੇ ਇਸ ਦੇ ਵਿਰੁੱਧ ਸ਼ਿਕਾਇਤ ਵੀ ਕੀਤੀ ।

*ਮਿਲ ਖਤ੍ਰੀ ਬ੍ਰਹਮਨ ਮਸਲਤ ਸਾਧੀ । ਬਾਦਸ਼ਾਹ ਪਹਿ ਗਏ ਫਰਿਆਦੀ ।*
*ਯਹ ਬਡੀ ਅਨੀਤ ਜਗਤ ਮੋ ਚਲੀ । ਮਿਰਜਾਦਾ ਚਾਰ ਵਰਨ ਕੀ ਟਲੀ ।।*
*ਚਤੁਰ ਬਰਨ ਕੋ ਇਕ ਮਤ ਕਰਯੋ । ਭ੍ਰਸ਼ਟ ਹੋਇ ਜਗ ਧਰਮ ਪ੍ਰਹਾਰਯੋ ।*
*ਇਕ ਥਲ ਭੋਜਨ ਸਭ ਕੋ ਖਾਈ । ਸ਼ੰਕਰਿ ਬਰਨ ਪ੍ਰਜਾ ਅਬਿ ਭਈ ।।(ਸੂ :ਪ੍ਰ)*

ਫਰਿਆਦੀ ਲੋਕ ਤਾਂ ਤੰਗ ਦ੍ਰਿਸ਼ਟੀ ਰੱਖਦੇ ਸਨ । ਉਹ ਕੀ ਜਾਣਨ ਕਿ ਤ੍ਰੈਕਾਲ ਦਰਸ਼ੀ ਗੁਰੂ ਕੀ ਖੇਡ ਖੇਡ ਰਿਹਾ ਹੈ - ਕੌਮ ਅਤੇ ਸਮਾਜ ਨੂੰ ਸੰਗਠਿਤ ਕਰਨ ਲਈ ਅਤੇ ਉਚਿਆਨ ਲਈ । ਚੁਨਾਂਚਿ ਉਹਨਾਂ ਦੀ ਫਰਿਆਦ, ਮੁਕੱਦਮਾ ਸੁਣ ਕੇ, ਅਕਬਰ ਬਾਦਸ਼ਾਹ ਨੇ ਰੱਦ ਕਰ ਦਿੱਤੀ । ਬਲਕਿ ਬਾਦਸ਼ਾਹ ਖੁਦ ਜਦ ਸਤਿਗੁਰਾਂ ਦੇ ਦਰਸ਼ਨ ਨੂੰ ਆਇਆ, ਤਾਂ ਉਹ ਵੀ ਪੰਗਤ ਵਿੱਚ ਬੈਠਾ । ਇਸ ਤਰ੍ਹਾਂ 'ਪਹਿਲੇ ਪੰਗਤ ਪਾਛੈ ਸੰਗਤ' ਦਾ ਡੰਕਾ ਵੱਜ ਗਿਆ ।

(੩) ਗੋਇੰਦਵਾਲ ਸਾਹਿਬ ਵਿਖੇ ਹੀ ਪਹਿਲਾ ਤੀਰਥ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਆਪਣੀ ਦੇਖ ਰੇਖ ਹੇਠ ਚਉਰਾਸੀ ਪਾਉੜੀਆਂ ਵਾਲੀ ਬਾਉਲੀ ਬਣਵਾਈ ਅਤੇ ਵਰ ਦਿੱਤਾ ਕਿ ਜਿਹੜਾ ਬਾਉਲੀ ਵਿੱਚ ਦਰਸ਼ਨ ਕਰਨ ਉਪਰੰਤ ਚਉਰਾਸੀ ਪਾਉੜੀਆਂ ਉੱਤੇ ਵਾਰੋ ਵਾਰੀ ਜਪੁਜੀ ਸਾਹਿਬ ਦਾ ਪਾਠ ਇਕ ਮਨ ਇਕ ਚਿੱਤ ਹੋ ਕੇ ਕਰੇਗਾ ਉਸ ਦੇ ਸਭ ਸੰਕਟ ਸਮੇਤ ਜਨਮ ਮਰਨ ਦੇ, ਕੱਟੇ ਜਾਣਗੇ ।

*ਚੌਰਾਸੀ ਸੀਹੜੀ ਧਰੀ ਸਵਾਰ । ਤਿਸ ਦੇਖ ਦਿਆਲ ਬਰ ਦੀਆ ਅਪਾਰ ।।*
*ਕਰ ਭਗਤ ਪ੍ਰੀਤ ਜੋ ਪਰਸਨ ਆਵੈ । ਉਤਰ ਚੌਰਾਸੀ ਜਲ ਮੁਖ ਪਾਵੈ ।।*
*ਚੌਰਾਸੀ ਮਾਹ ਮੂਲ ਨਹੀਂ ਪਰੇ । ਜਿਉਂ ਕਿਉਂ ਪਾਇ ਭਗਤ ਨਿਸਤਰੇ ।।*
*ਜੋ ਸਰਧਾ ਕਰ ਸੇਵ ਕਮਾਵੈ । ਤਤਕਾਲ ਪੁਨ ਫਲ ਪਾਵੈ ।।*

ਤਦ ਤੋਂ ਲੈ ਕੇ ਅੱਜ ਤੱਕ ਬੇਅੰਤ ਸੰਕਟ ਗ੍ਰਸਤ ਪੁਰਸ਼ ਤੇ ਇਸਤਰੀਆਂ ਬਉਲੀ ਸਾਹਿਬ ਵਿਖੇ ਇਸ਼ਨਾਨ ਕਰਦੇ ਚਲੇ ਆ ਰਹੇ ਹਨ ਅਤੇ ਉਹਨਾਂ ਦੇ ਦੁੱਖ ਦੂਰ ਹੋ ਰਹੇ ਹਨ ।

੪) ਇਥੋਂ ਹੀ ਗੁਰੂ ਮਹਾਰਾਜ ਨੇ ਵੈਸਾਖੀ ਦੇ ਮੌਕੇ ਤੇ ਸਿੱਖ ਸੰਗਤਾਂ ਨੂੰ ਦੂਰੋਂ ਨੇੜਿਉਂ ਆਣ ਕੇ ਜੋੜ-ਮੇਲ ਕਰਨ ਦੀ ਪਰੰਪਰਾ ਤੋਰੀ । ਇਹ ਵੈਸਾਖੀ ਹੀ ਦਸਵੇਂ ਜਾਮੇ ਵਿੱਚ ਖਾਲਸੇ ਦਾ ਜਨਮ ਦਿਨ ਬਣਿਆ ।

੫) ਇਥੋਂ ਹੀ ਗੁਰੂ ਸਪੁੱਤ੍ਰੀ ਬੀਬੀ ਭਾਨੀ ਨੇ ਖੂਨ ਅਥਵਾ ਕੁਰਬਾਨੀ ਦੇਣ ਦਾ ਮੁੱਢ ਬੰਨਿਆ । ਇਸੇ ਬੀਬੀ ਭਾਨੀ ਦੀ ਕੁੱਖੋਂ ਸ਼ਹੀਦਾਂ ਦੇ ਸਿਰਤਾਜ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਦਾ ਪ੍ਰਕਾਸ਼ ਹੋਇਆ ਜਿਹਨਾਂ ਤੋਂ ਸ਼ਹੀਦਾਂ ਦੀ ਲੜੀ ਤੁਰੀ ।

੬) ਇਥੇ ਹੀ ਸਦਾ-ਕਾਲ ਅਨੰਦ ਦੇਣ ਵਾਲੀ ਬਾਣੀ ਅਨੰਦ ਸਾਹਿਬ ਰਚੀ ਗਈ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ 'ਪੋਥੀ ਸਾਹਿਬ' ਸਰੂਪ ਵਿੱਚ ਮੁੱਢ ਬੱਝਾ ।

੭)ਇਥੋਂ ਹੀ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੂੰ ਆਗਿਆ ਹੋਈ ਕਿ ਉਹ ਅੰਮ੍ਰਿਤਸਰ ਵਸਾਉਣ - ਜੋ ਸਿਫਤੀ ਦਾ ਘਰ ਹੋਣ ਕਰਕੇ, ਦੁਨੀਆਂ ਭਰ ਦੇ ਗੁਰਸਿੱਖਾਂ ਦੇ ਦਿਲਾਂ ਦੀ ਧੜਕਨ ਦਾ ਪਰਮੁੱਖ ਕੇਂਦਰ ਹੈ । ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਅੰਮ੍ਰਿਤਸਰ ਪਹੁੰਚ ਕੇ

*ਪੂਰਨ ਤਾਲ ਖਟਾਇਆ ਅੰਮ੍ਰਿਤਸਰ ਵਿੱਚ ਜੋਤ ਜਗਾਵੈ ॥*

(ਭਾਈ ਗੁਰਦਾਸ ਜੀ ਵਾਰ ੧)

ਗੋਇੰਦਵਾਲ ਵਿਖੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੀ ਬਖਸ਼ਿਸ਼ ਦੁਆਰਾ ਅਜੇਹੀਆਂ ਬੇਅੰਤ ਪਰਕਾਰ ਦੀਆਂ ਘਟਨਾਵਾਂ ਵਾਪਰੀਆਂ । ਇਹ ਹੀ ਵਜ੍ਹਾ ਹੈ ਜੋ 'ਭਲ' ਨਾਮੀ ਭੱਟ ਨੇ ਲਿਖਿਆ ਹੈ ਕਿ **ਬਦਲਾਂ ਦੀਆਂ ਕਣੀਆਂ ਦੀ, ਬਨਸਪਤੀ ਦੀ, ਬਹਾਰ ਦੇ ਫੁੱਲਾਂ ਦੀ, ਸੂਰਜ ਤੇ ਚੰਦ ਦੀਆਂ ਕਿਰਨਾਂ ਦੀ, ਸਮੁੰਦਰ ਦੀ ਗਹਿਰਾਈ ਦੀ ਗੰਗਾ ਦੇ ਤਰੰਗਾਂ ਦੀ ਗਿਣਤੀ ਹੈ ਤਾਂ ਬੇਅੰਤ ਪਰ ਸ਼ਾਇਦ ਗਿਣਤੀ ਹੋ ਜਾਇ । ਪਰ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੀਆਂ ਵਡਿਆਈਆਂ ਦੀ ਗਿਣਤੀ ਨਹੀਂ ਹੋ ਸਕਦੀ :**

*ਘਨਹਰ ਬੂੰਦ ਬਸੁਅ ਰੋਮਾਵਲਿ ਕੁਸਮ ਬਸੰਤ ਗਨੰਤ ਨ ਆਵੈ ॥*
*ਰਵਿ ਸਸਿ ਕਿਰਣਿ ਉਦਰੁ ਸਾਗਰ ਕੋ ਗੰਗ ਤਰੰਗ ਅੰਤੁ ਕੋ ਪਾਵੈ ॥*
*ਰੁਦ੍ਰ ਧਿਆਨ ਗਿਆਨ ਸਤਿਗੁਰ ਕੇ ਕਬਿ ਜਨ ਭਲ੍ਯ ਉਨਹ ਜੁੋ ਗਾਵੈ ॥*
*ਭਲੇ ਅਮਰਦਾਸ ਗੁਣ ਤੇਰੇ ਤੇਰੀ ਉਪਮਾ ਤੋਹਿ ਬਨਿ ਆਵੈ ॥੧॥੨੨॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੩੯੬)

# ਗੋਇੰਦਵਾਲ - ਇਕ ਪ੍ਰਯੋਗਸ਼ਾਲਾ

ਗੋਇੰਦਵਾਲ ਨੂੰ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਇਕ ਪ੍ਰਯੋਗਸ਼ਾਲਾ ਦਾ ਅਮਲੀ ਸਰੂਪ ਦਿੱਤਾ ਜਿਸ ਵਿੱਚ ਗੁਰਮਤ ਦੇ ਕੁਝ ਕੁ ਬੁਨਿਆਦੀ ਸਿਧਾਂਤ ਰੋਜ਼ਾਨਾ ਜ਼ਿੰਦਗੀ ਵਿੱਚ ਦ੍ਰਿੜਾਇ ਜਾਂਦੇ ।

ਮਿਸਾਲ ਵਜੋਂ **ਗੁਰਮਤ ਦਾ ਇੱਕ ਪਰਮੁੱਖ ਸਿਧਾਂਤ ਹੈ ਕਿ ਕੱਲ੍ਹ ਦੀ ਚਿੰਤਾ ਨਹੀਂ ਕਰਨੀ, ਭਵਿੱਖ ਨੂੰ ਅਕਾਲ ਪੁਰਖ ਦੇ ਆਸਰੇ ਪੁਰ ਛੱਡਣਾ ਹੈ ।** ਜੀਵਨ ਦਾ ਵਰਤਾਰਾ ਵਰਤਮਾਨ ਵਿੱਚ ਵਰਤਣਾ ਹੈ ।[੧] ਸਾਹਿਬਾਂ ਦਾ ਆਪਣਾ ਬਚਨ ਹੈ ਕਿ ਬਜਾਇ ਹੋਰ ਸੋਚਾਂ ਵਿਚਾਰਾਂ ਮਨ ਅੰਦਰ ਵਸਾਣ ਦੇ, ਹੇ ਮਨੁੱਖ ਤੂੰ ਮਨ ਕਰਕੇ ਪ੍ਰਭੂ ਨਾਲ ਚਿੰਬੜਿਆ ਰਹੁ ਅਤੇ ਕਲ੍ਹ ਦਾ ਫਿਕਰ ਛੱਡ । ਐਸਾ ਕਰਨ ਨਾਲ ਪ੍ਰਭੂ ਖੁਦ ਤੇਰੇ ਕਾਰਜ ਸਵਾਰੇਗਾ ।

*ਏ ਮਨ ਮੇਰਿਆ ਤੂ ਸਦਾ ਰਹੁ ਹਰਿ ਨਾਲੇ ॥*
*ਹਰਿ ਨਾਲਿ ਰਹੁ ਤੂ ਮੰਨ ਮੇਰੇ ਦੂਖ ਸਭਿ ਵਿਸਾਰਣਾ ॥*
*ਅੰਗੀਕਾਰੁ ਓਹੁ ਕਰੇ ਤੇਰਾ ਕਾਰਜ ਸਭਿ ਸਵਾਰਣਾ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੯੧੭)

*ਕੱਲ੍ਹ ਦੀ ਚਿੰਤਾ ਨਹੀਂ ਕਰਨੀ* ਦੇ ਅਸੂਲ ਦੀ ਵਰਤੋਂ ਆਪ ਜੀ ਦਾ ਚਲਾਇਆ ਹੋਇਆ ਲੰਗਰ ਸੀ । ਆਪ ਜੀ ਦੀ ਆਗਿਆ ਸੀ ਕਿ ਜੋ ਰਸਦ ਆਵੇ, ਉਸ ਦਾ ਲੰਗਰ ਰੋਜ਼ ਦੇ ਰੋਜ਼ ਤਿਆਰ ਹੋਵੇ । ਜੋ ਬਚੇ ਲੋੜਵੰਦ ਗਰੀਬਾਂ ਵਿੱਚ ਵੰਡਿਆ ਜਾਵੇ ਅਤੇ ਜੇ ਹੋਰ ਵਧੇਰੇ ਹੋਵੇ ਤਾਂ ਜਲ ਦੇ ਜੀਵਾਂ ਲਈ

---

੧ ਵਰਤਮਾਨ ਵਿੱਚ ਵਰਤਦਾ ਹੋਵਣਹਾਰ ਸੋਈ ਪਰਵਾਣਾ॥
ਕਾਰਣ ਕਰਤਾ ਜੋ ਕਰੈ ਸਿਰ ਧਰ ਮੰਨ ਕਰੈ ਸ਼ੁਕਰਾਣਾ॥
ਰਾਜੀ ਹੋਇ ਰਜ਼ਾਇ ਵਿੱਚ ਦੁਨੀਆ ਅੰਦਰ ਜਿਉਂ ਮਿਹਮਾਣਾ॥
ਵਿਸਮਾਦੀ ਵਿਸਮਾਦ ਵਿੱਚ ਕੁਦਰਤ ਕਾਦਰ ਨੋਂ ਕੁਰਬਾਣਾ॥

(ਭਾਈ ਗੁਰਦਾਸ ਜੀ ਵਾਰ ੧੮)

ਬਿਆਸ ਨਦੀ ਵਿੱਚ ਪ੍ਰਵਾਹ ਕਰ ਦਿੱਤਾ ਜਾਵੇ ।

---

ਨਿੱਜੀ ਵਰਤਾਰੇ ਬਾਰੇ ਲਿਖਿਆ ਹੈ ਕਿ ਆਪ ਸਫੈਦ ਪੁਸ਼ਾਕਾਂ ਪਹਿਨਦੇ ਸਨ ਅਤੇ ਘਰ ਵਿੱਚ ਇਕ ਤੋਂ ਇਕ ਵਧ ਪੁਸ਼ਾਕ ਨਹੀਂ ਸੀ ਰੱਖਦੇ । ਜਦ ਹੋਰ ਪੁਸ਼ਾਕਾ ਬਣਵਾਉਣਾ ਤਾਂ ਪਹਿਲਾ ਸਿੱਖਾਂ ਨੂੰ ਬਖਸ਼ ਦੇਣਾ ।

*ਧਾਰੇ ਸੁ ਬਸਤ੍ਰ ਸੁਏਤ[1] । ਦੂਜੇ ਨ ਰਖੇ ਨਕੇਤ[2] ।*
*ਪਹਰੈ ਜੁ ਫੇਰ ਨਵੀਨ । ਯਹ ਬਖਸ਼ ਸਿਖਨ ਕੀਨ । (ਮ: ਪ੍ਰ)*

---

**ਗੁਰਮਤ ਦਾ ਇਕ ਅਸੂਲ ਹੈ ਕਿ ਜੇ ਸੁਰਤਿ ਵਿੱਚ ਅਥਵਾ ਖਿਆਲ ਵਿੱਚ ਸਿੱਖ ਗੁਰੂ ਨੂੰ ਵਸਾਵੇ ਤਾਂ ਗੁਰੂ ਸਿੱਖਾਂ ਵਿੱਚ ਵਰਤਦਾ ਹੈ, ਸਦਾ ਨਾਲ ਰਹਿੰਦਾ ਹੈ** - ਜਿਵੇਂ ਕਿ ਗੁਰਵਾਕ ਹੈ :

*ਗੁਰੁ ਮੇਰੈ ਸੰਗਿ ਸਦਾ ਹੈ ਨਾਲੇ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੩੯੪)

ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਲੰਗਰ ਵਿੱਚ ਕਈ ਪਰਕਾਰੀ ਰਸ ਭਰਿਆ ਲੰਗਰ ਬਣਦਾ ਸੀ ਜਿਸ ਨੂੰ ਆਪ ਜੀ ਆਪਣੀ ਨਿਗਰਾਨੀ ਹੇਠ ਸੰਗਤਾਂ ਨੂੰ ਛਕਾਉਂਦੇ ਸੀ । ਪ੍ਰੰਤੂ ਆਪ ਅਲੂਣਾ ਓਗਰਾ ਛਕਦੇ ਸੀ ।[3]

---

੧ ਚਿੱਟੇ

੨ ਘਰ ਵਿੱਚ

੩ ਲੰਗਰ ਦੀ ਵਿਸ਼ਾਲਤਾ ਬਾਰੇ ਸੂਰਜ ਪ੍ਰਕਾਸ਼ ਵਿੱਚ ਜ਼ਿਕਰ ਹੈ :
ਸੰਗਤਿ ਖਟ ਰਸ ਖਾਇ ਅਹਾਰਾ ।। ਮਧੁਰ ਤੁਰਸ਼ ਜੇ ਅਨਿਕ ਪ੍ਰਕਾਰਾ ।।
ਤਬਿ ਤੇ ਲੰਗਰ ਬਰਤਤਿਰਹੈ ।। ਆਨ ਅਚਹਿ ਭੋਜਨ ਜੋ ਚਹੇ ।।
ਨਹਿ ਕਿਸ ਹੂੰ ਹਟਕਾਰਨ ਹੋਇ ।। ਦੇਸ਼ ਬਿਦੇਸ਼ੀ ਲਹਿ ਸਭਿ ਕੋਇ ।।

ਇਕ ਦਿਨ ਬਾਬੇ ਬੁੱਢੇ ਜੀ ਨੇ ਸੰਗਤਾਂ ਵਲੋਂ ਬੇਨਤੀ ਕੀਤੀ ਕਿ ਹਜੂਰ ਆਪ ਅਲੂਣਾ ਓਗਰਾ ਖਾਉ ਅਤੇ ਅਸੀਂ ਰਸ ਭਰਿਆ ਲੰਗਰ ਛਕੀਏ ਤਾਂ ਇਹ ਗੱਲ ਸ਼ੋਭਾ ਨਹੀਂ ਦਿੰਦੀ । ਇਹ ਸੁਣ ਸਾਹਿਬ ਬੋਲੇ ਕਿ ਜੋ ਸਿੱਖ ਸੰਗਤਾਂ ਸੁਆਦਲਾ ਅੰਨ ਛਕਦੀਆਂ ਹਨ, ਉਹ ਸਭ ਪਰਕਾਰ ਦੇ ਰਸ ਸਾਨੂੰ ਪ੍ਰਾਪਤ ਹੋ ਜਾਂਦੇ ਹਨ ਕਿਉਂਕਿ ਅਸੀਂ ਸਿੱਖਾਂ ਨਾਲ ਅੰਤਰ-ਆਤਮੇ ਅਭੇਦ ਹਾਂ ।

*ਸਤਗੁਰ ਬਿਨ ਲੋਨ ਓਗਰਾ[1] ਖਾਵੈ । ਸੰਗਤ ਕੋ ਸਭ ਰਸ ਭੋਗਾਵੈ ।*
*ਉਚਿਤ ਨਾਹਿ ਸਿਖਨ ਇਹੁ ਰੀਤ । ਜੋ ਖਾਵੈ ਗੁਰਸਿਖ ਖਾਇ ਬਿਨੀਤ ।[2]*

ਅੱਗੋਂ, ਸਤਿਗੁਰ ਜੀ ਨੇ ਬਚਨ ਕੀਤਾ :

*ਹੇ ਭਾਈ ਬੁੱਢਾ ਤੂੰ ਮਮ ਪਿਆਰਾ । ਸਦਾ ਪ੍ਰੀਤ ਤੁਮਰੇ ਅਧਕਾਰਾ ।*
*ਮੋਹਿ ਸੰਗਤਿ ਗੁਰਮੁਖ ਸਭ ਸੋ ਨਹੀਂ ਭੇਦ । ਮੈਂ ਅੰਤਰਗਤ ਸਭਸੋ ਅਭੇਦ ।।*

ਇਹ ਨਿਸਚਾ ਦ੍ਰਿੜਾਉਣ ਵਾਸਤੇ ਕਿ ਜਿਹੜਾ ਅੰਨ ਸੰਗਤ ਖਾਂਦੀ ਹੈ ਉਸ ਦਾ ਅੰਸ਼ ਉਹਨਾਂ ਨੂੰ ਮਿਲ ਜਾਂਦਾ ਹੈ, ਆਪ ਜੀ ਨੇ ਬਾਬਾ ਬੁੱਢਾ ਜੀ ਦੇ ਸਾਹਮਣੇ ਚੁਲੀ ਕੀਤੀ ।

*ਸਤਗੁਰ ਚੁਲੀ ਜੋ ਕੀਨੀ । ਬੁਢੇ ਦਿਖਾਈ ਦੀਨੀ ।*
*ਸਭ ਅੰਨ ਅੰਸ ਜੇਤਾ ਸਭ ਦਾਂਤ ਸੋ ਨਿਕਾਰਾ ।।[3]*

ਐਸੇ ਹੀ ਇਕ ਹੋਰ ਸਾਖੀ ਹੈ ਕਿ ਸ੍ਰੀ ਰਾਮਦਾਸ ਜੀ (ਗੁਰੂ ਬਣਨ ਤੋ ਪਹਿਲਾਂ) ਇਕ ਵੇਰ ਲਾਹੌਰ ਤੋਂ (ਜਿੱਥੇ ਆਪ ਗੁਰੂ ਆਗਿਆ ਅਨੁਸਾਰ, ਗੁਰੂ ਚੁਗਲਾਂ ਵਲੋਂ ਗੁਰੂ ਖਿਲਾਫ ਕੀਤੀ ਸ਼ਿਕਾਇਤ ਦੇ ਸੰਬੰਧ ਵਿੱਚ, ਮੁਗਲ ਕਚਹਿਰੀ ਵਿੱਚ ਗੁਰੂ ਪੱਖ ਪੇਸ਼ ਕਰਨ ਗਏ ਸੀ ) ਵਾਪਸ ਆ ਰਹੇ ਸਨ ਤਾਂ ਬਾਜ਼ਾਰ ਵਿੱਚ ਬੇ ਮੌਸਮ ਅੰਬ ਵਿਕਦੇ ਦੇਖੇ । ਆਪ ਦੀ ਸੁਰਤ ਅੱਠੇ ਪਹਰ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਚਰਨਾਂ ਵਿੱਚ ਖੁੱਭੀ ਰਹਿੰਦੀ

---

੧ ਇਕ ਜੰਗਲੀ ਅਮਨ ਦਾ ਦਲੀਆ

੨ ਨਿੰਮ੍ਰਤਾ ਸਹਿਤ

੩ ਕਢਿਆ

ਸੀ, ਜਿਸ ਕਰਕੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਕਿਹਾ ਕਰਦੇ ਸਨ :

*ਜੇਠਾ[1] ਜੀ ਮਮ ਸੇਵਾ ਗਤ ਜਾਨੇ । ਨਹੀ ਕੋਊ ਜਗ ਮੋਹ ਤਿਨੇ ਸਮਾਨੇ ।*

ਅਤੇ, ਐਸੀ ਗਤਿ ਪ੍ਰਾਪਤੀ ਲਈ ਸਭ ਵਾਸਤੇ ਹਦਾਇਤ ਹੈ :

*ਕਹੈ ਨਾਨਕੁ ਏਹੁ ਸਰੀਰੁ ਪਰਵਾਣੁ ਹੋਆ*
*ਜਿਨਿ ਸਤਿਗੁਰ ਸਿਉ ਚਿਤੁ ਲਾਇਆ ॥੩੫॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੯੨੨)

ਬੇ ਮੌਸਮਾ ਅੰਬ ਵਿਕਦਾ ਦੇਖ ਕੇ ਸ੍ਰੀ ਰਾਮਦਾਸ ਜੀ ਦੇ ਮਨ ਅੰਦਰ ਤ੍ਰੰਗ ਉੱਠੀ ਕਿ ਸਤਿਗੁਰਾਂ ਲਈ ਇਕ ਅੰਬ ਲੈ ਜਾਵਾਂ । ਚੁਨਾਂਚਿ ਆਪ ਨੇ ਉਸ ਜ਼ਮਾਨੇ ਦੇ ਇਕ ਰੁਪਏ ਵਿੱਚ ਇਕ ਅੰਬ ਖਰੀਦਿਆ ਅਤੇ ਉਸ ਨੂੰ ਸੰਭਾਲ, ਗੋਇੰਦਵਾਲ ਨੂੰ ਤੁਰ ਪਏ ।

ਪੈਂਡਾ ਲੰਮਾ ਹੋਣ ਕਰਕੇ ਰਾਤ ਰਾਹ ਵਿੱਚ ਰੁਕਣਾ ਪੈ ਗਿਆ । ਮਨ ਵਿੱਚ ਇਹ ਉਮੰਗ ਸੀ ਕਿ ਅੰਬ ਸਤਿਗੁਰਾਂ ਦੀ ਰਸਨੀ ਲੱਗੇ । ਪਰ ਭਾਣਾ ਕਰਤਾਰ ਦਾ ਇਹ ਹੋਇਆ ਕਿ ਅੰਬ ਗਰਮੀ ਖਾ ਗਿਆ ਅਤੇ ਦਿਨ ਚੜ੍ਹਦੇ ਤੱਕ ਪਿਲਪਿਲਾ ਹੋ ਗਿਆ । ਜਦ ਸ੍ਰੀ ਰਾਮਦਾਸ ਜੀ ਵੈਰੋਵਾਲ ਪਹੁੰਚੇ (ਜੋ ਗੋਇੰਦਵਾਲ ਤੋਂ ਕਰੀਬ ੩-੪ ਮੀਲ ਤੇ ਹੈ) ਤਾਂ ਅੰਬ ਵਗਣ ਲੱਗ ਪਿਆ । ਸ੍ਰੀ ਰਾਮਦਾਸ ਜੀ ਨੇ ਸਤਿਗੁਰਾਂ ਦਾ ਅੰਦਰ ਧਿਆਨ ਕੀਤਾ ਅਤੇ ਅੰਬ ਚੂਸ ਲਿਆ ।

ਓਧਰ ਉਸੀ ਸਮੇਂ ਸਤਿਗੁਰਾਂ ਨੇ ਉਸੇ ਅੰਬ ਨੂੰ ਚੂਸ ਕੇ ਬਲੂ ਨੂੰ ਕਿਹਾ, ਗਿਟਕ ਸੰਭਾਲ ਕੇ ਆਲੇ ਵਿੱਚ ਰੱਖ ਦਿਓ ।

ਸ੍ਰੀ ਰਾਮਦਾਸ ਜੀ ਥੋੜ੍ਹੀ ਦੇਰ ਮਗਰੋਂ ਗੋਇੰਦਵਾਲ ਪਹੁੰਚੇ ਅਤੇ ਆ ਕੇ ਆਪਣੀ ਵਿਥਿਆ ਸੁਣਾਈ ਕਿ ਕਿਵੇਂ ਬੇਮੌਸਮਾ ਅੰਬ ਜੋ ਉਹ ਬੜੀ ਸ਼ਰਧਾ

---

੧ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦਾ ਪਹਿਲਾ ਨਾਮ

ਅਤੇ ਪ੍ਰੇਮ ਨਾਲ ਗੁਰੂ ਜੀ ਵਾਸਤੇ ਲਿਆਇਆ ਸੀ, ਤੋੜ ਨਾ ਪਹੁੰਚਾ ਸਕਿਆ ਅਤੇ ਉਸ ਨੂੰ, ਰਸਤੇ ਵਿੱਚ ਖੁਦ ਹੀ ਛਕਣਾ ਪਿਆ । ਸ੍ਰੀ ਰਾਮਦਾਸ ਜੀ ਬੋਲੇ :

ਜਬ ਫੂਟਾ ਫਲ ਆਂਬ ਕੋ ਤਬ ਉਪਜਿਆ ਅਬਿਗਿਆਨ ।
ਨਿਜ ਮੁਖ ਮੈ ਡਾਰਿਓ ਤਬੀ ਕਰ ਸਰਬਗ ਸਤਗੁਰ ਧਿਆਨ ।
ਤਬ ਮੈਂ ਸਤਗੁਰ ਧਿਆਨ ਮਨ ਧਰਾ ।
ਨਿਜ ਮੁਖ ਪਾਇਆ ਸੰਕ ਨ ਕਰਾ ।
ਸਭ ਘਟ ਪੂਰਨ ਸਤਗੁਰ ਦਿਆਲ ।
ਸਰਧਾ ਰਾਖਨ ਹਾਰ ਦਿਆਲ ।
ਪ੍ਰਭ ਸਦਾ ਲੱਗੇ ਸਤਗੁਰ ਸਭ ਭੋਗ ।
ਕੌਨ ਬਸਤ ਅਚਰਜ ਜੋ ਸਤਗੁਰ ਜੋਗ ।

ਇਹ ਸੁਣ ਕੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਬੋਲੇ :

ਤਬ ਪ੍ਰੇਮ-ਮਗਨ ਪ੍ਰਭ ਬਚਨ ਸੁਨਾਇਆ ।
ਕਰ ਪ੍ਰੀਤ ਆਂਬ ਮੋ ਕੋ ਜੋ ਲਿਆਇਆ ।
ਸੋ ਮੈ ਪਾਇ ਗੁਠਲੀ ਧਰ ਰਾਖੀ ।
ਤਬ ਬਲੂ ਆਂਨ ਦਿਖਾਈ ਆਖੀ ।
ਯਹ ਪ੍ਰੇਮ ਚਰਿਤ੍ਰ ਦੇਖ ਮਗਨਾਨੇ । ਪੂਰਨ ਪਾਰਬ੍ਰਹਮ ਗੁਰ ਜਾਨੇ ।[੧]

ਤਾਂ ਫਿਰ ਸ੍ਰੀ ਰਾਮਦਾਸ ਜੀ ਨੇ :

ਹਾਥ ਜੋੜ ਚਰਨਨ ਸਿਰ ਧਰੇ । ਸਤਗੁਰ ਲੀਲਾ ਲਖੀ ਨ ਪਰੇ ।

---

੧ ਦੁਇ ਦੁਇ ਅਖੀਂ ਆਖੀਅਨ ਇਕ ਦਰਸਨ ਦਿਸੈ ॥
ਦੁਇ ਦੁਇ ਕੰਨ ਵਖਾਣੀਅਨ ਇਕ ਸੁਰਤ ਸਲਿਸੈ ॥
ਦੁਇ ਦੁਇ ਨਦੀ ਕਿਨਾਰਿਆਂ ਪਾਰਾਵਾਰ ਨ ਤਿਸੈ ॥
ਇਕ ਜੋਤਿ ਦੁਇ ਮੂਰਤੀਂ ਇਕ ਸ਼ਬਦ ਸਰਿਸੈ ॥
ਗੁਰ ਚੇਲਾ ਚੇਲਾ ਗੁਰੂ ਸਮਝਾਏ ਕਿਸੈ ॥

(ਭਾਈ ਗੁਰਦਾਸ ਜੀ ਵਾਰ ੯)

ਇਸ ਲਈ,

*ਜੋ ਪ੍ਰੇਮ ਖੇਲ ਸਤਗੁਰ ਸੋ ਖੇਲੈ । ਤਾਂ ਕੋ, ਨਿਜਪਦ ਸਤਗੁਰ ਮੇਲੈ ।*

---

ਗੋਇੰਦਵਾਲ ਦੀ ਪ੍ਰਯੋਗਸ਼ਾਲਾ ਵਿੱਚ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਹੋਰ ਅਨੇਕ ਪਰਕਾਰ ਦੇ ਗੁਰਮਤ ਦੇ ਸਿਧਾਂਤਾਂ ਦਾ ਪ੍ਰਯੋਗ ਕਰਦੇ । **ਨਿਮਰਤਾ ਤੇ ਸਹਿਨਸ਼ੀਲਤਾ ਨਹੀਂ ਤਿਆਗਣੇ ਭਾਵੇਂ ਕਿਤਨੀ ਗੰਭੀਰ ਉਤੇਜਨਾ ਹੋਵੇ**, ਇਹ ਦਾਤੂ ਜੀ ਦੇ ਪਰਸੰਗ ਤੋਂ ਜ਼ਾਹਿਰ ਹੁੰਦਾ ਹੈ । ਦਾਤੂ ਜੀ ਆਪ ਜੀ ਨੂੰ ਲੱਤ ਮਾਰਦੇ ਹਨ ਅਤੇ ਸਿੰਘਾਸਨ ਤੋਂ ਡੇਗ ਦੇਂਦੇ ਹਨ । ਪ੍ਰੰਤੂ ਆਪ ਜੀ ਨੇ ਦਾਤੂ ਜੀ ਦੇ ਚਰਨ ਫੜ ਕੇ ਘੁੱਟਣ ਲੱਗ ਪਏ ਹਨ ਅਤੇ ਕਹਿੰਦੇ ਹਨ: ਆਪ ਦੇ ਚਰਨਾਂ ਨੂੰ ਮੇਰੇ ਬੁੱਢੇ ਦੇ ਹੱਡ ਕਰੜੇ ਲੱਗੇ ਹੋਣਗੇ ।

---

**ਬਦੀ ਦਾ ਮੁਕਾਬਲਾ ਬਦੀ ਨਾਲ ਨਹੀਂ ਕਰਨਾ, ਬਲਕਿ ਸਬਰ ਨਾਲ ਕਰਨਾ ਚਾਹੀਏ ।** ਇਹ ਸ਼ੇਖਾਂ ਦੇ ਮੁੰਡਿਆਂ ਵਾਲੇ ਪਰਸੰਗ ਤੋਂ ਵਿਦਿਤ ਹੁੰਦਾ ਹੈ । ਗੋਇੰਦਵਾਲ ਦੇ ਸ਼ੇਖ ਮੁਸਲਮਾਨੀ ਰਾਜ ਅਭਿਮਾਨ ਵਿੱਚ ਆਫਰੇ ਹੋਏ ਹੋਣ ਕਰਕੇ ਉਹਨਾਂ ਦੇ ਮੁੰਡੇ ਬੜੇ ਅਥਰੇ ਸਨ । ਉਹਨਾਂ ਸਿੱਖਾਂ ਦੇ ਪਾਣੀ ਦੇ ਘੜੇ ਗੁਲੇਲ ਮਾਰ ਕੇ ਭੰਨ ਦੇਣੇ ।

ਜਦ ਗੁਰੂ ਮਹਾਰਾਜ ਨੂੰ ਇਸ ਬਾਰੇ ਬੇਨਤੀ ਕੀਤੀ ਗਈ ਤਾਂ ਮਹਾਰਾਜ ਨੇ ਫੁਰਮਾਇਆ ਕਿ ਧੀਰਜ ਰੱਖੋ ਅਤੇ ਘੜਿਆਂ ਦੀ ਜਗ੍ਹਾ ਮਸ਼ਕਾਂ ਭਰ ਕੇ ਪਾਣੀ ਢੋ ਲਿਆ ਕਰੋ । ਪਰ ਅਥਰੇ ਹੋਇ ਮੁੰਡੇ ਫਿਰ ਭੀ ਬਾਜ਼ ਨਾ ਆਇ । ਨੋਕ ਵਾਲੇ ਤੀਰਾਂ ਨਾਲ ਉਹ ਮਸ਼ਕਾਂ ਨੂੰ ਮੋਰੀਆਂ ਕਰ ਦੇਣ । ਫਿਰ ਗੁਰੂ ਸਾਹਿਬ ਨੂੰ ਸ਼ਿਕਾਇਤ ਪਹੁੰਚਣ ਤੇ ਆਪ ਨੇ ਕਿਹਾ ਕਿ ਬਦੀ ਨੂੰ ਜਰੋ । ਮਸ਼ਕਾਂ ਦੀ ਬਜਾਇ ਪਿੱਤਲ ਦੀਆਂ ਗਾਗਰਾਂ ਭਰ ਕੇ ਪਾਣੀ ਲੈ ਆਵੋ । ਪਰ ਉਹ ਭੈੜੇ ਮੁੰਡੇ  ਇਲੱਤ ਕਰਨੋ ਨਾ ਟਲਣ । ਉਹਨਾਂ ਦੇ ਹੌਂਸਲੇ ਵਧਦੇ ਗਏ ।

ਇਕ ਵਾਰ ਸੰਨਿਆਸੀਆਂ ਦੇ ਟੋਲੇ ਨਾਲ ਇੱਲਤ ਕਰਨ ਤੇ, ਦੰਗਾ-ਫਸਾਦ ਹੋ ਗਿਆ । ਉਧਰੋਂ ਲਾਹੌਰੋਂ ਦਿੱਲੀ ਨੂੰ ਸਰਕਾਰੀ ਖਜਾਨਾ, ਖੱਚਰਾਂ ਪੁਰ ਜਾ ਰਿਹਾ ਸੀ । ਹਨੇਰੀ ਝੱਖੜ ਕਾਰਨ, ਇਕ ਖੱਚਰ ਅੱਗੇ ਪਿੱਛੇ ਹੋ ਗਈ । ਸ਼ੇਖਾਂ ਨੇ ਉਸ ਖੱਚਰ ਨੂੰ ਲੁਕਾਇਆ ਅਤੇ ਮੁਨਕਰ ਹੋ ਗਏ । ਤਲਾਸ਼ੀ ਹੋਣ ਤੇ ਉਹ ਖੱਚਰ ਮਿਲ ਗਈ ਅਤੇ ਖਜ਼ਾਨਾ ਬਰਾਮਦ ਹੋ ਗਿਆ । ਸ਼ੇਖਾਂ ਨੂੰ ਅਪਰਾਧੀ ਹੋਣ ਦਾ ਦੋਸ਼ ਲੱਗ ਗਿਆ - ਸੰਨਿਆਸੀਆਂ ਨੂੰ ਮਾਰਨ ਦਾ ਅਤੇ ਖਜ਼ਾਨੇ ਦੀ ਚੋਰੀ ਦਾ ਦੋਸ਼ ਲੱਗਾ । ਉਸ ਦੀ ਉਨ੍ਹਾਂ ਨੂੰ ਸਖਤ ਸਜ਼ਾ ਦਿੱਤੀ ਗਈ - ਕਿਸੇ ਨੂੰ ਮੌਤ ਅਤੇ ਕਿਸੇ ਦਾ ਘਰ ਘਾਟ ਜ਼ਬਤ ।

ਇਸ ਘਟਨਾ ਦੇ ਉਪਰੰਤ ਗੁਰੂ ਮਹਾਰਾਜ ਨੇ ਸਿੱਖਾਂ ਨੂੰ ਸਮਝਾਇਆ ਕਿ ਪਾਪੀ ਦੇ ਮਾਰਨ ਵਾਸਤੇ ਪਾਪ ਖੁਦ ਹੀ ਮਹਾਬਲੀ ਹੁੰਦਾ ਹੈ ।[੧] ਸੱਬਰ ਕਰਨ ਨਾਲ ਜਰਨ ਦੀ ਸ਼ਕਤੀ ਵਧਦੀ ਹੈ । **ਜਰਨ ਸ਼ਕਤੀ ਦੇ ਵਾਧੇ ਨਾਲ ਆਪੇ ਤੇ ਕਾਬੂ ਹੁੰਦਾ ਹੈ । ਆਪੇ ਤੇ ਕਾਬੂ ਪਾਉਣਾ ਜਾਂ ਮਨ ਨੂੰ ਜਿੱਤਣਾ ਹੀ ਸਿੱਖੀ ਦਾ ਟੀਚਾ ਹੈ ।**

*ਜੈਸੀ ਕਰੈ ਸੁ ਤੈਸੀ ਪਾਵੈ ।*
*ਗੁਰ ਸਥਾਨ ਨੀਵੋਂ ਬਿਰਧਾਵੈ ।*
*ਸ੍ਰੀ ਪਰਮੇਸ਼ਰ ਹੈ ਸਮਰਥ ।*
*ਸੰਤਨ ਕੋ ਰਾਖਤ ਦੈ ਹਥ ।।*

---

ਗੋਇੰਦਵਾਲ ਵਿੱਚ ਉੱਚ ਪੱਧਰ ਦੇ ਨਿਯਮਾਂ ਦਾ ਪ੍ਰਯੋਗ ਇੱਥੋਂ ਤੱਕ ਸੀ ਕਿ ਜੇ ਅਕਬਰ ਪਾਤਸ਼ਾਹ ਵੀ ਆਇਆ ਹੈ ਤਾਂ 'ਪਹਿਲੇ ਪੰਗਤ ਪਾਛੈ ਸੰਗਤ'

---

੧ ਦੇਖੋ ਗੁਰੁ ਬਚਨ ਮ: ੫
ਪਾਪੀ ਤੇ ਰਾਖੇ ਨਾਰਾਇਣ ॥
ਪਾਪੀ ਕੀ ਗਤਿ ਕਤਹੂ ਨਾਹੀ ਪਾਪੀ ਪਚਿਆ ਆਪ ਕਮਾਇਣ ॥੧॥ ਰਹਾਉ ॥
(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੧੩੮)

ਦੀ ਲੀਹ ਨਹੀਂ ਤੋੜ ਸਕਿਆ ।

ਆਪਣੇ ਨਿੱਜੀ ਘਰ ਵਿੱਚ ਤਿਆਗ ਅਤੇ ਸਾਦਗੀ ਦਾ ਵਰਤਾਰਾ ਇਥੋਂ ਤੱਕ ਸੀ ਕਿ ਇਕ ਦਿਨ ਆਪ ਜੀ ਦੇ ਛੋਟੇ ਸਪੁੱਤਰ ਬਾਬਾ ਮੋਹਰੀ ਨੇ ਆਪਣੇ ਸਾਥੀਆਂ ਨੂੰ ਇਹ ਕਹਿਣ ਲਈ ਮਜ਼ਬੂਰ ਕੀਤਾ :

*ਹਮ ਤੋ ਧਨ ਕੋ ਕਬੀ ਨ ਦੇਖਿਆ । ਕਬੀ ਲਾਖ ਟਕਾ ਨਹੀਂ ਪੇਖਾ ।*
*ਸਤਗੁਰ ਕੋ ਮਾਇਆ ਨਹੀਂ ਭਾਵੈ । ਹਮ ਕਿਉਂ ਕਰ ਦੇਖੇ ਕੋ ਦਿਖਲਾਵੈ ?*

ਅੱਜ ਕੱਲ੍ਹ ਦੇ ਸੰਤ ਜਾਂ ਗੁਰੂ ਕਹਿਲਾਣ ਵਾਲੇ ਪੁਰਸ਼ਾਂ ਦੇ ਸਥਾਨਾਂ ਤੇ ਜਾ ਕੇ ਦੇਖਿਆਂ ਪਤਾ ਲੱਗਦਾ ਹੈ ਕਿ ਉਥੇ ਮਇਆਧਾਰੀਆਂ ਨੂੰ ਉਚੇਚਾ ਸਨਮਾਨ ਦਿੱਤਾ ਜਾਂਦਾ ਹੈ, ਅਤੇ ਨਾਮ-ਧਾਰੀ ਜਾਂ ਨਾਮ ਜਾਚਕ ਪੁਰਸ਼ ਨੂੰ ਦਰਸ ਪਰਸ ਨਸੀਬ ਹੋਣਾ ਵੀ ਮੁਸ਼ਕਲ ਹੁੰਦਾ ਹੈ ।

ਪ੍ਰੰਤੂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਬਾਰੇ ਲਿਖਿਆ ਮਿਲਦਾ ਹੈ, ਅਤੇ ਇਹ ਹੀ ਸੱਚੇ ਸੰਤ ਫਕੀਰ ਦਾ ਲੱਛਣ ਹੁੰਦਾ ਹੈ, ਕਿ ਉਹ ਨਾਮ ਇੱਛਕਾਂ ਨੂੰ ਵਧੇਰੇ ਪਿਆਰ ਦੇਂਦੇ ਸਨ ਅਤੇ ਮਾਇਆਧਾਰੀਆਂ ਵੱਲ ਰੁਚੀ ਘੱਟ ਰੱਖਦੇ ਸਨ । ਇਸ ਦਾ ਭਾਵ ਇਹ ਨਹੀਂ ਕਿ ਆਪ ਮਾਇਆਧਾਰੀਆਂ ਲਈ ਨਫਰਤ ਰੱਖਦੇ ਸਨ, ਬਲਕਿ ਇਹ ਕਿ ਉਨ੍ਹਾਂ ਲਈ ਆਪ ਦੇ ਅੰਦਰ ਕੋਈ ਚਾਉ ਨਹੀਂ ਸੀ । ਆਪ ਜੀ ਦਿਆਲ ਤਾਂ ਸਭ ਲਈ ਸਨ ਪਰ ਦਿਲੀ ਪਿਆਰ ਰੱਬ ਦੇ ਚਾਹਵਾਨਾਂ ਨਾਲ ਕਰਦੇ ਸਨ । ਆਪ ਦੇ ਸੁਭਾਓ ਬਾਰੇ ਲਿਖਿਆ ਹੈ :

*ਸਤਗੁਰ ਸੰਰਬ ਦਿਆਲ ਸੋ, ਅਤ ਪਿਆਰੋ ਜਿਹ ਪ੍ਰੀਤ ਹਰਿ ।*
*ਜਾ ਕੇ ਹਿਤ ਧਨ ਮਾਲ, ਤਾਂ ਸੋ ਰੁਚ ਗੁਰ ਨ ਕਰੇ ।।*

ਸਤਿਗੁਰੂ ਜੀ ਦਾ ਉਪਰੋਕਤ ਸੁਭਾਓ ਅਤੇ ਵਰਤਾਰਾ ਇਕ ਪ੍ਰਸ਼ਨ ਖੜ੍ਹਾ ਕਰਦਾ ਹੈ ਕਿ ਅੱਜਕੱਲ ਗੁਰ ਸਥਾਨਾਂ ਤੇ ਜਾਂ ਸਿੱਖ ਸਮਾਜ ਵਿੱਚ ਜੋ ਪ੍ਰਭਤਾ ਗੁਣ-ਹੀਨ ਮਇਆਧਾਰੀਆਂ ਨੂੰ ਦਿੱਤੀ ਜਾ ਰਹੀ ਹੈ, ਕੀ ਇਹ ਗੁਰੂ-ਆਸ਼ੇ

ਦੇ ਅਨਕੂਲ ਹੈ ? ਧਨ ਦੌਲਤ ਬਾਰੇ ਗੁਰੁ ਮਹਾਰਾਜ ਦਾ ਕਥਨ ਹੈ :

*ਇਹੁ ਧਨੁ ਕਰਤੇ ਕਾ ਖੇਲੁ ਹੈ ਕਦੇ ਆਵੈ ਕਦੇ ਜਾਇ ॥*
*ਗਿਆਨੀਆ ਕਾ ਧਨੁ ਨਾਮੁ ਹੈ ਸਦ ਹੀ ਰਹੈ ਸਮਾਇ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੨੮੨)

---

ਗੁਰੂ ਮਹਾਰਾਜ ਦੇ ਉੱਚ ਵਰਤਾਰੇ ਦਾ ਜਸ ਦੂਰ ਦੂਰ ਤੱਕ ਫੈਲ ਗਿਆ । ਸੰਗਤਾਂ ਦੂਰੋਂ ਨੇੜਿਉਂ ਬਹੁਤੋ ਬਹੁਤ ਆਉਣ ਲੱਗ ਪਈਆਂ । ਸਭ ਪੁਰ ਮਿਹਰ ਦ੍ਰਿਸ਼ਟੀ ਹੋਵੇ ਅਤੇ ਸਭ ਕ੍ਰਿਤਾਰਥ ਹੋਣ । ਸੂਰਜ ਪ੍ਰਕਾਸ਼ ਵਿੱਚ ਲਿਖਿਆ ਹੈ :

*ਇਸ ਪ੍ਰਕਾਰ ਗੁਰ ਕੋ ਜਸ ਫੇਲਾ । ਸੁਨਿ ਸੁਨਿ ਆਇ ਦਰਸ ਹਿੱਤ ਗੈਲਾ ।*
*ਲੋਕ ਅਨੇਕ ਕਾਮਨਾ ਧਾਰੈਂ । ਸਭਿ ਪਾਵਤਿ ਜਬ ਰੂਪ ਨਿਹਾਰੈਂ ।*
*ਗ੍ਰਾਮ ਪੁਰਣ ਕੇ ਲੋਕ ਘਨੇਰੇ । ਆਵਤ ਦਰਸਹਿੰ ਭਾਗ ਬਡੇਰੇ ।*
*ਲਗਹਿ ਦਿਵਾਨ ਮਹਾਨ ਮਹੇਸ਼ । ਸੰਗਤਿ ਨਿਤ ਪ੍ਰਤਿ ਆਇ ਵਿਸ਼ੇਸ਼ ।।*

ਗੁਰੂ ਮਹਾਰਾਜ ਜੀ ਦੀ ਵੱਡਤਣ ਅਤੇ ਦਇਆਲਤਾ ਬਾਰੇ ਮਹਿਮਾ ਪ੍ਰਕਾਸ਼ ਵਿੱਚ ਲਿਖਿਆ ਹੈ ਕਿ ਆਪ ਦੇ ਚਰਨਾਂ ਵਿੱਚ ਰਿੱਧੀ ਸਿੱਧੀ ਨਿਵਾਸ ਰੱਖਦੀਆਂ ਸਨ । ਜਿਸ ਦੇ ਮਸਤਕ ਪੁਰ ਆਪ ਹੱਥ ਰੱਖ ਦੇਣ ਉਸ ਅੰਦਰ ਜੋਤਿ ਦਾ ਪ੍ਰਕਾਸ਼ ਹੋ ਜਾਵੇ । ਜੇ ਮੁਰਦੇ ਨੂੰ ਚਰਨ ਛੋਹ ਪ੍ਰਾਪਤ ਹੋ ਜਾਵੇ ਤਾਂ ਉਹ ਜਿੰਦਾ ਹੋ ਜਾਵੇ । ਜਿਸ ਨੂੰ ਆਪ ਵਰ ਦੇ ਦੇਣ ਉਹ ਮੁਕਤਿ ਪਦ ਨੂੰ ਪਾ ਜਾਵੇ । ਸ਼ਬਦ ਹਨ :

*ਦਾਹਨੇ ਚਰਨ ਗੁਰ ਪਦਮ ਸੁਹਾਇ । ਮਿਰਤਕ ਛੁਹਿ ਜੀਵਤਨ ਪਾਇ ।।*
*ਬਾਏ ਚਰਨ ਸਭ ਸਿਧ ਬਰਾਜੇ । ਸੇਵਤ ਰੰਕ ਰਾਜ ਪਦ ਛਾਜੇ ।।*
*ਪ੍ਰਭ ਹਸਤਕਮਲ ਮਸਤਕ ਜਿਹ ਧਰੇ । ਮਿਟੇ ਅਗਿਆਨ ਗਿਆਨ ਸੰਚਰੇ ।।*
*ਜਿਹ ਸ੍ਰੀ ਮੁਖ ਸਤਨਾਮ ਦਾ ਜਾਪ । ਵਹ ਮੁਕਤ-ਸਰੂਪ ਮੇਟ ਅੰਹ ਤਾਪ ।।*
*ਕ੍ਰਿਪਾ ਕਟਾਛ ਦ੍ਰਿਸਟਿ ਜਿਹ ਦੇਖੇ ।। ਹਰਿ ਕੀ ਭਗਤੀ ਹਿਰਦੇ ਤਿਹ ਲੇਖੇ ।*

ਇਹ ਪ੍ਰਸੰਨ ਬਚਨ ਬਰ ਕਰੇ ।। ਵੈ ਮੁਕਤ ਹੋਇ ਪੁਨ ਦੇਹ ਨ ਧਰੈ ।।
ਜੋ ਸਤਗੁਰ ਨਾਨਕ ਜੀ ਕਹਿਓ ਗੁਰੁ ਅੰਗਦ ਜੀ ਉਰਧਾਰ ।।
ਵਹਿ ਬਚਨ ਸ੍ਰੀ ਅਮਰ ਗੁਰ ਸੰਗਤ ਕਹਿਉ ਉਚਾਰ ।।

ਉਪਰੋਕਤ ਕਿਸਮ ਦੇ ਵਿਚਾਰ ਹੀ ਕਲਸਹਾਰ ਭੱਟਾਂ ਦੇ ਸਵੱਈਏ ਵਿੱਚ ਮਿਲਦੇ ਹਨ :-

ਬਾਰਿਜੁ ਕਰਿ ਦਾਹਿਣੈ ਸਿਧਿ ਸਨਮੁਖ ਮੁਖੁ ਜੋਵੈ ।।
ਸਿਧਿ ਬਸੈ ਬਾਵਾਂਗਿ ਜੁ ਤੀਨਿ ਲੋਕਾਂਤਰ ਮੋਹੈ ।।

ਭਟ ਕਵੀਆਂ ਨੂੰ ਗੁਰੂ ਮਹਾਰਾਜ ਜੀ ਦੀ ਚਰਨ ਛੋਹ ਦਾ ਸੁਭਾਗ ਮਿਲਿਆ । ਉਹਨਾਂ ਦੀ ਬਾਣੀ ਜੋ ਸ੍ਰੀ ਗੁਰੂ ਗਰੰਥ ਸਾਹਿਬ ਜੀ ਵਿੱਚ ਅੰਕਿਤ ਹੈ, ਪ੍ਰੋੜਤਾ ਕਰਦੀ ਹੈ ਕਿ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਦਰਸ ਪਰਸ ਨਾਲ ਅਨੇਕ ਫਲ ਪ੍ਰਾਪਤ ਹੁੰਦੇ ਸਨ । ਮਿਸਾਲ ਵਜੋਂ ਜਾਲਪ ਦਾ ਹੇਠ ਇਕ ਸਵੱਯਾ ਦਿੱਤਾ ਜਾਂਦਾ ਹੈ :

ਗੁਰੁ ਅਮਰਦਾਸੁ ਪਰਸੀਐ ਪੁਹਮਿ ਪਾਤਿਕ ਬਿਨਾਸਹਿ ॥
ਗੁਰੁ ਅਮਰਦਾਸੁ ਪਰਸੀਐ ਸਿਧ ਸਾਧਿਕ ਆਸਾਸਹਿ ॥
ਗੁਰੁ ਅਮਰਦਾਸੁ ਪਰਸੀਐ ਧਿਆਨੁ ਲਹੀਐ ਪਉ ਮੁਕਿਹਿ ॥
ਗੁਰੁ ਅਮਰਦਾਸੁ ਪਰਸੀਐ ਅਭਉ ਲਭੈ ਗਉ ਚੁਕਿਹਿ ॥
ਇਕੁ ਬਿੰਨਿ ਦੁਗਣ ਜੁ ਤਉ ਰਹੈ ਜਾ ਸੁਮੰਤ੍ਰਿ ਮਾਨਵਹਿ ਲਹਿ ॥
ਜਾਲਪਾ ਪਦਾਰਥ ਇਤੜੇ ਗੁਰ ਅਮਰਦਾਸਿ ਡਿਠੈ ਮਿਲਹਿ ॥੫॥੧੪॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੩੯੪)

ਭਾਵ : ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਪਰਸਣ ਕਰ ਕੇ (੧) ਪ੍ਰਿਥਵੀ ਉੱਪਰ ਕੀਤੇ ਪਾਪ (ਪਾਤਿਕ) ਸਭ ਨਾਸ ਹੋ ਜਾਂਦੇ ਹਨ; (੨) ਸਿੱਧ ਔਰ ਸਾਧਕ ਸਭ ਨਿਰਸੰਸੇ (ਆਸਾਸਹਿ) ਹੋ ਜਾਂਦੇ ਅਥਵਾ ਸਭੀ ਪ੍ਰਸਣਾ ਚਾਹੁੰਦੇ ਹਨ ਅਤੇ ਪ੍ਰਸੰਨ ਹੁੰਦੇ ਹਨ (੩) ਵਾਹਿਗੁਰੂ ਵਿੱਚ ਧਿਆਨ ਜੁੜ ਜਾਂਦਾ ਹੈ ਜਿਸ ਕਰਕੇ ਆਵਾਗਵਣ ਦੇ ਗੇੜੇ ਮੁੱਕ ਜਾਂਦੇ ਹਨ; (੪) ਅਭੈ ਪਦ ਦੀ

ਪ੍ਰਾਪਤੀ ਹੋ ਜਾਂਦੀ ਹੈ ਅਤੇ ਗਉਣ ਭਾਵ ਭਟਕਣਾਂ ਦੂਰ ਹੋ ਜਾਂਦੀਆਂ ਹਨ; (੫) ਸੁਰਤਿ ਵਿਚੋਂ ਇਕ ਅਕਾਲ ਪੁਰਖ ਤੋਂ ਇਲਾਵਾ ਦੂਸਰਾ ਖਿਆਲ ਸਮਾਪਤ ਹੋ ਜਾਂਦਾ ਹੈ ਜੇ ਗੁਰੂ ਮਹਾਰਾਜ ਦਾ ਦਿੱਤਾ ਹੋਇਆ ਸ੍ਰੇਸ਼ਟ ਗੁਰਮੰਤ੍ਰ ਪ੍ਰਾਪਤ ਹੋ ਜਾਇ ।

ਜਾਲਪ ਕਵੀ ਕਹਿੰਦਾ ਹੈ ਕਿ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਦਰਸ ਪਰਸ ਨਾਲ ਉਪਰੋਕਤ ਫਲ ਪ੍ਰਾਪਤ ਹੁੰਦੇ ਹਨ ।

ਕਲ੍ਹ ਨਾਮੀ ਭਟ-ਕਵੀ ਆਪਣੇ ਤਜਰਬੇ ਦੇ ਆਧਾਰ ਤੇ ਲਿਖਦਾ ਹੈ ਕਿ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ, ਜੋ ਨਿਰਵੈਰ ਕਰਤਾਰ ਨਾਲ ਅਭੇਦ ਹੈ, ਸੱਚ ਦਾ ਸੂਰਮਾ ਹੈ, ਸ਼ੀਲ ਵਿੱਚ ਤਕੜਾ ਹੈ, ਨੇਕ ਸੁਭਾ ਰੱਖਦਾ ਹੈ । ਉਸ ਦੇ ਧੀਰਜ ਨੂੰ ਦੇਖ ਕੇ ਬੇਅੰਤ ਸੰਗਤਾਂ ਉਹਨਾਂ ਤੋਂ ਅਗਵਾਈ ਲੈ, ਬੈਕੁੰਠ ਦੇ ਰਸਤੇ ਤੇ ਪੈਂਦੀਆਂ ਹਨ, ਜਿਸ ਰਸਤੇ ਦੇ ਪੁਲ ਉਤੇ ਆਪ ਜੀ ਦੇ ਨਾਮ ਦਾ ਸਫੈਦ ਝੰਡਾ ਲਹਿਰਾ ਰਿਹਾ ਹੈ । ਕਵੀ ਦੇ ਸ਼ਬਦ ਹਨ :

*ਸਤਿ ਸੂਰਉ ਸੀਲਿ ਬਲਵੰਤੁ ਸਤ ਭਾਇ ਸੰਗਤਿ ਸਘਨ ਗਰੂਅ ਮਤਿ ਨਿਰਵੈਰਿ ਲੀਣਾ ॥*
*ਜਿਸੁ ਧੀਰਜੁ ਧੁਰਿ ਧਵਲੁ ਧੁਜਾ ਸੇਤਿ ਬੈਕੁੰਠ ਬੀਣਾ ॥*
*ਪਰਸਹਿ ਸੰਤ ਪਿਆਰੁ ਜਿਹ ਕਰਤਾਰਹ ਸੰਜੋਗੁ ॥*
*ਸਤਿਗੁਰੂ ਸੇਵਿ ਸੁਖੁ ਪਾਇਓ ਅਮਰਿ ਗੁਰਿ ਕੀਤਉ ਜੋਗੁ ॥੭॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੩੯੩)

ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੀਆਂ ਅਨੇਕ ਵੱਡਤਣਾਂ ਕਰ ਕੇ ਹੀ ਜਾਲਪ ਕਵੀ ਲਿਖਦਾ ਹੈ ਕਿ ਉਹ ਪੈਰ ਸਕਾਰਥੋ (ਸਕਯਥ) ਜਾਂ ਸਫਲ ਹਨ ਜੋ ਗੁਰੂ ਮਹਾਰਾਜ ਜੀ ਦੇ ਰਸਤੇ ਪੈਂਦੇ ਹਨ, ਉਹ ਹੱਥ ਸਫਲੇ ਹਨ ਜੋ ਗੁਰੂ ਮਹਾਰਾਜ ਜੀ ਦੇ ਚਰਨਾਂ ਨੂੰ ਛੋਂਹਦੇ ਹਨ, ਉਹ ਰਸਨਾ ਸਫਲੀ ਹੈ ਜੋ ਗੁਰੂ ਗੁਰੂ ਭਜਦੀ ਹੈ, ਉਹ ਨੈਣ ਸਕਾਰਥੇ ਹਨ ਜੋ ਸ੍ਰੀ ਗੁਰੂ ਅਮਰਦਾਸ

ਸਾਹਿਬ ਜੀ ਨੂੰ ਦੇਖਦੇ ਹਨ, ਉਹ ਕੰਨ ਸਫਲ ਹਨ ਜੋ ਗੁਰੂ ਜਸ ਸੁਣਦੇ ਹਨ, ਉਹ ਹਿਰਦਾ ਸਕਾਰਥਾ ਹੈ ਜਿਸ ਵਿੱਚ ਗੁਰੂ ਵੱਸਦਾ ਹੈ, ਉਹ ਸਿਰ ਸਫਲ ਹੈ ਜੋ ਨਿਤ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਅੱਗੇ ਨੀਉਂਦਾ ਹੈ । ਜਾਲਪ ਦਾ ਸਵੱਯਾ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਅੰਕਿਤ ਹੈ :

ਚਰਣ ਤ ਪਰ ਸਕਯਥ ਚਰਣ ਗੁਰ ਅਮਰ ਪਵਲਿ ਰਯ ॥
ਹਥ ਤ ਪਰ ਸਕਯਥ ਹਥ ਲਗਹਿ ਗੁਰ ਅਮਰ ਪਯ ॥
ਜੀਹ ਤ ਪਰ ਸਕਯਥ ਜੀਹ ਗੁਰ ਅਮਰੁ ਭਣਿਜੈ ॥
ਨੈਣ ਤ ਪਰ ਸਕਯਥ ਨਯਣਿ ਗੁਰੁ ਅਮਰੁ ਪਿਖਿਜੈ ॥
ਸ੍ਰਵਣ ਤ ਪਰ ਸਕਯਥ ਸ੍ਰਵਣਿ ਗੁਰੁ ਅਮਰੁ ਸੁਣਿਜੈ ॥
ਸਕਯਥੁ ਸੁ ਹੀਉ ਜਿਤੁ ਹੀਅ ਬਸੈ ਗੁਰ ਅਮਰਦਾਸੁ ਨਿਜ ਜਗਤ ਪਿਤ ॥
ਸਕਯਥੁ ਸੁ ਸਿਰੁ ਜਾਲਪੁ ਭਣੈ ਜੁ ਸਿਰੁ ਨਿਵੈ ਗੁਰ ਅਮਰ ਨਿਤ ॥੧॥੧੦॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੩੯੪)

ਇਸੇ ਸੰਬੰਧ ਵਿੱਚ ਕੀਰਤ ਨਾਮੀ ਭਟ ਲਿਖਦਾ ਹੈ ਕਿ ਹੇ ਗੁਰੂ ਅਮਰਦਾਸ ਮੈਨੂੰ ਰੱਖ ਲੈ, ਬਚਾ ਲੈ, ਮੈਂ ਤੇਰੀ ਚਰਨ ਸ਼ਰਨ ਆਇਆ ਹਾਂ, ਕਿਉਂਕਿ ਅਕਾਲ ਪੁਰਖ ਬਿਧਾਤੇ ਨੇ ਆਪ ਨੂੰ ਸਾਰੀ ਸੰਗਤ ਅਤੇ ਸਾਰੀਆਂ ਕੁਲਾਂ ਨੂੰ ਤਾਰਨ ਲਈ ਇਕ ਵੱਡਾ ਜਹਾਜ਼ ਬਣਾਇਆ ਹੈ ।

ਬੋਹਿਥਉ ਬਿਧਾਤੈ ਨਿਰਮਯੌ ਸਭ ਸੰਗਤਿ ਕੁਲ ਉਧਰਣ ॥
ਗੁਰ ਅਮਰਦਾਸ ਕੀਰਤੁ ਕਹੈ ਤ੍ਰਾਹਿ ਤ੍ਰਾਹਿ ਤੁਅ ਪਾ ਸਰਣ ॥੧॥੧੫॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੩੯੫)

---

ਹਰਿ ਅਕਥ ਕਥਾ ਕਾ ਜਿਨਿ ਰਸੁ ਚਾਖਿਆ
ਤਿਸੁ ਜਨ ਸਭ ਭੂਖ ਲਹੰਤੀ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੯੭੭)

ਗੁਰੂ ਸ਼ਬਦ ਨੂੰ ਪਕੜ 'ਆਪੁ ਛਡਿ ਸਦਾ ਰਹੈ ਪਰਣੈ' ਵਾਲੀ ਧਾਰਨਾ, ਆਪਣਾ ਚਿੱਤ ਬਿਰਤੀ ਅਥਵਾ ਸੁਰਤਿ ਨੂੰ ਸਭ ਪਾਸਿਉਂ ਤੇਂ ਸਮੇਟ ਅੰਤਰ ਧਿਆਨ ਹੋ, ਅੰਦਰ ਪ੍ਰਭੂ ਦੀ ਲਿਵ ਵਿੱਚ ਆਪਣੇ ਆਪ ਨੂੰ ਖੜ੍ਹਾ ਕਰਨਾ । ਐਸਾ ਇਕ ਵੇਰ ਨਹੀਂ, ਇਕ ਦਿਨ ਨਹੀਂ, ਸਗੋਂ 'ਅਨਦਿਨ ਹਰਿ ਲਿਵ ਲਾਗੈ', ਭਾਵ ਰੋਜ਼ ਰੋਜ਼, ਨਿੱਤ ਨਿੱਤ ਬਗੈਰ ਨਾਗੇ ਦੇ ।

ਸੇਵਾ ਦਾ ਅਰਥ ਹੈ : ਪ੍ਰੀਖਿਆ । ਪੂਰਨ ਪੁਰਸ਼ ਦੇ ਬਚਨ ਅਤੇ ਘਾਲ ਤੇ, ਕੌਣ ਪੂਰਾ ਉੱਤਰ ਸਕਦਾ ਹੈ ? ਇੱਕ ਟੋਕਰੀ ਵੀ ਢੋਈ ਬਿਰਥੀ ਨਹੀਂ ਜਾਂਦੀ । ਕੋਈ ਵੀ ਸ਼ੁੱਧ ਕਰਮ ਬਿਰਥਾ ਨਹੀਂ ਜਾਂਦਾ ਹੈ । 'ਤਿਲ' ਜਿੰਨੀ ਘਾਲ ਵੀ ਬਿਰਥੀ ਨਹੀਂ ਜਾਂਦੀ ਹੈ । ਗੁਰੂ ਘਰ ਵਿੱਚ ਜੋ ਜੋ ਸੇਵਾ ਕਰਦਾ ਹੈ, ਮਨ ਬਾਂਛਤ ਫਲ ਪ੍ਰਾਪਤ ਕਰਦਾ ਹੈ । ਲੋਕ ਪਰਲੋਕ ਦੇ ਸੁੱਖ ਪ੍ਰਾਪਤ ਕਰਦਾ ਹੈ ।

ਵਿਹਾਰਕਾਰ ਵਾਲੇ ਮਨੁੱਖ ਨੂੰ ਅਨੰਦ ਸਾਹਿਬ ਦੀ ਬਾਣੀ ਵਿੱਚ ਗੁਰੂ ਮਹਾਰਾਜ ਨੇ ਇਕ ਜੁਗਤ ਪਰਦਾਨ ਕੀਤੀ ਹੈ, ਇਕ formula ਸਮਝਾਇਆ ਹੈ ਕਿ ਹੇ ਮਨੁੱਖ ਤੂੰ ਆਪਣਾ ਕੰਮ ਕਾਜ, ਕਿਰਤ ਕਰਮ ਜੋ ਭੀ ਤੇਰੇ ਭਾਗ ਵਿੱਚ ਆਇਆ ਹੈ ਕਰੀ ਜਾ, ਇਨ੍ਹਾਂ ਨੂੰ ਛੱਡਣ ਦੀ ਕੋਈ ਤੈਨੂੰ ਲੋੜ ਨਹੀਂ ਅਤੇ ਨਾ ਹੀ ਤੈਨੂੰ ਕੋਈ ਮਨਾਹੀ ਹੈ । ਤੂੰ ਸਿਰਫ ਇਕ ਕੰਮ ਕਰ । ਉਹ ਕੀ ? ਉਹ ਇਹ ਕਿ ਆਪਣੇ ਮਨ ਦੇ ਰੁਖ਼ ਨੂੰ ਜ਼ਰਾ ਬਦਲ । ਸਮੇਂ ਨੂੰ ਸੰਭਾਲ, ਇਸ ਨੂੰ ਵਿਅਰਥ ਨਾ ਜਾਣ ਦੇ । ਜਿਸ ਵਕਤ ਤੂੰ ਕੋਈ ਦੁਨਿਆਵੀ ਕਿਰਤ ਕਰਮ ਨਹੀਂ ਕਰ ਰਿਹਾ, ਉਸ ਵਕਤ ਬਜਾਇ ਫਾਲਤੂ ਸੰਕਲਪ ਵਿਕਲਪ ਮਨ ਵਿੱਚ ਵਸਾਉਣ ਦੇ, ਜਿਨ੍ਹਾਂ ਨਾਲ ਕੋਈ ਪ੍ਰਯੋਜਨ ਨਹੀਂ ਅਤੇ ਨਾ ਹੀ ਲਾਭ ਹੈ, ਤੂੰ ਉਸ ਸਮੇਂ ਪ੍ਰਭੂ ਦੀ ਯਾਦ ਅਥਵਾ ਬੇਖਿਆਲੀ ਕਾਇਮ ਕਰਨ ਦਾ ਉਪਰਾਲਾ ਕਰ, ਪ੍ਰਭੂ ਦੇ ਆਸਰਿਤ ਹੋਣ ਦਾ ਅਭਿਆਸ ਪਕਾ ।

ਗੁਰੂ ਜੀ ਨੇ ਕਿਹਾ, ਸਰੀਰ ਨੇ ਤਾਂ ਇੱਕ ਦਿਨ ਬਿਨਸ ਹੀ ਜਾਣਾ ਹੈ । ਚੰਗੇ ਉਹ ਲੋਕ ਹਨ ਜੋ ਇੱਜ਼ਤ ਲੈ ਕੇ ਜਾਂਦੇ ਹਨ । ਉਹਨਾਂ ਦਾ ਜੀਵਨ ਸਫਲ ਹੈ, ਜੋ ਹਰ ਵੇਲੇ ਵਾਹਿਗੁਰੂ ਦੀ ਯਾਦ ਵਿੱਚ ਲਿਵਲੀਨ ਰਹਿੰਦੇ ਹਨ ।

**ਅੰਮ੍ਰਿਤ ਵੇਲਾ ਬਰਕਤ ਅਤੇ ਬਖਸ਼ਿਸ਼ਾਂ ਦਾ ਸਮਾਂ ਹੁੰਦਾ ਹੈ । ਹਰ ਭਜਨ ਬੰਦਗੀ ਵਾਲਾ ਪੁਰਸ਼ ਅੰਮ੍ਰਿਤ ਵੇਲੇ, ਜਿਸ ਨੂੰ ਬ੍ਰਹਮ ਮਹੂਰਤ ਵੀ ਕਹਿੰਦੇ ਹਨ, ਅੰਤਰ ਆਤਮੇ ਨਿਰੰਕਾਰ ਪਾਰਬ੍ਰਹਮ ਨਾਲ ਅੰਤਰ ਧਿਆਨ ਹੋਣ ਵਿੱਚ ਜੁਟਦਾ ਹੈ ।**

ਰੋਗ ਦਾ ਪਹਿਲਾ Attack ਸੰਕਲਪ ਵਿੱਚ ਹੁੰਦਾ ਹੈ । ਜੇ ਗੱਲ Thought ਵਿੱਚੋਂ ਕੱਢ ਦਿੱਤੀ ਜਾਏ, ਤਾਂ ਤਾਪ ਤੇ Control ਹੋ ਸਕਦਾ ਹੈ । ਮਨ ਨੂੰ ਤਕੜਾ ਕਰ ਲਵੋ । ਮਨੋਬਲ ਨੂੰ ਘਟਣ ਨਾ ਦੇਵੋ । Will power ਦਾ ਹੋਣਾ ਅਤੀ ਜ਼ਰੂਰੀ ਹੈ । ਦੁਰਬਲ ਨੂੰ ਰੋਗ ਛੇਤੀ ਘੇਰਾ ਪਾਉਂਦੇ ਹਨ । ਮਨ ਦੇ ਦੁਰਬਲ ਹੋਣ ਨਾਲ, ਸਰੀਰ ਦੁਰਬਲ ਹੋ ਜਾਂਦਾ ਹੈ ।

ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੇ ਕਿਹਾ ਹੈ, ਲਿਵ ਔਰ ਭਾਵਨੀ ਵੱਲ ਆ ਜਾਓ । ਸ਼ਬਦ ਦੇ ਕੇ, ਸ਼ੰਕੇ ਦੀ ਮੈਲ ਮੁਕਾਈ । ਸ਼ਬਦ ਦੇ ਅਭਿਆਸ ਨਾਲ ਸਭ ਦੁੱਖਾਂ ਕਲੇਸ਼ਾਂ ਦਾ ਨਾਸ਼ ਹੋ ਜਾਂਦਾ ਹੈ ।

ਅਨੰਦ ਸਾਹਿਬ - ਇਹ ਬਾਣੀ ਇਤਨੀ ਫਲਦਾਇਕ ਹੈ, ਜੋ ਵੀ ਸੁਣੇਗਾ ਉਸ ਦੀ ਜੋ ਕਾਮਨਾ ਹੋਵੇਗੀ ਪੂਰੀ ਹੋਵੇਗੀ । ਇਹ ਬਾਣੀ ਅਕਾਲ ਪੁਰਖ ਵੱਲੋਂ ਪ੍ਰਗਟ ਹੋਈ ਹੈ । ਜੋ ਵੀ ਇੱਛਾ ਕਰੂਗਾ, ਪੂਰੀ ਹੋਵੇਗੀ । ਅਨੰਦ ਸਾਹਿਬ ਦੇ ਨਿਤਨੇਮ ਵਿੱਚ ਗੈਰਹਾਜ਼ਰੀ ਨਹੀਂ ਕਰਨੀ । ਉਸ ਨੂੰ ਕੋਈ ਭਟਕਣਾ ਨਹੀਂ ਹੋਵੇਗੀ । ਚਾਰੇ ਪਦਾਰਥ ਹਾਜ਼ਰ ਹੋ ਜਾਣਗੇ । ਲੋਕ ਪਰਲੋਕ, ਰਿੱਧੀਆਂ, ਸਿੱਧੀਆਂ, ਦਰ ਤੇ ਖੜ੍ਹ ਜਾਣਗੀਆਂ ।

